ਬੋਲੈ ਸ਼ੇਖ਼ ਫ਼ਰੀਦ

—ਡਾ. ਟੀ. ਆਰ. ਸ਼ੰਗਾਰੀ

ਪ੍ਰਕਾਸ਼ਕ:
ਸੇਵਾ ਸਿੰਘ,
ਸਕੱਤਰ,
ਰਾਧਾਸੁਆਮੀ ਸਤਿਸੰਗ ਬਿਆਸ,
ਡੇਰਾ ਬਾਬਾ ਜੈਮਲ ਸਿੰਘ,
ਜ਼ਿਲ੍ਹਾ ਅੰਮ੍ਰਿਤਸਰ (ਪੰਜਾਬ) - 143 204



| | | |
|---|---|---|
| ਪਹਿਲੀ ਵਾਰ | 2002 | 10,000 |
| ਦੂਜੀ ਵਾਰ | 2004 | 10,000 |

ਛਾਪਕ: ਸਰਤਾਜ ਪ੍ਰਿੰਟਿੰਗ ਪ੍ਰੈਸ, ਜੋਸ਼ੀ ਇਸਟੇਟ, ਟਾਂਡਾ ਰੋਡ, ਜਲੰਧਰ ਸ਼ਹਿਰ

# ਵਿਸ਼ੇ-ਸੂਚੀ

ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥

(ਆਦਿ ਗ੍ਰੰਥ, ਪੰ.488)

# ਪ੍ਰਕਾਸ਼ਕ ਵੱਲੋਂ

ਖ਼ੁਸ਼ੀ ਦੀ ਗੱਲ ਹੈ ਕਿ ਬਹੁਤ ਸਾਲ ਪਹਿਲੋਂ ਹਜ਼ੂਰ ਮਹਾਰਾਜ ਚਰਨ ਸਿੰਘ ਜੀ ਦੀ ਰਹਿਨੁਮਾਈ ਵਿਚ ਸ਼ੁਰੂ ਹੋਈ 'ਪੂਰਬ ਦੇ ਸੰਤ' ਪੁਸਤਕ-ਮਾਲਾ ਵਿਚ ਹੁਣ ਤਕ ਸੰਤ ਨਾਮਦੇਵ, ਕਬੀਰ ਸਾਹਿਬ, ਗੁਰੂ ਨਾਨਕ ਸਾਹਿਬ, ਗੁਰੂ ਅਰਜਨ ਸਾਹਿਬ, ਗੁਰੂ ਰਵਿਦਾਸ, ਪਲਟੂ ਸਾਹਿਬ, ਦਾਦੂ ਸਾਹਿਬ, ਗੋਸਵਾਮੀ ਤੁਲਸੀ ਦਾਸ, ਸੰਤ ਤੁਕਾ ਰਾਮ, ਹਾਥਰਸ ਦੇ ਸੰਤ ਤੁਲਸੀ ਸਾਹਿਬ, ਸੁਆਮੀ ਜੀ ਮਹਾਰਾਜ, ਮੀਰਾਂ ਬਾਈ, ਸੰਤ ਚਰਨ ਦਾਸ, ਸਾਈਂ ਬੁਲ੍ਹੇਸ਼ਾਹ, ਹਜ਼ਰਤ ਸੁਲਤਾਨ ਬਾਹੂ ਅਤੇ ਸਰਮਦ ਬਾਰੇ ਪੁਸਤਕਾਂ ਛੱਪ ਚੁਕੀਆਂ ਹਨ। ਇਨ੍ਹਾਂ ਪੁਸਤਕਾਂ ਦਾ ਮੁਖ ਮੰਤਵ ਪੂਰਨ ਸੰਤਾਂ ਦੇ ਜੀਵਨ ਅਤੇ ਉਪਦੇਸ਼ ਨਾਲ ਜਾਣਕਾਰੀ ਕਰਵਾਉਣਾ ਅਤੇ ਉਨ੍ਹਾਂ ਦੇ ਉਪਦੇਸ਼ ਵਿਚ ਦਿਖਾਈ ਦਿੰਦੀ ਸਮਾਨਤਾ ਨੂੰ ਉਜਾਗਰ ਕਰਨਾ ਹੈ। ਇਸ ਲੜੀ ਦੇ ਅਧੀਨ ਹੁਣ ਬਾਬਾ ਫ਼ਰੀਦ ਦੇ ਜੀਵਨ, ਉਪਦੇਸ਼ ਅਤੇ ਕਲਾਮ ਸੰਬੰਧੀ ਇਹ ਪੁਸਤਕ ਪਾਠਕਾਂ ਦੀ ਸੇਵਾ ਵਿਚ ਪੇਸ਼ ਕੀਤੀ ਜਾ ਰਹੀ ਹੈ। ਹਜ਼ੂਰ ਤੁਲਸੀ ਸਾਹਿਬ ਇਕ ਗ਼ਜ਼ਲ ਵਿਚ ਕਹਿੰਦੇ ਹਨ:

> ਮਨਸੂਰ ਸਰਮਦ ਬੂ ਅਲੀ ਔਰ ਸ਼ਮਸ ਮੌਲਾਨਾ ਹੂਏ।
> ਪਹੁੰਚੇ ਸਭੀ ਇਸ ਰਾਹ ਸੇ ਜਿਸ ਨੇ ਕਿ ਦਿਲ ਪੁਖ਼ਤਾ ਕੀਆ॥[1]

ਆਪ ਦਾ ਭਾਵ ਹੈ ਕਿ ਸੰਸਾਰ ਦੇ ਸਭ ਕਾਮਲ ਦਰਵੇਸ਼ਾਂ ਨੇ ਪ੍ਰਭੂ-ਪ੍ਰਾਪਤੀ ਦੇ ਇੱਕੋ ਸਾਧਨ ਅਤੇ ਮਾਰਗ ਦਾ ਉਪਦੇਸ਼ ਦਿੱਤਾ ਹੈ। ਆਗਰੇ ਦੇ ਪਰਮ ਸੰਤ ਹਜ਼ੂਰ ਸੁਆਮੀ ਜੀ ਮਹਾਰਾਜ ਨੇ 'ਸਾਰਬਚਨ ਵਾਰਤਿਕ' ਵਿਚ ਵੱਖ-ਵੱਖ ਦੇਸ਼ਾਂ ਅਤੇ ਸਮਿਆਂ ਦੇ ਦੋ ਦਰਜਨ ਦੇ ਲਗ-ਪਗ ਪੂਰਨ ਸੰਤਾਂ ਦੇ ਨਾਂ ਦਰਜ ਕਰਦੇ ਹੋਏ ਇਸ ਗੱਲ ਉਤੇ ਜ਼ੋਰ ਦਿੱਤਾ ਕਿ ਆਦਿ ਕਾਲ ਤੋਂ ਪ੍ਰਭੂ ਪ੍ਰਾਪਤੀ ਦਾ ਇੱਕੋ ਮਾਰਗ ਚਲਦਾ ਆ ਰਿਹਾ ਹੈ ਅਤੇ ਸਾਰੇ ਪੂਰਨ ਸੰਤ ਆਪਣੇ ਸਮੇਂ ਵਿਚ, ਆਪਣੇ ਢੰਗ ਨਾਲ, ਪਰਮੇਸ਼ਰ-ਪ੍ਰਾਪਤੀ ਦੇ ਇੱਕੋ ਸਾਧਨ ਅਤੇ ਮਾਰਗ ਦਾ ਪ੍ਰਚਾਰ ਕਰਦੇ ਆਏ ਹਨ।[2] ਆਪ 'ਸਾਰਬਚਨ ਛੰਦ-ਬੰਦ' ਵਿਚ ਕਹਿੰਦੇ ਹਨ, 'ਏਹ ਸਾਰ ਸਾਰ ਸਬ ਗਾਇਆ। ਸੰਤਨ ਮਤ ਭਾਖ ਸੁਨਾਇਆ॥'[3] ਅਰਥਾਤ ਜਿਹੜਾ ਉਪਦੇਸ਼ ਆਦਿ ਕਾਲ ਤੋਂ ਸਭ ਪੂਰਨ ਸੰਤ ਦਿੰਦੇ ਆਏ ਹਨ, ਮੈਂ ਵੀ ਉਸੇ ਦਾ ਪ੍ਰਚਾਰ ਕਰ ਰਿਹਾ ਹਾਂ।

ਗੁਰੂ ਅਰਜਨ ਦੇਵ ਜੀ ਦਾ ਕਥਨ ਹੈ, 'ਮਾਰਗੁ ਪ੍ਰਭ ਕਾ ਹਰਿ ਕੀਆ ਸੰਤਨ ਸੰਗਿ ਜਾਤਾ ॥'[4] ਅਰਥਾਤ ਪ੍ਰਭੂ-ਪ੍ਰਾਪਤੀ ਦਾ ਮਾਰਗ ਖ਼ੁਦ ਪ੍ਰਭੂ ਦੁਆਰਾ ਸਿਰਜਿਆ ਗਿਆ ਹੈ, ਸੰਤ-ਜਨ ਸਿਰਫ਼ ਉਸ ਨੂੰ ਪ੍ਰਗਟ ਕਰਦੇ ਹਨ। ਇਸ ਵਿਚ ਕਿਸੇ ਤਰ੍ਹਾਂ ਦੀ ਦਵੈਤ ਅਤੇ ਪਰਿਵਰਤਨ ਦੀ ਕੋਈ ਸੰਭਾਵਨਾ ਨਹੀਂ ਹੈ। ਹਜ਼ੂਰ ਮਹਾਰਾਜ ਚਰਨ ਸਿੰਘ ਜੀ ਆਪਣੇ ਸਤਿਸੰਗ ਵਿਚ ਅਕਸਰ ਇਸ ਗੱਲ ਉਤੇ ਜ਼ੋਰ ਦਿੰਦੇ ਸਨ ਕਿ ਜਦ ਇੱਕੋ ਪਰਮਾਤਮਾ ਹੈ, ਉਸੇ ਪਰਮਾਤਮਾ ਨੇ ਸਾਨੂੰ ਸਭ ਨੂੰ ਬਣਾਇਆ ਹੈ, ਉਹ ਹਰ ਇਕ ਦੇ ਅੰਦਰ ਬੈਠਾ ਹੋਇਆ ਹੈ ਅਤੇ ਹਰ ਇਕ ਨੇ ਅੰਦਰੋਂ ਉਸ ਇਕ ਪਰਮਾਤਮਾ ਨਾਲ ਹੀ ਮਿਲਾਪ ਕਰਨਾ ਹੈ, ਤਾਂ ਇਹ ਕਿਸ ਦੀ ਅਕਲ ਵਿਚ ਆਉਂਦਾ ਹੈ ਕਿ ਹਿੰਦੂਆਂ ਦੇ ਅੰਦਰ ਪਰਮਾਤਮਾ ਨੇ ਆਪਣੇ ਨਾਲ ਮਿਲਣ ਦਾ ਇਕ ਰਸਤਾ ਰੱਖਿਆ ਹੋਵੇ ਅਤੇ ਸਿੱਖਾਂ, ਇਸਾਈਆਂ, ਮੁਸਲਮਾਨਾਂ ਦੇ ਅੰਦਰ ਕੋਈ ਹੋਰ ਰਸਤਾ ਰੱਖਿਆ ਹੋਵੇ! ਹਰ ਕੌਮ, ਮਜ਼੍ਹਬ, ਮੁਲਕ, ਜਾਤੀ ਅਤੇ ਵਕਤ ਵਿਚ ਹੋਏ ਸਭ ਕਾਮਲ ਦਰਵੇਸ਼ਾਂ ਨੇ ਹਮੇਸ਼ਾ ਪਰਮਾਤਮਾ ਦੀ ਪ੍ਰਾਪਤੀ ਦੇ ਇੱਕੋ ਸਾਧਨ ਅਤੇ ਮਾਰਗ ਦਾ ਪ੍ਰਚਾਰ ਕੀਤਾ ਹੈ।

ਬਾਬਾ ਫ਼ਰੀਦ ਅੱਜ ਤੋਂ ਅੱਠ ਸੌ ਸਾਲ ਪਹਿਲੋਂ ਹੋਏ। ਆਪ ਦਾ ਸੰਬੰਧ ਸੂਫ਼ੀਆਂ ਦੇ ਚਿਸ਼ਤੀ ਸਿਲਸਿਲੇ ਨਾਲ ਹੈ, ਜਿਸ ਦਾ ਆਰੰਭ ਭਾਰਤ ਵਿਚ ਖ਼੍ਵਾਜਾ ਮੁਈਅਨੁੱਦੀਨ ਚਿਸ਼ਤੀ ਨਾਲ ਹੋਇਆ, ਜੋ 'ਗ਼ਰੀਬ ਨਵਾਜ਼ ਅਜਮੇਰ ਵਾਲੇ' ਦੇ ਤੌਰ ਤੇ ਪ੍ਰਸਿਧ ਹਨ। ਉਨ੍ਹਾਂ ਦੇ ਪਰਮ ਸ਼ਿਸ਼ ਹਜ਼ਰਤ ਬਖ਼ਤਿਆਰ ਕਾਕੀ ਬਾਬਾ ਫ਼ਰੀਦ ਦੇ ਮੁਰਸ਼ਦ ਸਨ। ਬਾਬਾ ਫ਼ਰੀਦ ਦੇ ਸਮੇਂ ਵਿਚ ਚਿਸ਼ਤੀ ਸਿਲਸਿਲੇ ਦੀ ਬਹੁਤ ਤਰੱਕੀ ਹੋਈ। ਆਪ ਦੇ ਉਤਰਾਧਿਕਾਰੀ ਹਜ਼ਰਤ ਨਿਜ਼ਾਮੁੱਦੀਨ ਔਲੀਆ (ਦਿੱਲੀ ਵਾਲੇ) ਨੇ ਆਪਣੇ ਪੂਰਵਜਾਂ ਦੇ ਕਾਰਜ ਨੂੰ ਹੋਰ ਅੱਗੇ ਵਧਾਇਆ। ਗੁਰੂ ਸਾਹਿਬਾਨ ਨੇ ਬਾਬਾ ਫ਼ਰੀਦ ਦੀ ਬਾਣੀ ਦੀ ਰੂਹਾਨੀ ਵਡਿਆਈ ਅਤੇ ਆਪਣੇ ਉਪਦੇਸ਼ ਨਾਲ ਇਸਦੀ ਸਮਾਨਤਾ ਨੂੰ ਦੇਖਦੇ ਹੋਏ, ਇਸ ਨੂੰ ਸ੍ਰੀ ਆਦਿ ਗ੍ਰੰਥ ਵਿਚ ਸ਼ਾਮਲ ਕੀਤਾ।

ਇਸ ਤੋਂ ਪਹਿਲੋਂ ਇਸ ਪੁਸਤਕ ਦੇ ਲੇਖਕ 'ਪੂਰਬ ਦੇ ਸੰਤ' ਪੁਸਤਕ ਮਾਲਾ ਵਿਚ ਸਾਈਂ ਬੁਲ੍ਹੇਸ਼ਾਹ, ਸੰਤ ਚਰਨ ਦਾਸ ਅਤੇ ਸੁਆਮੀ ਸ਼ਿਵ ਦਿਆਲ ਸਿੰਘ ਜੀ ਦੇ ਜੀਵਨ ਅਤੇ ਉਪਦੇਸ਼ ਸੰਬੰਧੀ ਪੁਸਤਕਾਂ ਲਿਖ ਚੁਕੇ ਹਨ। ਹਥਲੀ ਪੁਸਤਕ ਆਪ ਦੀ ਲੰਮੀ ਖੋਜ ਅਤੇ ਅਣਥੱਕ ਮਿਹਨਤ ਦਾ ਫਲ ਹੈ। ਆਸ ਹੈ ਪਾਠਕ ਇਸ ਤੋਂ ਪੂਰਾ ਲਾਭ ਉਠਾਉਣਗੇ।

ਡੇਰਾ ਬਾਬਾ ਜੈਮਲ ਸਿੰਘ
ਜ਼ਿਲ੍ਹਾ ਅੰਮ੍ਰਿਤਸਰ
1 ਅਕਤੂਬਰ, 2002

ਸੇਵਾ ਸਿੰਘ
ਸਕੱਤਰ
ਰਾਧਾਸੁਆਮੀ ਸਤਿਸੰਗ ਬਿਆਸ

# ਭੂਮਿਕਾ

ਬਾਬਾ ਫ਼ਰੀਦ (1173-1265) ਭਾਰਤ ਵਿਚ ਹੋਏ ਸਭ ਤੋਂ ਮਹਾਨ ਸੂਫ਼ੀ ਸੰਤਾਂ ਵਿੱਚੋਂ ਹਨ। ਵਿਦਵਾਨਾਂ ਨੇ ਬਾਬਾ ਫ਼ਰੀਦ ਨੂੰ ਪੰਜਾਬੀ ਭਾਸ਼ਾ ਵਿਚ ਬਾਣੀ ਦੀ ਰਚਨਾ ਕਰਨ ਵਾਲੇ ਪਹਿਲੇ ਸੂਫ਼ੀ ਦਰਵੇਸ਼ ਮੰਨਿਆ ਹੈ। ਆਪ ਨੂੰ ਦਰਵੇਸ਼ਾਂ ਦੇ ਦਰਵੇਸ਼, ਸੂਫ਼ੀਆਂ ਦੇ ਸੂਫ਼ੀ ਅਤੇ ਸ਼ਾਇਰਾਂ ਦੇ ਸ਼ਾਇਰ ਕਿਹਾ ਜਾਂਦਾ ਹੈ ਕਿਉਂਕਿ ਆਪ ਤੋਂ ਬਾਦ ਹੋਏ ਪੰਜਾਬੀ ਦੇ ਹਰ ਸੂਫ਼ੀ ਦਰਵੇਸ਼ ਦੇ ਕਲਾਮ ਉਤੇ ਆਪ ਦੀ ਹਸਤੀ ਅਤੇ ਕਲਾਮ ਦਾ ਡੂੰਘਾ ਅਸਰ ਪਿਆ। ਜਦ ਇਹ ਗੱਲ ਸਾਹਮਣੇ ਰੱਖਦੇ ਹਾਂ ਕਿ ਬਾਬਾ ਫ਼ਰੀਦ ਨੇ ਆਪਣਾ ਕਲਾਮ ਸੰਸਾਰ ਦੇ ਮਹਾਨ ਸੂਫ਼ੀ ਦਰਵੇਸ਼ ਮੌਲਾਨਾ ਰੂਮ (1207-1273) ਤੋਂ ਵੀ ਪਹਿਲੋਂ ਉਚਾਰਿਆ ਅਤੇ ਉਸ ਕਲਾਮ ਨੂੰ ਗੁਰੂ ਨਾਨਕ ਸਾਹਿਬ (1469-1539) ਨੇ ਬਾਬਾ ਫ਼ਰੀਦ ਦੀ ਗੱਦੀ ਦੇ ਬਾਰ੍ਹਵੇਂ ਗੱਦੀ-ਨਸ਼ੀਨ ਸ਼ੇਖ਼ ਇਬਰਾਹੀਮ ਤੋਂ ਲੈ ਕੇ ਆਪਣੇ ਉਤਰਾਧਿਕਾਰੀਆਂ ਨੂੰ ਸੌਂਪਿਆ ਅਤੇ ਗੁਰੂ ਅਰਜਨ ਦੇਵ ਜੀ ਨੇ ਗੁਰੂ ਸਾਹਿਬਾਨ, ਸੰਤ ਨਾਮਦੇਵ, ਗੁਰੂ ਰਵਿਦਾਸ, ਸੰਤ ਕਬੀਰ ਆਦਿ ਦੀ ਬਾਣੀ ਦੇ ਨਾਲ, ਇਸ ਨੂੰ ਸ੍ਰੀ ਆਦਿ ਗ੍ਰੰਥ ਵਿਚ ਸ਼ਾਮਲ ਕੀਤਾ, ਤਾਂ ਇਸ ਦੀ ਵਡਿਆਈ ਦਾ ਸਿੱਕਾ ਬਦੋ-ਬਦੀ ਮਨ ਉੱਤੇ ਬੈਠ ਜਾਂਦਾ ਹੈ।

ਪੰਜਾਬ ਵਿਚ ਨਿਰਗੁਣਵਾਦੀ ਧਾਰਾ ਦੇ ਪੂਰੀ ਤਰ੍ਹਾਂ ਸਥਾਪਤ ਹੋਣ ਤੋਂ ਪਹਿਲਾਂ ਹੀ ਬਾਬਾ ਫ਼ਰੀਦ ਇਕ ਮਹਾਨ ਸੰਤ ਦੇ ਤੌਰ ਤੇ ਪਰਵਾਨ ਹੋ ਚੁੱਕੇ ਸਨ। ਆਪਣੀ ਬੇਮਿਸਾਲ ਸ਼ਖ਼ਸੀਅਤ, ਬੰਦਗੀ, ਨਿਮਰਤਾ, ਲੋਕ-ਸੇਵਾ ਅਤੇ ਰੱਬੀ-ਗਿਆਨ ਦੇ ਅੰਮ੍ਰਿਤ ਨਾਲ ਭਰਪੂਰ ਮਾਖਿਉਂ ਵਰਗੀ ਮਿੱਠੀ ਬਾਣੀ ਕਾਰਨ, ਆਪ ਦਾ ਲੋਕਾਂ ਦੇ ਮਨ ਵਿਚ ਡੂੰਘਾ ਸਤਿਕਾਰ ਬਣ ਗਿਆ ਹੈ। ਸਮੇਂ ਦੇ ਬੀਤਣ ਨਾਲ ਆਪ ਦੀ ਲੋਕਾਂ ਦੇ ਮਨ ਨਾਲ ਨੇੜਤਾ ਵਧਦੀ ਗਈ ਹੈ। ਸ੍ਰੀ ਆਦਿ ਗ੍ਰੰਥ ਵਿਚ ਦਰਜ ਹੋਣ ਕਾਰਨ, ਪੰਜਾਬ ਵਿਚ ਆਪ ਦੀ ਬਾਣੀ ਦਾ ਪਰਚਾਰ ਅਤੇ ਪਰਸਾਰ ਸਦਾ ਜਾਰੀ ਰਿਹਾ ਹੈ। ਅਜੋਕੇ ਯੁਗ ਵਿਚ ਤਾਂ ਆਪ ਦੀ ਬਾਣੀ ਸਕੂਲਾਂ, ਕਾਲਜਾਂ ਅਤੇ ਯੂਨੀਵਰਸਿਟੀਆਂ ਦੀ ਪੜ੍ਹਾਈ ਦੇ ਕੋਰਸਾਂ ਦਾ ਅਨਿੱਖੜ ਅੰਗ ਬਣ ਕੇ ਸਾਡੇ ਜੀਵਨ ਅਤੇ ਸਾਡੀ ਸੋਚ ਦੇ ਹੋਰ ਵੀ ਨੇੜੇ ਹੋ ਗਈ ਹੈ।

ਬਾਬਾ ਫ਼ਰੀਦ ਦਾ ਕਲਾਮ ਸਦੀਆਂ ਤੋਂ ਖੋਜ ਅਤੇ ਵਿਚਾਰ ਦਾ ਵਿਸ਼ਾ ਬਣਿਆ ਰਿਹਾ ਹੈ। ਇਸ ਕਲਾਮ ਦੇ ਅਨੇਕ ਟੀਕੇ ਹੋਏ ਹਨ। ਬਾਬਾ ਫ਼ਰੀਦ ਦੇ ਜੀਵਨ ਅਤੇ

ਉਪਦੇਸ਼ ਬਾਰੇ ਸੈਂਕੜੇ ਖੋਜ-ਪੱਤਰ ਅਤੇ ਪੁਸਤਕਾਂ ਲਿਖੀਆਂ ਗਈਆਂ ਹਨ। ਸੰਨ 1973 ਵਿੱਚ ਬਾਬਾ ਫ਼ਰੀਦ ਦੇ ਅੱਠ ਸੌਵੇਂ ਪ੍ਰਕਾਸ਼-ਉਤਸਵ ਦੇ ਮੌਕੇ 'ਤੇ ਆਪ ਦੇ ਜੀਵਨ ਅਤੇ ਉਪਦੇਸ਼ ਬਾਰੇ ਅਨੇਕ ਗੋਸ਼ਟੀਆਂ ਹੋਈਆਂ, ਅਨੇਕ ਨਵੀਆਂ ਪੁਸਤਕਾਂ ਲਿਖੀਆਂ ਗਈਆਂ, ਅਣਗਿਣਤ ਨਵੇਂ ਲੇਖ ਅਖ਼ਬਾਰਾਂ ਅਤੇ ਰਸਾਲਿਆਂ ਵਿਚ ਛਪੇ, ਜਿਵੇਂ ਕਿ ਬਾਬਾ ਫ਼ਰੀਦ ਸੰਬੰਧੀ ਜਾਣਕਾਰੀ ਦਾ ਇਕ ਹੜ੍ਹ ਆ ਗਿਆ ਹੋਵੇ। ਦਰਅਸਲ ਬਾਬਾ ਫ਼ਰੀਦ ਦੇ ਜੀਵਨ, ਉਨ੍ਹਾਂ ਦੀ ਰਚਨਾ ਅਤੇ ਉਨ੍ਹਾਂ ਦੀ ਵਿਚਾਰਧਾਰਾ ਬਾਰੇ ਏਨਾ ਕੁਝ ਲਿਖਿਆ ਅਤੇ ਕਿਹਾ ਜਾ ਚੁੱਕਾ ਹੈ ਕਿ ਕੁਝ ਹੋਰ ਲਿਖਣ ਦੀ ਬਹੁਤੀ ਲੋੜ ਮਹਿਸੂਸ ਨਹੀਂ ਹੁੰਦੀ। ਪਰ ਜਦੋਂ ਹੁਣ ਤਕ ਲਿਖੀਆਂ ਗਈਆਂ ਰਚਨਾਵਾਂ ਨੂੰ ਸਾਹਮਣੇ ਰੱਖਦੇ ਹਾਂ ਤਾਂ ਦੋ ਗੱਲਾਂ ਸਾਹਮਣੇ ਆਉਂਦੀਆਂ ਹਨ। ਪਹਿਲੀ ਇਹ ਕਿ ਬਾਬਾ ਫ਼ਰੀਦ ਨਾਲ ਸੰਬੰਧਿਤ ਬਹੁਤੀਆਂ ਰਚਨਾਵਾਂ ਇਕ-ਪਾਸੜ ਹਨ। ਕੁਝ ਰਚਨਾਵਾਂ ਨਿਰੋਲ ਇਤਿਹਾਸਕ ਤੱਥਾਂ ਨਾਲ ਸੰਬੰਧਿਤ ਹਨ, ਕੁਝ ਉਨ੍ਹਾਂ ਦੇ ਜੀਵਨ ਬਿਰਤਾਂਤ ਨੂੰ ਮੁੱਖ ਰੱਖ ਕੇ ਚਲਦੀਆਂ ਹਨ ਅਤੇ ਕੁਝ ਬਾਬਾ ਫ਼ਰੀਦ ਨੂੰ ਇਕ ਮਹਾਨ ਸਾਹਿਤਕਾਰ ਦੇ ਤੌਰ ਤੇ ਪੇਸ਼ ਕਰਨ ਵੱਲ ਰੁਚਿਤ ਹਨ। ਦੂਜੀ ਗੱਲ ਇਹ ਹੈ ਕਿ ਬਹੁਤੀਆਂ ਰਚਨਾਵਾਂ ਕਾਲਜਾਂ ਅਤੇ ਯੂਨੀਵਰਸਿਟੀਆਂ ਦੇ ਵਿਦਿਆਰਥੀਆਂ ਅਤੇ ਅਧਿਆਪਕਾਂ ਨੂੰ ਮੁੱਖ ਰਖ ਕੇ ਲਿਖੀਆਂ ਗਈਆਂ ਹਨ। ਇਨ੍ਹਾਂ ਵਿਚ ਵਿਚਾਰਾਂ ਦੀ ਪੇਸ਼ਕਾਰੀ ਦਾ ਢੰਗ ਏਨਾ ਵਿਦਵਤਾ ਭਰਪੂਰ ਹੈ ਕਿ ਆਮ ਪਾਠਕ ਇਨ੍ਹਾਂ ਤੋਂ ਪੂਰਾ ਲਾਭ ਨਹੀਂ ਪ੍ਰਾਪਤ ਕਰ ਸਕਦਾ।

ਇਹ ਪੁਸਤਕ ਲਿਖਣ ਦਾ ਮਕਸਦ ਨਾ ਤਾਂ ਨਵੀਂ ਸਮੱਗਰੀ ਦੀ ਖੋਜ ਕਰਨਾ ਹੈ, ਨਾ ਬਾਬਾ ਫ਼ਰੀਦ ਦੀ ਲੰਮੀ ਅਤੇ ਪੂਰੀ ਜੀਵਨੀ ਪੇਸ਼ ਕਰਨਾ ਹੈ ਅਤੇ ਨਾ ਹੀ ਉਨ੍ਹਾਂ ਦੇ ਜੀਵਨ ਅਤੇ ਉਪਦੇਸ਼ ਨਾਲ ਜੁੜੀਆਂ ਘਟਨਾਵਾਂ ਅਤੇ ਮਾਨਤਾਵਾਂ ਸੰਬੰਧੀ ਕਿਸੇ ਵਿਵਾਦ ਵਿਚ ਪੈਣਾ ਹੈ। ਲੇਖਕ ਦਾ ਉਦੇਸ਼ ਉਨ੍ਹਾਂ ਦੇ ਜੀਵਨ ਅਤੇ ਉਪਦੇਸ਼ ਨਾਲ ਸੰਬੰਧਤ ਅੱਜ ਤਕ ਪ੍ਰਾਪਤ ਸਮੱਗਰੀ ਦਾ ਲੇਖਾ-ਜੋਖਾ ਜਾਂ ਉਨ੍ਹਾਂ ਦੇ ਜੀਵਨ ਨਾਲ ਜੁੜੀਆਂ ਘਟਨਾਵਾਂ ਅਤੇ ਸਾਖੀਆਂ ਦੀ ਇਤਿਹਾਸਕ ਸੱਚਾਈ ਬਾਰੇ ਖੋਜ ਕਰਨਾ ਵੀ ਨਹੀਂ ਹੈ। ਅਸਲ ਉਦੇਸ਼ ਬਾਬਾ ਫ਼ਰੀਦ ਦੇ ਜੀਵਨ ਦਾ ਸੰਖੇਪ ਵੇਰਵਾ ਦਿੰਦੇ ਹੋਏ ਆਪ ਦੀ ਬਾਣੀ ਵਿਚ ਪ੍ਰਾਪਤ ਰੂਹਾਨੀ ਤੱਤਾਂ ਨੂੰ ਅਜੋਕੇ ਮੁਹਾਵਰੇ ਵਿਚ ਸਰਲ ਅਤੇ ਲੜੀਬੱਧ ਰੂਪ ਵਿਚ ਪੇਸ਼ ਕਰਨਾ ਹੈ ਤਾਂ ਜੋ ਅੱਜ ਦਾ ਸਾਧਾਰਨ ਪਾਠਕ ਵੀ ਆਪ ਦੇ ਉਪਦੇਸ਼ ਦੇ ਰੂਹਾਨੀ ਪਹਿਲੂ ਨੂੰ ਆਸਾਨੀ ਨਾਲ ਸਮਝ ਕੇ ਇਸ ਤੋਂ ਲਾਭ ਉਠਾ ਸਕੇ। ਜੋ ਵੀ ਸਮੱਗਰੀ, ਘਟਨਾ ਜਾਂ ਸਾਖੀ ਬਾਬਾ ਫ਼ਰੀਦ ਦੇ ਜੀਵਨ ਜਾਂ ਉਪਦੇਸ਼ ਦੇ ਕਿਸੇ ਪਹਿਲੂ ਨੂੰ ਸਮਝਣ ਵਿਚ ਸਹਾਇਤਾ ਦਿੰਦੀ ਹੈ, ਉਸਨੂੰ ਪੁਸਤਕ ਵਿਚ ਸ਼ਾਮਲ ਕਰ ਲਿਆ ਗਿਆ ਹੈ।

ਬਾਬਾ ਫ਼ਰੀਦ ਦੀ ਬਾਣੀ ਮਾਤਰਾ ਵਿਚ ਬਹੁਤ ਘੱਟ ਹੈ ਪਰ ਇਸ ਵਿਚ ਪਰਮਾਰਥ ਦੇ ਗੂੜ੍ਹ ਭੇਦਾਂ ਨੂੰ ਸੰਕੇਤਕ ਰੂਪ ਵਿਚ ਪੇਸ਼ ਕੀਤਾ ਗਿਆ ਹੈ, ਮਾਨੋਂ ਸਾਗਰ ਨੂੰ ਗਾਗਰ ਵਿਚ ਬੰਦ ਕਰ ਦਿੱਤਾ ਗਿਆ ਹੋਵੇ। ਪੁਸਤਕ ਵਿਚ ਆਪ ਦੀ ਬਾਣੀ ਦੀ ਵਿਸਤਾਰਪੂਰਵਕ ਵਿਆਖਿਆ ਕੀਤੀ ਗਈ ਹੈ ਤਾਂ ਜੋ ਆਪ ਦੇ ਸ਼ਬਦਾਂ ਵਿਚ ਛੁਪੇ ਗੂੜ੍ਹ ਅਰਥਾਂ ਨੂੰ ਭਲੀ-ਭਾਂਤ ਉਜਾਗਰ ਕੀਤਾ ਜਾ ਸਕੇ। ਵੱਖ-ਵੱਖ ਵਿਸ਼ਿਆਂ ਸੰਬੰਧੀ ਆਪ ਦੀ ਬਾਣੀ ਦੀ ਵਿਆਖਿਆ ਕਰਦੇ ਸਮੇਂ ਥਾਂ-ਪਰ-ਥਾਂ ਖ਼੍ਵਾਜਾ ਮੁਈਨਉੱਦੀਨ ਚਿਸ਼ਤੀ, ਸਾਈਂ ਬੁਲ੍ਹੇਸ਼ਾਹ, ਹਜ਼ਰਤ ਸੁਲਤਾਨ ਬਾਹੂ, ਮੌਲਾਨਾ ਰੂਮ ਆਦਿ ਸੂਫ਼ੀ ਦਰਵੇਸ਼ਾਂ ਅਤੇ ਕੁਝ ਹੋਰ ਸੰਤਾਂ-ਮਹਾਤਮਾਵਾਂ ਦੇ ਵਿਚਾਰਾਂ ਤੋਂ ਵੀ ਸਹਾਇਤਾ ਲਈ ਗਈ ਹੈ ਤਾਂ ਜੋ ਆਪ ਦੀ ਬਾਣੀ ਨੂੰ ਸੂਫ਼ੀ ਸਿਧਾਂਤਾਂ ਦੇ ਪਿਛੋਕੜ ਵਿਚ ਵੀ ਦੇਖਿਆ ਜਾ ਸਕੇ, ਆਪ ਦੀ ਬਾਣੀ ਦੀ ਰੌਸ਼ਨੀ ਵਿਚ ਪੂਰੀ ਸੂਫ਼ੀ ਵਿਚਾਰਧਾਰਾ ਦੇ ਦਰਸ਼ਨ ਵੀ ਕੀਤੇ ਜਾ ਸਕਣ ਅਤੇ ਦੂਸਰੇ ਨਿਰਗੁਣਵਾਦੀ ਸੰਤਾਂ ਦੀ ਬਾਣੀ ਨਾਲ ਇਸਦੀ ਸਮਾਨਤਾ ਵੀ ਦੇਖੀ ਜਾ ਸਕੇ।

ਬਾਬਾ ਫ਼ਰੀਦ ਦੀ ਬਾਣੀ ਦੇ ਬਹੁਤ ਸਾਰੇ ਪ੍ਰਸੰਗ ਇਕ ਤੋਂ ਵੱਧ ਵਿਸ਼ਿਆਂ ਨਾਲ ਸੰਬੰਧਤ ਹਨ, ਜਿਸ ਕਾਰਨ ਉਹ ਪ੍ਰਸੰਗ ਪੁਸਤਕ ਵਿਚ ਵੱਖ-ਵੱਖ ਵਿਸ਼ਿਆਂ ਦੀ ਵਿਆਖਿਆ ਵਿਚ ਇਕ ਤੋਂ ਵੱਧ ਵਾਰ ਆਏ ਹਨ। ਆਸ ਹੈ ਪਾਠਕ ਇਸ ਦੁਹਰਾਓ ਨੂੰ ਸੁਹਿਰਦਤਾਪੂਰਵਕ ਸਹਿਣ ਕਰ ਲੈਣਗੇ।

ਮੈਨੂੰ 30 ਸਾਲ ਤੋਂ ਵੱਧ ਸਮੇਂ ਤੱਕ ਐਮ.ਏ. ਦੇ ਵਿਦਿਆਰਥੀਆਂ ਨੂੰ ਬਾਬਾ ਫ਼ਰੀਦ, ਸਾਈਂ ਬੁਲ੍ਹੇਸ਼ਾਹ, ਸ਼ਾਹ ਹੁਸੈਨ ਆਦਿ ਸੂਫ਼ੀ ਦਰਵੇਸ਼ਾਂ ਦਾ ਕਲਾਮ ਪੜ੍ਹਾਉਣ ਦਾ ਮੌਕਾ ਮਿਲਿਆ। ਸਾਈਂ ਬੁਲ੍ਹੇਸ਼ਾਹ ਬਾਰੇ ਪੁਸਤਕ ਲਿਖਦੇ ਸਮੇਂ ਮਨ ਵਿਚ ਬਾਬਾ ਫ਼ਰੀਦ ਬਾਰੇ ਵੀ ਪੁਸਤਕ ਲਿਖਣ ਦੀ ਲਾਲਸਾ ਪੈਦਾ ਹੋ ਗਈ। ਕੁਝ ਸਮਾਂ ਪਹਿਲੋਂ ਜਦੋਂ ਰਾਧਾਸੁਆਮੀ ਸਤਿਸੰਗ ਬਿਆਸ ਦੇ ਵਰਤਮਾਨ ਮੁਖੀ ਨੇ ਮੈਨੂੰ ਬਾਬਾ ਫ਼ਰੀਦ ਬਾਰੇ ਪੁਸਤਕ ਲਿਖਣ ਦੀ ਪ੍ਰੇਰਨਾ ਦਿੱਤੀ ਤਾਂ ਮੈਨੂੰ ਬਹੁਤ ਖ਼ੁਸ਼ੀ ਹੋਈ ਕਿਉਂਕਿ ਇਸ ਤਰ੍ਹਾਂ ਸੰਗਤ ਦੀ ਸੇਵਾ ਤੋਂ ਬਿਨਾਂ ਮੇਰੀ ਦੇਰ ਦੀ ਖ਼ਾਹਿਸ਼ ਵੀ ਪੂਰੀ ਹੋ ਰਹੀ ਸੀ। ਇਸ ਲਈ ਮੈਂ ਹੌਲੀ-ਹੌਲੀ ਪਰ ਲਗਾਤਾਰ ਇਹ ਕਾਰਜ ਜਾਰੀ ਰੱਖਿਆ, ਜੋ ਮੁਰਸ਼ਦ ਦੀ ਰਹਿਮਤ ਨਾਲ ਹੁਣ ਪੂਰਾ ਹੋ ਗਿਆ ਹੈ।

ਪੁਸਤਕ ਲਿਖਦੇ ਸਮੇਂ ਇਸ ਗੱਲ ਦਾ ਖ਼ਾਸ ਤੌਰ ਤੇ ਧਿਆਨ ਰੱਖਿਆ ਗਿਆ ਹੈ ਕਿ ਬਾਬਾ ਫ਼ਰੀਦ ਦਾ ਉਪਦੇਸ਼ ਉਨ੍ਹਾਂ ਦੀ ਬਾਣੀ ਤੋਂ ਸੁਭਾਵਿਕ ਤੌਰ ਤੇ ਪ੍ਰਵਾਹਿਤ ਹੋਵੇ। ਬਾਬਾ ਫ਼ਰੀਦ ਦੇ ਵਿਚਾਰਾਂ ਤੋਂ ਕੁਝ ਸਿੱਟੇ ਜ਼ਰੂਰ ਕੱਢੇ ਗਏ ਹਨ ਪਰ ਪਹਿਲ ਆਪਣੇ ਨਿਜੀ ਵਿਚਾਰਾਂ ਨੂੰ ਨਹੀਂ, ਬਾਬਾ ਫ਼ਰੀਦ ਦੇ ਵਿਚਾਰਾਂ ਨੂੰ ਹੀ ਦਿੱਤੀ ਗਈ ਹੈ।

ਇਹ ਪੁਸਤਕ ਲਿਖਣ ਵਿਚ ਅਨੇਕ ਵਿਦਵਾਨਾਂ ਅਤੇ ਖੋਜੀਆਂ ਦੇ ਵਿਚਾਰਾਂ ਤੋਂ ਵਡਮੁੱਲੀ ਸਹਾਇਤਾ ਮਿਲੀ ਹੈ। ਲੇਖਕ ਉਨ੍ਹਾਂ ਸਭ ਦਾ ਰਿਣੀ ਹੈ। ਪੁਸਤਕ ਦੀ ਤਿਆਰੀ, ਸੁਧਾਈ ਅਤੇ ਛਪਵਾਈ ਵਿਚ ਅਨੇਕ ਸਾਥੀਆਂ ਨੇ ਕਈ ਪ੍ਰਕਾਰ ਦੀ ਪ੍ਰੇਮ ਭਰੀ ਸਹਾਇਤਾ ਦਿੱਤੀ ਹੈ, ਲੇਖਕ ਉਨ੍ਹਾਂ ਦਾ ਤਹਿ ਦਿਲੋਂ ਧੰਨਵਾਦੀ ਹੈ।

ਆਪਣੇ ਪਿਆਰੇ ਸਤਿਗੁਰੂ ਦੀ ਯਾਦ ਵਿਚ ਉਨ੍ਹਾਂ ਦੀ ਸੰਗਤ ਨੂੰ ਇਹ ਪੁਸਤਕ ਭੇਟ ਕਰਦੇ ਹੋਏ ਮੈਨੂੰ ਅਪਾਰ ਖ਼ੁਸ਼ੀ ਹੋ ਰਹੀ ਹੈ।

S-6, ਰਾਧਾਸੁਆਮੀ ਸਤਿਸੰਗ ਬਿਆਸ — ਤਿਲਕ ਰਾਜ ਸ਼ੰਗਾਰੀ
ਡੇਰਾ ਬਾਬਾ ਜੈਮਲ ਸਿੰਘ
ਜ਼ਿਲ੍ਹਾ ਅੰਮ੍ਰਿਤਸਰ
1 ਅਕਤੂਬਰ, 2002

# ਜੀਵਨ

ਪ੍ਰਸਿੱਧ ਸੂਫ਼ੀ ਸੰਤ ਮੌਲਾਨਾ ਜਾਮੀ* ਦਾ ਕਥਨ ਹੈ:

ਬੰਦਾ-ਏ-ਇਸ਼ਕ ਸ਼ੁਦੀ ਤਰਕੇ-ਨਸਬ ਕੁਨ ਜਾਮੀ।
ਕ ਅੰਦਰ ਈਂ ਰਾਹ ਫ਼ੁਲਾਂ ਇਬਨੇ-ਫ਼ੁਲਾਂ ਚੀਜ਼ੇ-ਨੀਸਤ।

ਓ ਜਾਮੀ, ਤੂੰ ਰੱਬ ਦੇ ਇਸ਼ਕ ਦਾ ਗ਼ੁਲਾਮ ਹੋ ਜਾ ਅਤੇ ਖ਼ਾਨਦਾਨੀ ਰਿਸ਼ਤੇ ਛੱਡ ਦੇ, ਕਿਉਂਕਿ ਇਸ ਰਾਹ ਵਿਚ ਇਹ ਨਹੀਂ ਦੇਖਿਆ ਜਾਂਦਾ ਕਿ ਕੌਣ ਕਿਸ ਦਾ ਪੁੱਤਰ ਹੈ।

ਬਾਬਾ ਫ਼ਰੀਦ ਰੱਬ ਦੇ ਇਸ਼ਕ ਦੁਆਰਾ ਰੱਬ ਦਾ ਰੂਪ ਹੋ ਚੁੱਕੇ ਕਾਮਲ ਦਰਵੇਸ਼ ਸਨ। ਦਵੈਤ ਵਿੱਚੋਂ ਨਿਕਲ ਕੇ ਅਦਵੈਤ ਵਿਚ ਪਹੁੰਚ ਚੁੱਕੇ ਅਜਿਹੇ ਦਰਵੇਸ਼ਾਂ ਬਾਰੇ ਹਰ ਤਰ੍ਹਾਂ ਦੀਆਂ ਸਮਾਜਕ, ਪਰਿਵਾਰਕ ਅਤੇ ਧਾਰਮਕ ਹੱਦਬੰਦੀਆਂ ਅਰਥਹੀਣ ਹੋ ਜਾਂਦੀਆਂ ਹਨ। ਉਹ ਸਾਰੇ ਸੰਸਾਰ ਦੇ ਹੋ ਜਾਂਦੇ ਹਨ ਅਤੇ ਸਾਰਾ ਸੰਸਾਰ ਉਨ੍ਹਾਂ ਦਾ ਹੋ ਜਾਂਦਾ ਹੈ। ਉਨ੍ਹਾਂ ਨੇ ਕਿਸੇ ਖ਼ਾਸ ਥਾਂ, ਖ਼ਾਸ ਮਾਂ-ਬਾਪ ਦੇ ਘਰ, ਖ਼ਾਸ ਹਾਲਾਤ ਵਿਚ ਜਨਮ ਜ਼ਰੂਰ ਲਿਆ ਹੁੰਦਾ ਹੈ ਅਤੇ ਉਹ ਜ਼ਿੰਦਗੀ ਦੇ ਖ਼ਾਸ ਹਾਲਾਤ ਵਿੱਚੋਂ ਵੀ ਗੁਜ਼ਰੇ ਹੁੰਦੇ ਹਨ, ਪਰ ਰੱਬ ਨਾਲ ਵਸਾਲ ਕਰ ਲੈਣ ਤੋਂ ਬਾਦ ਉਨ੍ਹਾਂ ਦੇ ਮਾਂ, ਬਾਪ, ਰਿਸ਼ਤੇਦਾਰਾਂ, ਕੌਮ, ਮਜ਼੍ਹਬ, ਮੁਲਕ ਆਦਿ ਦੇ ਵੇਰਵੇ ਏਨੇ ਅਰਥ ਭਰਪੂਰ ਨਹੀਂ ਰਹਿੰਦੇ, ਜਿਨਾ ਉਨ੍ਹਾਂ ਦਾ ਉਪਦੇਸ਼ ਹੁੰਦਾ ਹੈ। ਉਨ੍ਹਾਂ ਦੀ ਅਸਲ ਵਡਿਆਈ ਉਸ ਸਿਧਾਂਤ, ਫ਼ਲਸਫ਼ੇ ਜਾਂ ਜੀਵਨ-ਜੁਗਤ ਵਿਚ ਹੁੰਦੀ ਹੈ, ਜਿਸ ਦਾ ਉਹ ਪ੍ਰਚਾਰ ਕਰਦੇ ਹਨ। ਉਨ੍ਹਾਂ ਦੀ ਅਸਲ ਪੂੰਜੀ ਉਹ ਸ਼ਰਧਾਲੂ ਜਾਂ ਮੁਰੀਦ ਹੁੰਦੇ ਹਨ, ਜਿਹੜੇ ਉਨ੍ਹਾਂ ਦੇ ਉਪਦੇਸ਼ ਅਨੁਸਾਰ ਆਪਣਾ ਜੀਵਨ ਢਾਲਣ ਦਾ ਜਤਨ ਕਰਦੇ ਹਨ। ਖ਼ੁਸ਼ੀ ਦੀ ਗੱਲ ਹੈ ਕਿ ਬਾਬਾ ਫ਼ਰੀਦ ਦੇ ਜੀਵਨ ਸੰਬੰਧੀ ਚੋਖੀ ਸਮੱਗਰੀ ਪ੍ਰਾਪਤ ਹੈ ਅਤੇ ਆਪ ਦਾ ਕਲਾਮ ਵੀ ਆਪਣੇ ਅਸਲ ਰੂਪ ਵਿਚ ਉਪਲਬਧ ਹੈ, ਜਿਸ ਤੋਂ ਆਪ ਦੇ ਜੀਵਨ ਅਤੇ ਉਪਦੇਸ਼ ਨੂੰ ਸਮਝਣ ਵਿਚ ਬਹੁਤ ਸਹਾਇਤਾ ਮਿਲਦੀ ਹੈ।

---

* ਜਾਮੀ: (1414-1492) ਆਪ ਦਾ ਪੂਰਾ ਨਾਂ ਮੌਲਾਨਾ ਨੁਰਉੱਦੀਨ ਅਬਦ ਸੀ। ਆਪ ਫ਼ਾਰਸੀ ਦੇ ਮਹਾਨ ਵਿਦਵਾਨ ਅਤੇ ਸੰਤ-ਕਵੀ ਹੋਏ ਹਨ। ਆਪ ਨੂੰ ਈਰਾਨ ਦਾ ਆਖ਼ਰੀ ਮਹਾਨ ਸੂਫ਼ੀ ਕਵੀ ਮੰਨਿਆ ਜਾਂਦਾ ਹੈ। ਆਪ ਦੁਆਰਾ ਕੀਤੀ ਗਈ ਕੁਰਾਨ ਸ਼ਰੀਫ਼ ਅਤੇ ਸੂਫ਼ੀ ਸਿਧਾਂਤਾਂ ਦੀ ਵਿਆਖਿਆ ਨੂੰ ਉੱਚ ਕੋਟੀ ਦੇ ਆਲੋਚਨਾਤਮਕ ਸਾਹਿਤ ਵਿਚ ਰਖਿਆ ਜਾਂਦਾ ਹੈ।

ਜੀਵਨੀਕਾਰਾਂ ਨੇ ਬਾਬਾ ਫ਼ਰੀਦ ਦਾ ਕੁਰਸੀਨਾਮਾ ਕਈ ਪੀੜ੍ਹੀਆਂ ਪਿੱਛੇ ਲਿਜਾਂਦੇ ਹੋਏ ਕਾਬਲ ਦੇ ਬਾਦਸ਼ਾਹ ਫ਼ੱਰੁੱਖ਼ਸ਼ਾਹ ਅਤੇ ਸੁਲਤਾਨ ਇਬਰਾਹੀਮ-ਬਿਨ-ਅਹਿਮਦ ਰਾਹੀਂ, ਹਜ਼ਰਤ ਮੁਹੰਮਦ ਸਾਹਿਬ ਦੇ ਦੂਜੇ ਖ਼ਲੀਫ਼ਾ ਹਜ਼ਰਤ ਉਮਰ ਫ਼ਾਰੂਕ ਨਾਲ ਜੋੜਿਆ ਹੈ। ਫ਼ਰੀਦ ਦੇ ਵਡੇਰੇ ਕਾਬਲ ਦੇ ਵਸਨੀਕ ਸਨ। ਗ਼ਜ਼ਨਵੀਆਂ ਅਤੇ ਗ਼ੋਰੀਆਂ ਦੀਆਂ ਨਿੱਤ ਦੀਆਂ ਆਪਸੀ ਲੜਾਈਆਂ ਕਾਰਨ ਅਫ਼ਗਾਨਿਸਤਾਨ ਵਿਚ ਅਜਿਹੀ ਬਦ-ਅਮਨੀ ਫੈਲੀ ਰਹਿੰਦੀ ਸੀ ਕਿ ਅਮਨ-ਪਸੰਦ ਲੋਕਾਂ ਲਈ ਜੀਵਨ ਬਤੀਤ ਕਰਨਾ ਅਸੰਭਵ ਹੋ ਗਿਆ ਸੀ। ਗ਼ੁਜ਼ ਕਬੀਲੇ ਦੇ 1157 ਈ. ਦੇ ਹਮਲੇ ਦੇ ਸਮੇਂ ਫ਼ਰੀਦ ਦੇ ਦਾਦਾ ਹਜ਼ਰਤ ਸ਼ੇਖ਼ ਸ਼ਈਬ ਆਪਣੇ ਪਰਿਵਾਰ ਸਮੇਤ ਕਾਬਲ ਤੋਂ ਲਾਹੌਰ ਆ ਗਏ। ਕੁਝ ਸਮਾਂ ਲਾਹੌਰ ਗੁਜ਼ਾਰਨ ਤੋਂ ਬਾਦ ਉਹ ਪਹਿਲੋਂ ਕਸੂਰ ਅਤੇ ਫਿਰ ਮੁਲਤਾਨ ਚਲੇ ਗਏ। ਓਥੇ ਉਹ ਖੋਤਵਾਲ ਦੇ ਕਾਜ਼ੀ ਨਿਯੁਕਤ ਹੋ ਗਏ ਅਤੇ ਪਰਿਵਾਰ ਸਮੇਤ ਉੱਥੇ ਹੀ ਜਾ ਵੱਸੇ। ਖੋਤਵਾਲ ਨੂੰ ਕੋਠੀਵਾਲ ਵੀ ਕਿਹਾ ਜਾਂਦਾ ਹੈ।* ਅੱਜਕਲ ਇਸ ਪਿੰਡ ਦਾ ਨਾਂ 'ਚਾਵਲੀ ਮਸ਼ਾਇਖ਼' ਹੋ ਗਿਆ ਹੈ।[2]

ਕਾਜ਼ੀ ਸ਼ਈਬ ਦੇ ਤਿੰਨ ਪੁੱਤਰਾਂ ਵਿੱਚੋਂ ਦੂਜਾ ਜਮਾਲੁੱਦੀਨ ਸੁਲੇਮਾਨ ਸੀ, ਜਿਸ ਦੀ ਸ਼ਾਦੀ ਸ਼ੇਖ਼ ਵਜੀਹਉੱਦੀਨ ਦੀ ਲੜਕੀ ਕਰਸੂਮ ਬੀਬੀ ਨਾਲ ਹੋਈ। ਉਨ੍ਹਾਂ ਦੇ ਘਰ ਸੰਨ 1173 ਈ. ਵਿਚ† ਬੇਟੇ ਦਾ ਜਨਮ ਹੋਇਆ ਜਿਸ ਦਾ ਨਾਂ ਫ਼ਰੀਦਉੱਦੀਨ ਮਸਊਦ ਰੱਖਿਆ ਗਿਆ ਜੋ ਬਾਦ ਵਿਚ ਬਾਬਾ ਫ਼ਰੀਦ ਦੇ ਨਾਂ ਨਾਲ ਮਸ਼ਹੂਰ ਹੋਇਆ। ਫ਼ਰੀਦ ਦੇ ਦੋ ਭਰਾ ਸਨ। ਇਕ ਭਰਾ ਉਸ ਤੋਂ ਵੱਡਾ ਸੀ ਅਤੇ ਦੂਜਾ ਛੋਟਾ। ਉਨ੍ਹਾਂ ਦੀ ਇਕ ਭੈਣ ਵੀ ਸੀ।

**ਮਾਤਾ**

ਛੋਟੀ ਉਮਰ ਵਿਚ ਹੀ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ ਅਤੇ ਫ਼ਰੀਦ ਦੀ ਪਰਵਰਿਸ਼ ਉਸ ਦੀ ਮਾਤਾ ਦੀ ਦੇਖ-ਰੇਖ ਵਿਚ ਹੋਈ। ਫ਼ਰੀਦ ਦੀ ਮਾਤਾ ਕਰਸੂਮ ਬੀਬੀ, ਜਿਸ ਨੂੰ ਮਰੀਅਮ ਵੀ ਕਿਹਾ ਜਾਂਦਾ ਸੀ, ਨੇਕੀ ਅਤੇ ਪਾਕੀਜ਼ਗੀ ਦੀ ਮੂਰਤ ਸੀ। ਉਹ ਸਾਰੀ-ਸਾਰੀ ਰਾਤ ਰੱਬ ਦੀ ਇਬਾਦਤ ਵਿਚ ਲੱਗੀ ਰਹਿੰਦੀ। ਉਹਦੀ ਨੇਕੀ ਅਤੇ ਮਨ ਦੀ ਨਿਰਮਲਤਾ ਸੰਬੰਧੀ ਕਈ ਸਾਖੀਆਂ ਪ੍ਰਚਲਿਤ ਹਨ। ਕਿਹਾ ਜਾਂਦਾ ਹੈ ਕਿ ਇਕ ਰਾਤ ਕੁਝ ਚੋਰ ਘਰ ਵਿਚ ਆ ਵੜੇ। ਉਨ੍ਹਾਂ ਨੂੰ ਬੀਬੀ

---

* ਮੁਹੰਮਦ ਆਸਫ਼ ਖ਼ਾਂ ਨੇ 31 ਲੇਖਕਾਂ ਦੁਆਰਾ ਪਿੰਡ ਦਾ ਨਾਂ ਵੱਖ-ਵੱਖ ਦਿੱਤੇ ਜਾਣ ਦਾ ਵੇਰਵਾ ਦਿੱਤਾ ਹੈ ਅਤੇ ਪਿੰਡ ਦਾ ਠੀਕ ਨਾਂ ਕੋਠੀਵਾਲ ਮੰਨਿਆ ਹੈ।[1]

† ਮੁਹੰਮਦ ਆਸਫ਼ ਖ਼ਾਂ ਨੇ ਆਪ ਦਾ ਜਨਮ 1188 ਈ. ਵਿਚ ਹੋਇਆ ਮੰਨਿਆ ਹੈ।[3]

ਕਰਸੂਮ ਦੇ ਚਿਹਰੇ ਦੁਆਲੇ ਰੂਹਾਨੀ ਨੂਰ ਦਾ ਇਕ ਅਜਬ ਚੱਕਰ ਨਜ਼ਰ ਆਇਆ ਅਤੇ ਚਿਹਰੇ 'ਚੋਂ ਅਦਭੁਤ ਸ਼ਾਂਤੀ ਨਾਲ ਭਰੀਆਂ ਕਿਰਨਾਂ ਨਿਕਲ ਰਹੀਆਂ ਪ੍ਰਤੀਤ ਹੋਈਆਂ। ਚੋਰਾਂ ਦੇ ਮਨ ਉੱਤੇ ਇਸ ਦਾ ਏਨਾ ਡੂੰਘਾ ਪ੍ਰਭਾਵ ਪਿਆ ਕਿ ਉਹ ਸਦਾ ਲਈ ਚੋਰੀ ਕਰਨਾ ਛੱਡ ਕੇ ਨੇਕ ਇਨਸਾਨ ਬਣ ਗਏ।[4] ਕੁਝ ਵਿਦਵਾਨਾਂ ਨੇ ਮਾਤਾ ਕਰਸੂਮ ਦੇ ਨੂਰ ਨਾਲ ਇਕ ਚੋਰ ਦੇ ਅੰਨ੍ਹਾਂ ਹੋ ਜਾਣ ਅਤੇ ਬਾਦ ਵਿਚ ਮਾਤਾ ਦੀ ਦੁਆ ਨਾਲ ਉਸ ਦੇ ਸੁਜਾਖਾ ਹੋ ਜਾਣ ਦੀ ਗੱਲ ਵੀ ਲਿਖੀ ਹੈ।[5]

ਬੀਬੀ ਕਰਸੂਮ ਦਾ ਜੀਵਨ ਰੂਹਾਨੀਅਤ ਦੇ ਸੱਚੇ ਵਿਚ ਢਲਿਆ ਹੋਇਆ ਸੀ। ਉਹ ਉਨ੍ਹਾਂ ਆਮ ਮਾਵਾਂ ਵਿੱਚੋਂ ਨਹੀਂ ਸੀ, ਜੋ ਆਪਣੇ ਪੁੱਤਰ ਲਈ ਦੁਨਿਆਵੀ ਮਾਣ-ਵਡਿਆਈ ਦੇ ਸੁਪਨੇ ਦੇਖਦੀਆਂ ਹਨ। ਉਹ ਤਾਂ ਆਪਣੇ ਪੁੱਤਰ ਨੂੰ ਰੱਬ ਦਾ ਸੱਚਾ ਆਸ਼ਕ ਬਣਾਉਣਾ ਚਾਹੁੰਦੀ ਸੀ। ਮਾਤਾ ਦੇ ਦਿਲ ਵਿਚ ਨਾ ਸਿਰਫ਼ ਫ਼ਰੀਦ ਨੂੰ ਕਾਮਲ ਫ਼ਕੀਰ ਬਣਾਉਣ ਦੀ ਇੱਛਾ ਸੀ, ਸਗੋਂ ਉਹਨੂੰ ਇਹ ਪੂਰਾ ਭਰੋਸਾ ਵੀ ਸੀ ਕਿ ਵਕਤ ਪਾ ਕੇ ਉਹਦੀ ਇੱਛਾ ਜ਼ਰੂਰ ਪੂਰੀ ਹੋਵੇਗੀ। ਫ਼ਰੀਦ ਹਾਲੇ ਛੋਟਾ ਬਾਲਕ ਹੀ ਸੀ ਕਿ ਉਹਨੇ ਇਕ ਦਿਨ ਦੂਰ ਢੋਲ ਵੱਜਦਾ ਸੁਣ ਕੇ ਆਪਣੀ ਮਾਤਾ ਨੂੰ ਪੁੱਛਿਆ ਕਿ ਢੋਲ ਕਿਉਂ ਵੱਜ ਰਿਹਾ ਹੈ? ਮਾਤਾ ਨੇ ਦੱਸਿਆ ਕਿ ਤੇਰੇ ਭਰਾ ਮੁਰਾਦ ਨੇ ਤਿੰਨ ਕੋਹ ਪਰ੍ਹੇ ਇਕ ਨਵਾਂ ਚੱਕ ਬੰਨ੍ਹਿਆ ਹੈ, ਜਿਸ ਕਾਰਨ ਉਹਦਾ ਢੋਲ ਵੱਜ ਰਿਹਾ ਹੈ। ਪੁੱਤਰ ਨੇ ਭੋਲੇ-ਭਾਅ ਕਿਹਾ, "ਅੰਮੀ ਜਾਨ, ਮੈਨੂੰ ਵੀ ਢੋਲ ਲੈ ਦਿਓ, ਮੈਂ ਵੀ ਢੋਲ ਵਜਾਵਾਂਗਾ।" ਮਾਤਾ ਕਹਿਣ ਲਗੀ, "ਪੁੱਤਰ, ਤੇਰਾ ਢੋਲ ਕਸਾਇਆ ਜਾ ਰਿਹਾ ਹੈ, ਜਦੋਂ ਇਹ ਵੱਜੇਗਾ ਤਾਂ ਤਿੰਨਾਂ ਕੋਹਾਂ ਵਿਚ ਹੀ ਨਹੀਂ, ਤਿੰਨਾਂ ਲੋਕਾਂ ਵਿਚ ਸੁਣਾਈ ਦੇਵੇਗਾ।"[6]

ਇਸ ਦ੍ਰਿੜ ਭਰੋਸੇ ਆਸਰੇ ਮਾਤਾ ਨੇ ਬਚਪਨ ਤੋਂ ਹੀ ਪੁੱਤਰ ਨੂੰ ਧਰਮ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਸਿਖਾਉਣ ਅਤੇ ਰੱਬ ਦੀ ਇਬਾਦਤ ਵਿਚ ਲਾਉਣ ਦੀ ਕੋਸ਼ਿਸ਼ ਸ਼ੁਰੂ ਕਰ ਦਿੱਤੀ। ਉਹਨੇ ਛੋਟੀ ਉਮਰ ਤੋਂ ਹੀ ਪੁੱਤਰ ਨੂੰ ਨਮਾਜ਼ ਪੜ੍ਹਨੀ ਸਿਖਾ ਦਿੱਤੀ। ਕਿਹਾ ਜਾਂਦਾ ਹੈ ਕਿ ਪੁੱਤਰ ਦੇ ਦਿਲ ਵਿਚ ਨਮਾਜ਼ ਪੜ੍ਹਨ ਦਾ ਸ਼ੌਕ ਪੈਦਾ ਕਰਨ ਲਈ ਮਾਤਾ ਨੇ ਉਹਨੂੰ ਸਮਝਾਇਆ ਕਿ ਨਮਾਜ਼ ਪੜ੍ਹਨ ਤੇ ਅੱਲਾ-ਤਾਅਲਾ ਸ਼ੱਕਰ ਭੇਜਦਾ ਹੈ। ਮਾਤਾ, ਫ਼ਰੀਦ ਦੇ ਨਮਾਜ਼ ਪੜ੍ਹਨ ਵਾਲੇ ਮੁਸੱਲੇ ਹੇਠਾਂ ਸ਼ੱਕਰ ਦੀ ਪੁੜੀ ਰੱਖ ਦਿੰਦੀ। ਜਦ ਪੁੱਤਰ ਨਮਾਜ਼ ਪੜ੍ਹ ਕੇ ਉਠਦਾ ਤਾਂ ਉਹਨੂੰ ਮੁਸੱਲੇ ਹੇਠੋਂ ਸ਼ੱਕਰ ਦੀ ਪੁੜੀ ਮਿਲ ਜਾਂਦੀ। ਕਿਹਾ ਜਾਂਦਾ ਹੈ ਕਿ ਇਕ ਦਿਨ ਮਾਤਾ ਪੁੜੀ ਰੱਖਣੀ ਭੁੱਲ ਗਈ, ਪਰ ਕੁੱਲ-ਮਾਲਕ ਦੀ ਰਹਿਮਤ ਸਦਕਾ ਫ਼ਰੀਦ ਨੂੰ ਰੋਜ਼ ਵਾਂਗ ਮੁਸੱਲੇ ਹੇਠੋਂ ਸ਼ੱਕਰ ਦੀ ਪੁੜੀ ਮਿਲ ਗਈ। ਅਸਲ ਭਾਵ ਇਹ ਹੈ ਕਿ ਮਾਤਾ ਨੇ ਹਰ ਹੀਲੇ-ਵਸੀਲੇ ਪੁੱਤਰ ਦੇ ਅੰਦਰ ਨੇਕ ਧਾਰਮਕ ਸੰਸਕਾਰ ਪੈਦਾ ਕਰਨ ਦਾ ਜਤਨ ਕੀਤਾ। ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਰੱਬ ਦੀ ਰਹਿਮਤ ਨਾਲ ਫ਼ਰੀਦ ਦੇ

ਮੁਸੱਲੇ ਹੇਠੋਂ ਸ਼ੱਕਰ ਦੀ ਪੁੜੀ ਨਿਕਲਣ ਕਾਰਨ ਬਾਬਾ ਫ਼ਰੀਦ ਦਾ ਨਾਂ 'ਸ਼ੱਕਰਗੰਜ'—ਸ਼ੱਕਰ ਦਾ ਖ਼ਜ਼ਾਨਾ-ਪੈ ਗਿਆ। ਆਪ ਦਾ ਨਾਂ 'ਸ਼ੱਕਰਗੰਜ' ਪੈਣ ਸੰਬੰਧੀ ਵਿਦਵਾਨਾਂ ਨੇ ਕਈ ਹੋਰ ਕਹਾਣੀਆਂ ਅਤੇ ਕਾਰਨ ਬਿਆਨ ਕੀਤੇ ਹਨ, ਜਿਨ੍ਹਾਂ ਵਿੱਚੋਂ ਕੁਝ ਇਕ ਇਸ ਪ੍ਰਕਾਰ ਹਨ:

1. ਇਕ ਵਾਰ ਇਕ ਵਪਾਰੀ ਸ਼ੱਕਰ ਦੀਆਂ ਬੋਰੀਆਂ ਲਈ ਜਾ ਰਿਹਾ ਸੀ। ਫ਼ਰੀਦ ਨੇ ਉਹਨੂੰ ਪੁਛਿਆ ਤੂੰ ਕੀ ਲਿਜਾ ਰਿਹਾ ਹੈਂ ? ਵਪਾਰੀ ਨੇ ਜਵਾਬ ਦਿੱਤਾ ਕਿ ਲੂਣ ਲਿਜਾ ਰਿਹਾ ਹਾਂ। ਇਸ ਨਾਲ ਸ਼ੱਕਰ ਦੀਆਂ ਬੋਰੀਆਂ ਲੂਣ ਵਿਚ ਬਦਲ ਗਈਆਂ। ਵਪਾਰੀ ਬਹੁਤ ਪਛਤਾਇਆ ਅਤੇ ਉਹਨੇ ਬਾਬਾ ਫ਼ਰੀਦ ਤੋਂ ਮਾਫ਼ੀ ਮੰਗੀ। ਬਾਬਾ ਫ਼ਰੀਦ ਦੇ ਹੁਕਮ ਨਾਲ ਲੂਣ ਮੁੜ ਸ਼ੱਕਰ ਬਣ ਗਿਆ।
2. ਇਕ ਵਾਰ ਬਾਬਾ ਫ਼ਰੀਦ ਹਫ਼ਤੇ ਭਰ ਦੇ ਰੋਜ਼ੇ (ਵਰਤ) ਤੋਂ ਬਾਦ ਆਪਣੇ ਮੁਰਸ਼ਦ ਦੇ ਦੀਦਾਰ ਲਈ ਜਾ ਰਹੇ ਸਨ ਕਿ ਰਾਹ ਵਿਚ ਠੇਡਾ ਖਾ ਕੇ ਡਿਗ ਪਏ ਅਤੇ ਮਿੱਟੀ ਦੀ ਡਲੀ ਆਪ ਦੇ ਮੂੰਹ ਵਿਚ ਚਲੀ ਗਈ। ਰੱਬ ਦੀ ਰਹਿਮਤ ਨਾਲ ਉਹਦਾ ਸਵਾਦ ਸ਼ੱਕਰ ਵਰਗਾ ਮਿੱਠਾ ਹੋ ਗਿਆ। ਆਪ ਨੇ ਆਪਣੇ ਮੁਰਸ਼ਦ ਨੂੰ ਇਹ ਗੱਲ ਦੱਸੀ ਤਾਂ ਮੁਰਸ਼ਦ ਨੇ ਫ਼ਰਮਾਇਆ ਕਿ ਜੇ ਤੇਰੇ ਮੂੰਹ ਵਿਚ ਪਈ ਮਿੱਟੀ ਵੀ ਸ਼ੱਕਰ ਬਣ ਗਈ ਹੈ ਤਾਂ ਸੱਚ-ਮੁਚ ਤੇਰੀ ਜ਼ਬਾਨ ਵਿਚ ਸ਼ੱਕਰ ਘੁਲ ਜਾਵੇਗੀ ਅਤੇ ਸਭ ਲੋਕਾਂ ਨੂੰ ਤੇਰੇ ਮਿੱਠੇ ਬੋਲਾਂ ਦਾ ਲਾਭ ਪਹੁੰਚੇਗਾ।
3. ਆਪ ਨੇ ਕਈ ਦਿਨਾਂ ਦਾ ਰੋਜ਼ਾ (ਵਰਤ) ਰੋੜਾਂ ਨਾਲ ਖੋਲ੍ਹਿਆ ਤਾਂ ਰੋੜ ਸ਼ੱਕਰ ਬਣ ਗਏ।
4. ਆਪ ਨੇ ਜੰਗਲ ਵਿਚ ਰੱਖਿਆ ਚਾਲੀ ਦਿਨ ਦਾ ਰੋਜ਼ਾ ਮਿੱਟੀ ਦੀ ਡਲੀ ਨਾਲ ਖੋਲ੍ਹਿਆ ਤਾਂ ਮਿੱਟੀ ਸ਼ੱਕਰ ਬਣ ਗਈ। ਇਸ ਉੱਤੇ ਗ਼ੈਬੀ ਆਵਾਜ਼ ਨੇ ਕਿਹਾ, "ਅਸੀਂ ਤੈਨੂੰ ਆਪਣੇ ਮਿਠ-ਬੋਲੜੇ ਦਰਵੇਸ਼ਾਂ ਵਿਚ ਸ਼ਾਮਲ ਕਰ ਲਿਆ ਹੈ ਅਤੇ ਤੈਨੂੰ ਗੰਜ-ਸ਼ੱਕਰ (ਸ਼ੱਕਰ ਦਾ ਖ਼ਜ਼ਾਨਾ) ਬਣਾ ਦਿੱਤਾ ਹੈ।"*

ਧਿਆਨ ਦੇਣ ਦੀ ਲੋੜ ਹੈ ਕਿ ਮੁਰਸ਼ਦ ਦੁਆਰਾ ਵੀ ਅਤੇ ਗ਼ੈਬੀ ਆਵਾਜ਼ ਦੁਆਰਾ ਵੀ, ਬਾਬਾ ਫ਼ਰੀਦ ਦੀ ਮਿੱਠੀ ਜ਼ਬਾਨ ਵੱਲ ਇਸ਼ਾਰਾ ਕੀਤਾ ਗਿਆ ਹੈ ਅਤੇ ਇਸ ਵਿਚ ਹੀ ਉਨ੍ਹਾਂ ਨੂੰ ਸ਼ੱਕਰਗੰਜ ਕਹੇ ਜਾਣ ਦਾ ਅਸਲ ਭੇਦ ਛੁਪਿਆ ਹੋਇਆ ਹੈ। ਇਸ ਬਾਰੇ ਰੱਤੀ ਸ਼ੱਕ ਨਹੀਂ ਕਿ ਬਾਬਾ ਫ਼ਰੀਦ ਖ਼ੁਦ ਵੀ ਨਿਮਰਤਾ ਭਰੀ ਮਿਠਾਸ ਦਾ ਅਥਾਹ ਸੋਮਾ ਸਨ ਅਤੇ ਉਨ੍ਹਾਂ ਦੇ ਕਲਾਮ ਵਿਚ ਵੀ ਸ਼ੱਕਰ ਘੁਲੀ ਹੋਈ ਹੈ।

---

* ਵਿਸਥਾਰ ਲਈ ਦੇਖੋ: ਨਿਜ਼ਾਮੀ, 'ਦ ਲਾਈਫ਼ ਐਂਡ ਟਾਈਮਜ਼ ਆਫ਼ ਸ਼ੇਖ਼ ਫ਼ਰੀਦੁੱਦੀਨ ਗੰਜੇ-ਸ਼ੱਕਰ', ਪੰ. 116-117.

## ਵਿਦਿਆ

ਸਮੇਂ ਦੇ ਰਿਵਾਜ ਮੁਤਾਬਿਕ ਪੰਜ-ਛੇ ਸਾਲ ਦੀ ਉਮਰ ਵਿਚ ਫ਼ਰੀਦ ਨੂੰ ਇਕ ਮਸੀਤ ਵਿਚ ਪੜ੍ਹਨੇ ਪਾਇਆ ਗਿਆ। ਉਨ੍ਹਾਂ ਦਿਨਾਂ ਵਿਚ ਮੁਸਲਮਾਨ ਪਰਿਵਾਰਾਂ ਦੇ ਬੱਚਿਆਂ ਲਈ ਕੁਰਾਨ ਸ਼ਰੀਫ਼ ਦਾ ਪਾਠ ਵਿਦਿਆ-ਪ੍ਰਾਪਤੀ ਦਾ ਜ਼ਰੂਰੀ ਅੰਗ ਸੀ। ਫ਼ਰੀਦ ਨੇ ਮੁਢਲੀ ਪੜ੍ਹਾਈ ਪੂਰੀ ਹੋਣ ਦੇ ਨਾਲ ਹੀ ਕੁਰਾਨ ਸ਼ਰੀਫ਼ ਦੀ ਤਲਾਵਤ (ਪਾਠ) ਸ਼ੁਰੂ ਕਰ ਦਿੱਤੀ ਅਤੇ ਕੁਝ ਹੋਰ ਪੁਸਤਕਾਂ ਵੀ ਪੜ੍ਹ ਲਈਆਂ। ਨਾਲ ਹੀ ਉਹਦੇ ਅੰਦਰ ਇਬਾਦਤ ਕਰਨ ਦੀ ਲਗਨ ਵੀ ਵੱਧਦੀ ਗਈ। ਉਹ ਰੱਬ ਦੀ ਬੰਦਗੀ ਵਿਚ ਏਨਾ ਮਸਤ ਰਹਿਣ ਲੱਗ ਪਿਆ ਕਿ ਉਹਦੀ ਇਬਾਦਤ ਲੋਕਾਂ ਦੀ ਚਰਚਾ ਦਾ ਵਿਸ਼ਾ ਬਣ ਗਈ।

ਉਨ੍ਹਾਂ ਦਿਨਾਂ ਵਿਚ ਹੀ ਇਕ ਸੂਫ਼ੀ ਦਰਵੇਸ਼ ਜਲਾਲੁੱਦੀਨ ਤਮਰੀਜ਼ੀ ਦਿੱਲੀ ਜਾਂਦੇ ਹੋਏ, ਖੋਤਵਾਲ 'ਚੋਂ ਲੰਘੇ। ਉਨ੍ਹਾਂ ਨੇ ਲੋਕਾਂ ਨੂੰ ਪੁੱਛਿਆ ਕਿ ਏਥੇ ਕੋਈ ਸੂਫ਼ੀ ਦਰਵੇਸ਼ ਵੀ ਰਹਿੰਦਾ ਹੈ ਕਿ ਨਹੀਂ। ਲੋਕਾਂ ਨੇ ਦੱਸਿਆ ਕਿ ਦਰਵੇਸ਼ ਤਾਂ ਕੋਈ ਨਹੀਂ ਪਰ ਕਾਜ਼ੀ ਦਾ ਛੋਟੀ ਉਮਰ ਦਾ ਪੁੱਤਰ ਫ਼ਰੀਦ ਹੈ, ਜੋ ਹਮੇਸ਼ਾਂ ਰੱਬ ਦੀ ਬੰਦਗੀ ਵਿਚ ਲੱਗਾ ਰਹਿੰਦਾ ਹੈ ਤੇ ਲੋਕ ਉਸ ਨੂੰ 'ਕਾਜ਼ੀ-ਬੱਚਾ ਦੀਵਾਨਾ' ਕਹਿ ਕੇ ਛੇੜਦੇ ਹਨ। ਆਪ ਉਚੇਚਾ ਫ਼ਰੀਦ ਨੂੰ ਦੇਖਣ ਗਏ। ਰਾਹ ਵਿਚ ਕਿਸੇ ਨੇ ਉਨ੍ਹਾਂ ਨੂੰ ਇਕ ਅਨਾਰ ਭੇਟ ਕੀਤਾ। ਉਹ ਅਨਾਰ ਆਪ ਨਾਲ ਲੈ ਗਏ। ਉਨ੍ਹਾਂ ਨੇ ਅਨਾਰ ਤੋੜ ਕੇ ਫ਼ਰੀਦ ਨੂੰ ਦਿੱਤਾ। ਫ਼ਰੀਦ ਨੇ ਰੋਜ਼ਾ (ਵਰਤ) ਰੱਖਿਆ ਹੋਇਆ ਸੀ, ਇਸ ਲਈ ਉਹਨੇ ਅਨਾਰ ਨਾ ਲਿਆ। ਸ਼ੇਖ਼ ਜਲਾਲੁੱਦੀਨ ਨੇ ਖ਼ੁਸ਼ ਹੋ ਕੇ ਉਹਦੇ 'ਤੇ ਰਹਿਮਤ ਭਰੀ ਦ੍ਰਿਸ਼ਟੀ ਪਾਈ। ਸ਼ੇਖ਼ ਸਾਹਿਬ ਦੇ ਚਲੇ ਜਾਣ ਤੋਂ ਬਾਦ ਫ਼ਰੀਦ ਨੂੰ ਅਨਾਰ ਦਾ ਇਕ ਦਾਣਾ ਭੁੰਜੇ ਡਿਗਾ ਨਜ਼ਰ ਆਇਆ। ਉਹਨੇ ਇਹ ਸੋਚ ਕੇ ਕਿ ਇਹ ਦਾਣਾ ਇੱਕ ਦਰਵੇਸ਼ ਦੇ ਹੱਥੋਂ ਡਿੱਗਿਆ ਹੈ, ਉਸ ਨੂੰ ਆਪਣੇ ਰੁਮਾਲ ਦੇ ਲੜ ਬੰਨ੍ਹ ਲਿਆ ਅਤੇ ਬਾਦ ਵਿਚ ਉਸ ਨਾਲ ਰੋਜ਼ਾ ਖੋਲ੍ਹਿਆ।*

ਸ਼ੇਖ਼ ਜਲਾਲੁੱਦੀਨ ਨੇ ਸਿਰਫ਼ ਅਨਾਰ ਦੇ ਦਾਣੇ ਅਤੇ ਆਪਣੀ ਦ੍ਰਿਸ਼ਟੀ ਰਾਹੀਂ ਹੀ ਫ਼ਰੀਦ ਉੱਤੇ ਰਹਿਮਤ ਨਾ ਕੀਤੀ, ਆਪ ਉਹਨੂੰ ਫ਼ਕੀਰੀ ਦਾ ਇਕ ਵੱਡਾ ਨੁਕਤਾ ਵੀ ਸਮਝਾ ਗਏ ਅਤੇ ਉਹਦੇ ਭਵਿਖ ਬਾਰੇ ਇਕ ਸੂਖਮ ਇਸ਼ਾਰਾ ਵੀ ਕਰ ਗਏ। ਆਪ ਨੇ ਦੇਖਿਆ ਕਿ ਆਪ ਨਾਲ ਗੱਲਾਂ ਕਰਦੇ ਸਮੇਂ ਫ਼ਰੀਦ ਬਾਰ-ਬਾਰ ਆਪਣੀ ਸਲਵਾਰ ਵਿਚ ਥਾਂ-ਥਾਂ ਪਏ ਛੇਕ ਲੁਕਾਉਣ ਦਾ ਜਤਨ ਕਰ ਰਿਹਾ ਸੀ। ਆਪ ਨੇ ਉਹਦੀ ਚਿੰਤਾ ਦੇਖਦੇ ਹੋਏ ਫ਼ਰਮਾਇਆ, "ਬੁਖ਼ਾਰੇ ਵਿਚ ਇਕ ਦਰਵੇਸ਼ ਸੀ। ਉਹਨੂੰ

---

* ਵਿਸਥਾਰ ਲਈ ਦੇਖੋ: 'ਸ੍ਰੇਸ਼ਟ ਗੋਸ਼ਟਾਂ', (ਅਨੁ.) ਪ੍ਰੀਤਮ ਸਿੰਘ।

ਸੱਤ ਸਾਲ ਤੇੜ ਪਾਉਣ ਲਈ ਸਲਵਾਰ ਨਸੀਬ ਨਾ ਹੋਈ। ਉਹਨੇ ਸੱਤ ਸਾਲ ਲੱਕ ਦੁਆਲੇ ਪਰਨਾ ਬੰਨ੍ਹ ਕੇ ਗੁਜ਼ਾਰ ਦਿਤੇ। ਤੂੰ ਚਿੰਤਾ ਨਾ ਕਰ ਅਤੇ ਦੇਖਦਾ ਜਾ ਕਿ ਅੱਗੇ ਕੀ ਹੁੰਦਾ ਹੈ।"[8]

ਖੋਤਵਾਲ ਵਿਖੇ ਮਸੀਤ ਵਿਚ ਪੜ੍ਹਾਈ ਪੂਰੀ ਕਰਕੇ ਫ਼ਰੀਦ ਮੁਲਤਾਨ ਚਲਾ ਗਿਆ। ਓਥੇ ਉਹ ਮੌਲਾਨਾ ਮਿਨਹਾਜ਼ ਦੀਨ ਤਿਰਮੀਦੀ ਦੇ ਮਦਰੱਸੇ (ਸਕੂਲ) ਵਿਚ ਦਾਖ਼ਲ ਹੋ ਗਿਆ ਅਤੇ ਸਾਰਾ ਕੁਰਾਨ ਜ਼ਬਾਨੀ ਯਾਦ ਕਰ ਲਿਆ। ਉਹ ਸ਼ੁੱਧ ਰੀਤੀ ਨਾਲ 24 ਘੰਟਿਆਂ ਵਿਚ ਪੂਰੇ ਕੁਰਾਨ ਦਾ ਪਾਠ ਮੁਕਾ ਲੈਂਦਾ ਸੀ।[9]

**ਮੁਰਸ਼ਦ ਨਾਲ ਮਿਲਾਪ**

ਫ਼ਰੀਦ ਦੀ ਉਮਰ ਲਗਪਗ 18 ਸਾਲ ਹੋ ਚੁੱਕੀ ਸੀ ਅਤੇ ਉਹ ਬੜੀ ਲਗਨ ਨਾਲ ਵਿਦਿਆ ਦੀ ਪ੍ਰਾਪਤੀ, ਕੁਰਾਨ ਸ਼ਰੀਫ਼ ਦੀ ਤਲਾਵਤ, ਰੱਬ ਦੀ ਇਬਾਦਤ ਅਤੇ ਰੋਜ਼ੇ ਰੱਖਣ ਦੇ ਆਪਣੇ ਦਸਤੂਰ ਵਿਚ ਰੁੱਝਿਆ ਰਹਿੰਦਾ ਸੀ। ਉਨ੍ਹਾਂ ਦਿਨਾਂ ਵਿਚ ਹਜ਼ਰਤ ਬਖ਼ਤਿਆਰ ਕਾਕੀ ਮੁਲਤਾਨ ਆਏ ਹੋਏ ਸਨ। ਆਪ ਉਸੇ ਮਸੀਤ ਵਿਚ ਠਹਿਰੇ, ਜਿੱਥੇ ਫ਼ਰੀਦ ਪੜ੍ਹਦਾ ਸੀ। ਹਜ਼ਰਤ ਬਖ਼ਤਿਆਰ ਕਾਕੀ ਦੇ ਦਰਸ਼ਨ ਕਰਦਿਆਂ ਸਾਰ ਫ਼ਰੀਦ ਬਦੋਬਦੀ ਉਨ੍ਹਾਂ ਵੱਲ ਖਿੱਚਿਆ ਗਿਆ। ਉਹਨੂੰ ਮਹਿਸੂਸ ਹੋਇਆ ਕਿ ਇਹ ਜ਼ਰੂਰ ਪਹੁੰਚੇ ਹੋਏ ਦਰਵੇਸ਼ ਹਨ।

ਇਕ ਦਿਨ ਜਦ ਹਜ਼ਰਤ ਬਖ਼ਤਿਆਰ ਕਾਕੀ ਇਬਾਦਤ ਵਿਚ ਲੀਨ ਸਨ ਤਾਂ ਫ਼ਰੀਦ ਇਸਲਾਮੀ ਸ਼ਰੀਅਤ ਦੀ ਇਕ ਕਿਤਾਬ 'ਨਾਫ਼ਾ' ਪੜ੍ਹ ਰਿਹਾ ਸੀ। ਹਜ਼ਰਤ ਕਾਕੀ ਨੇ ਇਬਾਦਤ ਤੋਂ ਬਾਦ ਅੱਖਾਂ ਖੋਲ੍ਹੀਆਂ ਤਾਂ ਆਪ ਦੀ ਦ੍ਰਿਸ਼ਟੀ ਫ਼ਰੀਦ ਉੱਤੇ ਪਈ। ਆਪ ਨੇ ਪਿਆਰ ਭਰੇ ਲਹਿਜੇ ਵਿਚ ਪੁੱਛਿਆ, "ਮੌਲਾਨਾ, ਕੀ ਪੜ੍ਹ ਰਹੇ ਹੋ?" ਫ਼ਰੀਦ ਨੇ ਜਵਾਬ ਦਿੱਤਾ, "ਹਜ਼ਰਤ, ਮੈਂ ਨਾਫ਼ਾ ਪੜ੍ਹ ਰਿਹਾ ਹਾਂ, ਨਫ਼ੇ ਵਾਲੀ ਚੀਜ਼।" ਹਜ਼ਰਤ ਕਾਕੀ ਨੇ ਪੁੱਛਿਆ, "ਕੀ ਤੈਨੂੰ ਨਾਫ਼ਾ ਪੜ੍ਹਨ ਤੋਂ ਨਫ਼ਾ ਹੋਵੇਗਾ?" ਫ਼ਰੀਦ ਦੇ ਮੂੰਹੋਂ ਸੁਭਾਵਿਕ ਇਹ ਸ਼ਬਦ ਨਿਕਲੇ, "ਮੈਨੂੰ ਹਜ਼ੂਰ ਦੀ ਦਇਆ-ਮਿਹਰ ਤੋਂ ਨਫ਼ਾ ਹੋਵੇਗਾ।"[10] ਇਹ ਕਹਿੰਦਿਆਂ ਹੋਇਆਂ ਫ਼ਰੀਦ ਨੇ ਆਪਣਾ ਸਿਰ ਮੁਰਸ਼ਦ ਦੇ ਕਦਮਾਂ ਉੱਤੇ ਰੱਖ ਦਿੱਤਾ ਅਤੇ ਇਹ ਸ਼ਬਦ ਉਚਾਰੇ:

"ਜਿਸ ਨੂੰ ਤੂੰ ਕਬੂਲ ਕਰ ਲਿਆ, ਉਹ ਸਦਾ ਲਈ ਕਬੂਲ ਹੋ ਗਿਆ। ਤੇਰੀ ਰਹਿਮਤ ਤੋਂ ਕਦੇ ਕੋਈ ਖ਼ਾਲੀ ਨਾ ਰਿਹਾ। ਜਿਸ ਜ਼ੱਰੇ ਉੱਤੇ ਤੇਰੀ ਪਲ ਭਰ ਲਈ ਨਜ਼ਰ ਪੈ ਗਈ, ਉਹ ਹਜ਼ਾਰਾਂ ਸੂਰਜਾਂ ਤੋਂ ਵੱਧ ਰੌਸ਼ਨ ਹੋ ਗਿਆ।"[11]

ਇਸ ਤੋਂ ਪਤਾ ਲਗਦਾ ਹੈ ਕਿ ਫ਼ਰੀਦ ਅੰਦਰੋਂ ਕਾਮਲ ਮੁਰਸ਼ਦ ਦੇ ਮਿਲਾਪ ਲਈ ਤਿਆਰ ਹੋ ਚੁੱਕਾ ਸੀ। ਉਹਦੇ ਸੰਸਕਾਰ ਨਿਰਮਲ ਸਨ, ਝੁਕਾਅ ਮਾਲਕ ਦੀ ਬੰਦਗੀ ਵੱਲ ਸੀ ਅਤੇ ਮਨ ਵਿਚ ਕਾਮਲ ਮੁਰਸ਼ਦ ਦੇ ਮਿਲਾਪ ਦੀ ਕਦਰ ਅਤੇ ਤੜਪ ਸੀ।

ਕਾਮਲ ਮੁਰਸ਼ਦ ਜਾਣੀ-ਜਾਣ ਹੁੰਦਾ ਹੈ। ਹਜ਼ਰਤ ਬਖ਼ਤਿਆਰ ਕਾਕੀ ਫ਼ਰੀਦ ਉੱਤੇ ਬਹੁਤ ਪ੍ਰਸੰਨ ਹੋਏ ਅਤੇ ਉਨ੍ਹਾਂ ਨੇ ਆਪਣੇ ਰਹਿਮਤ ਭਰੇ ਹੱਥ ਉਹਦੇ ਸਿਰ ਉੱਤੇ ਰੱਖ ਦਿਤੇ। ਆਪ ਦਿੱਲੀ ਗਏ ਤਾਂ ਫ਼ਰੀਦ ਵੀ ਆਪ ਦੇ ਨਾਲ ਦਿੱਲੀ ਚਲਾ ਗਿਆ। ਉੱਥੇ ਪਹੁੰਚ ਕੇ ਫ਼ਰੀਦ, ਹਜ਼ਰਤ ਬਖ਼ਤਿਆਰ ਕਾਕੀ ਦੇ ਹੱਥੋਂ, ਬਾਕਾਇਦਾ ਤੌਰ ਤੇ ਬੈਅਤ* ਹੋਇਆ। ਅਮੀਰ ਖ਼ੁਰਦ ਨੇ ਲਿਖਿਆ ਹੈ ਕਿ ਫ਼ਰੀਦ ਨੂੰ ਨਾਮ-ਦਾਨ ਦਿੱਤੇ ਜਾਣ ਸਮੇਂ ਕਾਜ਼ੀ ਹਮੀਦ ਦੀਨ ਨਗੌਰੀ, ਮੌਲਾਨਾ ਅਲਾਉੱਦੀਨ ਕਿਰਮਾਨੀ, ਸੱਯਦ ਨੂਰੁੱਦੀਨ ਮੁਬਾਰਕ ਗ਼ਜ਼ਨਵੀ, ਮੌਲਾਨਾ ਸ਼ਮਸਉੱਦੀਨ ਤੁਰਕ ਆਦਿ ਮਹਾਂ-ਪੁਰਖ ਮੌਜੂਦ ਸਨ।[12]

'ਸਿਯਰੁਲ-ਆਰਫ਼ੀਨ' ਦੇ ਕਰਤਾ ਜਮਾਲੀ ਦਾ ਖ਼ਿਆਲ ਹੈ ਕਿ ਹਜ਼ਰਤ ਬਖ਼ਤਿਆਰ ਕਾਕੀ ਨੇ ਮੁਲਤਾਨ ਵਿਖੇ ਹੀ ਫ਼ਰੀਦ ਨੂੰ ਬੈਅਤ ਕੀਤਾ। ਫ਼ਰੀਦ ਨੇ ਸਫ਼ਰ ਦੇ ਤਿੰਨ ਪੜਾਅ ਹਜ਼ਰਤ ਬਖ਼ਤਿਆਰ ਕਾਕੀ ਨਾਲ ਤੈਅ ਕੀਤੇ, ਪਰ ਬਾਦ ਵਿਚ ਆਪ ਨੇ ਫ਼ਰੀਦ ਨੂੰ ਪੜ੍ਹਾਈ ਪੂਰੀ ਕਰਨ ਲਈ, ਉਹਨੂੰ ਮੁਲਤਾਨ ਵਾਪਸ ਭੇਜ ਦਿੱਤਾ। ਜਮਾਲੀ ਅਨੁਸਾਰ ਫ਼ਰੀਦ ਵਾਪਸ ਆ ਕੇ ਨਾ ਸਿਰਫ਼ ਕੁਝ ਸਮਾਂ ਮੁਲਤਾਨ ਹੀ ਰਿਹਾ ਸਗੋਂ ਉਹ ਉਚੇਰੀ ਵਿਦਿਆ ਲਈ ਕੰਧਾਰ ਵੀ ਗਿਆ ਅਤੇ ਕਾਫ਼ੀ ਸਮੇਂ ਬਾਦ ਮੁਰਸ਼ਦ ਦੀ ਹਜ਼ੂਰੀ ਵਿਚ ਦਿੱਲੀ ਪਹੁੰਚਿਆ।[13]

ਕਈ ਜੀਵਨੀਕਾਰਾਂ ਨੇ ਬਾਬਾ ਫ਼ਰੀਦ ਦੀਆਂ ਕੰਧਾਰ, ਗ਼ਜ਼ਨੀ, ਖ਼ੁਰਾਸਾਨ, ਬਗ਼ਦਾਦ, ਬੁਖ਼ਾਰਾ, ਬਦੱਖ਼ਸ਼ਾਂ, ਕਿਰਮਾਨ ਆਦਿ ਦੀਆਂ ਯਾਤਰਾਵਾਂ ਅਤੇ ਅਨੇਕ ਪੀਰਾਂ, ਫ਼ਕੀਰਾਂ ਅਤੇ ਦਰਵੇਸ਼ਾਂ ਨਾਲ ਹੋਈਆਂ ਮੁਲਾਕਾਤਾਂ ਦੇ ਲੰਮੇ ਵੇਰਵੇ ਦਿੱਤੇ ਹਨ। ਡਾ. ਨਿਜ਼ਾਮੀ ਨੇ ਇਨ੍ਹਾਂ ਵੇਰਵਿਆਂ ਉੱਤੇ ਭਰੋਸਾ ਨਹੀਂ ਕੀਤਾ। ਉਹ ਕਹਿੰਦੇ ਹਨ ਕਿ 'ਫ਼ਵਾਇਦੁੱਲ-ਫ਼ੁਵਾਦ', 'ਖ਼ੈਰੁਲ-ਮਜਾਲਿਸ' ਅਤੇ 'ਸਿਯਰੁਲ-ਔਲੀਆ' ਵਰਗੀਆਂ ਪ੍ਰਮਾਣਿਕ ਪੁਸਤਕਾਂ ਵਿਚ ਫ਼ਰੀਦ ਦੀਆਂ ਬਾਹਰਲੇ ਮੁਲਕਾਂ ਦੀਆਂ ਯਾਤਰਾਵਾਂ ਬਾਰੇ ਇਕ ਲਫ਼ਜ਼ ਵੀ ਨਹੀਂ ਮਿਲਦਾ। ਇਸ ਤੋਂ ਇਲਾਵਾ ਜਿਨ੍ਹਾਂ ਦਿਨਾਂ ਵਿਚ ਫ਼ਰੀਦ ਦੁਆਰਾ ਬਾਹਰਲੇ ਮੁਲਕਾਂ ਦੇ ਦੌਰੇ ਕੀਤੇ ਜਾਣ ਦੇ ਵੇਰਵੇ ਦਿੱਤੇ ਗਏ ਹਨ, ਉਨ੍ਹਾਂ ਦਿਨਾਂ ਵਿਚ ਉਨ੍ਹਾਂ ਮੁਲਕਾਂ ਵਿਚ ਭਾਰੀ ਬਦ-ਅਮਨੀ ਫੈਲੀ ਹੋਈ ਸੀ; ਅਤੇ ਜਦ ਬਾਬਾ ਫ਼ਰੀਦ ਦਾ ਮੁਰਸ਼ਦ ਹਿੰਦੁਸਤਾਨ ਵਿਚ ਸੀ ਤਾਂ ਫ਼ਰੀਦ ਨੂੰ ਭਾਰੀ ਬਦ-ਅਮਨੀ ਦੇ ਸਮੇਂ ਬਾਹਰਲੇ ਮੁਲਕਾਂ ਵਿਚ ਭਟਕਦੇ ਫਿਰਨ ਦੀ ਕੋਈ ਲੋੜ ਨਹੀਂ ਸੀ। ਨਿਜ਼ਾਮੀ ਦੇ ਖ਼ਿਆਲ ਵਿਚ ਬਾਬਾ ਫ਼ਰੀਦ ਆਪਣੀ ਤਾਲੀਮ ਪੂਰੀ ਕਰਨ ਲਈ ਵੱਧ ਤੋਂ ਵੱਧ ਕੰਧਾਰ ਗਏ ਹੋਣਗੇ।[14] ਲੇਖਕਾਂ ਨੇ ਬਾਬਾ ਫ਼ਰੀਦ ਦੇ ਹਿੰਦੁਸਤਾਨ ਵਿਚ ਕਸ਼ਮੀਰ, ਅਜਮੇਰ, ਮਾਲਵਾ ਆਦਿ ਦੇ ਦੌਰਿਆਂ ਦੇ ਵੀ ਲੰਮੇ ਵੇਰਵੇ ਦਿੱਤੇ

---

* ਬੈਅਤ ਅਰਬੀ ਸ਼ਬਦ ਹੈ, ਜਿਸ ਦਾ ਅਰਥ ਹੈ ਦੀਖਿਆ ਜਾਂ ਨਾਮ-ਦਾਨ।

ਹਨ ਅਤੇ ਆਪ ਦੁਆਰਾ ਪੰਜਾਬ ਦੇ ਸ਼ਹਿਰ ਫ਼ਰੀਦਕੋਟ ਦੀ ਯਾਤਰਾ ਕੀਤੇ ਜਾਣ ਬਾਰੇ ਵੀ ਲਿਖਿਆ ਹੈ।

ਪੰਜਾਬ ਦੇ ਸ਼ਹਿਰ ਫ਼ਰੀਦਕੋਟ ਦਾ ਪਹਿਲਾ ਨਾਂ ਮੋਕਲ ਨਗਰ ਸੀ। ਇਹ ਨਗਰ ਰਾਜਾ ਮੋਕਲ ਦੇਵ ਨੇ ਬਾਰ੍ਹਵੀਂ ਸਦੀ ਬਿਕਰਮੀ ਦੇ ਅੰਤ ਵਿਚ ਵਸਾਇਆ ਸੀ। ਨਗਰ ਵਿਖੇ ਰਾਜਾ ਦੁਆਰਾ ਬਣਵਾਏ ਗਏ ਕਿਲ੍ਹੇ ਦਾ ਨਾਂ ਮੋਕਲਹਾਰ ਸੀ। ਕਿਹਾ ਜਾਂਦਾ ਹੈ ਕਿ ਬਾਬਾ ਫ਼ਰੀਦ ਦੇ ਇਸ ਨਗਰ ਵਿਚ ਚਰਨ ਪਾਉਣ ਦਾ ਰਾਜੇ ਉੱਤੇ ਏਨਾ ਡੂੰਘਾ ਪ੍ਰਭਾਵ ਪਿਆ ਕਿ ਉਹਨੇ ਆਪਣਾ ਨਾਂ ਹਟਾ ਕੇ ਇਸ ਕਾਮਲ ਦਰਵੇਸ਼ ਦੇ ਨਾਂ ਤੇ ਨਗਰ ਦਾ ਨਾਂ ਫ਼ਰੀਦਕੋਟ ਰੱਖ ਦਿੱਤਾ। ਫ਼ਰੀਦਕੋਟ ਵਿਖੇ ਬਾਬਾ ਫ਼ਰੀਦ ਦੇ ਨਾਂ ਨਾਲ ਕੁਝ ਯਾਦਗਾਰਾਂ ਵੀ ਮੌਜੂਦ ਹਨ।[15]

### ਮੁਰਸ਼ਦ ਦੇ ਕਦਮਾਂ ਵਿਚ

ਫ਼ਰੀਦ ਦੇ ਮੁਰਸ਼ਦ ਹਜ਼ਰਤ ਕੁਤਬੁੱਦੀਨ ਬਖ਼ਤਿਆਰ ਕਾਕੀ (ਅਕਾਲ-ਚਲਾਣਾ 1235 ਈ.) ਆਪਣੇ ਸਮੇਂ ਦੇ ਪ੍ਰਸਿੱਧ ਕਾਮਲ ਦਰਵੇਸ਼ ਸਨ। ਆਪ ਊਸ਼ (ਇਰਾਨ) ਦੇ ਰਹਿਣ ਵਾਲੇ ਸਨ, ਜੋ ਉਸ ਸਮੇਂ ਸੂਫ਼ੀਆਂ ਦਾ ਇਕ ਗੜ੍ਹ ਸੀ। ਆਪ ਊਸ਼ ਵਿਚ ਆਪਣੀ ਪੜ੍ਹਾਈ ਪੂਰੀ ਕਰ ਕੇ ਬਗ਼ਦਾਦ ਚਲੇ ਗਏ, ਜੋ ਉਸ ਸਮੇਂ ਇਸਲਾਮ ਦਾ ਸਦਾਚਾਰਕ ਕੇਂਦਰ ਸੀ। ਓਥੇ ਆਪ ਨੂੰ ਕਾਦਰੀ ਸਿਲਸਿਲੇ ਦੇ ਮੋਢੀ ਮਹਾਨ ਸੂਫ਼ੀ ਦਰਵੇਸ਼ ਸ਼ੇਖ਼ ਅਬਦੁਲ ਕਾਦਿਰ ਜੀਲਾਨੀ (1077-1166 ਈ.), ਸੁਹਰਾਵਰਦੀ ਸਿਲਸਿਲੇ ਦੇ ਮਹਾਨ ਸੂਫ਼ੀ ਸ਼ਹਾਬੁੱਦੀਨ ਸੁਹਰਾਵਰਦੀ (1145-1234 ਈ.) ਅਤੇ ਭਾਰਤ ਵਿਚ ਚਿਸ਼ਤੀ ਸਿਲਸਿਲੇ ਦੇ ਮੋਢੀ ਖ਼ਵਾਜਾ ਮੁਈਨੁੱਦੀਨ ਚਿਸ਼ਤੀ (1139-1236 ਈ.) ਵਰਗੇ ਮਹਾਨ ਦਰਵੇਸ਼ਾਂ ਦੀ ਸੰਗਤ ਦਾ ਲਾਭ ਪ੍ਰਾਪਤ ਹੋਇਆ। ਆਪ ਹਜ਼ਰਤ ਮੁਈਨੁੱਦੀਨ ਚਿਸ਼ਤੀ ਦੀ ਰੂਹਾਨੀ ਵਡਿਆਈ ਤੋਂ ਏਨੇ ਪ੍ਰਭਾਵਤ ਹੋਏ ਕਿ ਉਨ੍ਹਾਂ ਦੇ ਮੁਰੀਦ ਬਣ ਗਏ ਅਤੇ ਉਨ੍ਹਾਂ ਦੇ ਨਾਲ ਹੀ ਭਾਰਤ ਆ ਗਏ। ਏਥੇ ਆ ਕੇ ਆਪ ਕੁਝ ਦੇਰ ਮੁਲਤਾਨ ਵਿਚ ਰਹੇ ਅਤੇ ਬਾਦ ਵਿਚ ਦਿੱਲੀ ਆ ਗਏ।

ਉਨ੍ਹਾਂ ਦਿਨਾਂ ਵਿਚ ਦਿੱਲੀ ਵਿਦਵਾਨਾਂ, ਫ਼ਕੀਰਾਂ ਅਤੇ ਦਰਵੇਸ਼ਾਂ ਦਾ ਗੜ੍ਹ ਸੀ। ਵਕਤ ਦਾ ਬਾਦਸ਼ਾਹ ਇਲਤਮਸ਼ ਵੀ ਵਿਦਵਤਾ ਅਤੇ ਰੂਹਾਨੀਅਤ ਦਾ ਕਦਰਦਾਨ ਸੀ। ਹਜ਼ਰਤ ਬਖ਼ਤਿਆਰ ਕਾਕੀ ਦੇ ਦਿੱਲੀ ਪਹੁੰਚਣ ਤੇ ਸੁਲਤਾਨ ਨੇ ਖ਼ੁਦ ਉਨ੍ਹਾਂ ਦਾ ਸੁਆਗਤ ਕੀਤਾ ਅਤੇ ਉਨ੍ਹਾਂ ਨੂੰ ਸ਼ਾਹੀ ਮਹੱਲਾਂ ਵਿਚ ਰਿਹਾਇਸ਼ ਰੱਖਣ ਲਈ ਅਰਜ਼ ਕੀਤੀ। ਆਪ ਨੇ ਇਹ ਬੇਨਤੀ ਪਰਵਾਨ ਨਾ ਕੀਤੀ। ਨਤੀਜਾ ਇਹ ਹੋਇਆ ਕਿ ਬਾਦਸ਼ਾਹ ਖ਼ੁਦ ਹਫ਼ਤੇ ਵਿਚ ਦੋ ਵਾਰ ਉਨ੍ਹਾਂ ਦੇ ਦੀਦਾਰ ਲਈ ਜਾਂਦਾ। ਬਾਦਸ਼ਾਹ ਦਾ ਪਿਆਰ ਦੇਖ ਕੇ ਇਕ ਵਾਰ ਹਜ਼ਰਤ ਕਾਕੀ ਨੇ ਨਸੀਹਤ

ਕੀਤੀ, "ਦਿੱਲੀ ਦੇ ਬਾਦਸ਼ਾਹ! ਤੂੰ ਗ਼ਰੀਬਾਂ, ਫ਼ਕੀਰਾਂ, ਦਰਵੇਸ਼ਾਂ ਅਤੇ ਬੇਸਹਾਰਾ ਲੋਕਾਂ ਨਾਲ ਚੰਗਾ ਸਲੂਕ ਕਰਿਆ ਕਰ। ਤੂੰ ਸਭ ਨਾਲ ਨੇਕੀ ਅਤੇ ਰਹਿਮ ਨਾਲ ਪੇਸ਼ ਆਇਆ ਕਰ ਅਤੇ ਲੋਕਾਂ ਦੀ ਭਲਾਈ ਲਈ ਵੱਧ ਤੋਂ ਵੱਧ ਜਤਨ ਕਰਿਆ ਕਰ। ਜਿਹੜਾ ਬਾਦਸ਼ਾਹ ਆਪਣੀ ਪਰਜਾ ਦਾ ਖ਼ਿਆਲ ਰੱਖਦਾ ਹੈ, ਕੁੱਲ-ਮਾਲਕ ਉਹਦਾ ਖ਼ਿਆਲ ਰੱਖਦਾ ਹੈ ਅਤੇ ਦੁਸ਼ਮਣ ਵੀ ਉਹਦੇ ਦੋਸਤ ਬਣ ਜਾਂਦੇ ਹਨ।"[16]

ਇਲਤਮਸ਼ ਹਜ਼ਰਤ ਬਖ਼ਤਿਆਰ ਕਾਕੀ ਦਾ ਬਹੁਤ ਸਤਿਕਾਰ ਕਰਦਾ ਸੀ। ਉਹਨੇ ਆਪ ਨੂੰ ਸ਼ੇਖ਼ੁਲ-ਇਸਲਾਮ ਦੀ ਪਦਵੀ ਦੇਣੀ ਚਾਹੀ, ਪਰ ਆਪ ਨੇ ਇਹ ਪਦਵੀ ਲੈਣ ਤੋਂ ਇਨਕਾਰ ਕਰ ਦਿੱਤਾ। ਇਲਤਮਸ਼ ਨੇ ਇਹ ਪਦਵੀ ਨਜਮੁੱਦੀਨ ਸੁੱਖਰਾ ਨੂੰ ਦੇ ਦਿੱਤੀ।[17] ਉਨ੍ਹੀਂ ਦਿਨੀਂ ਖ਼ਵਾਜਾ ਮੁਈਨੁੱਦੀਨ ਚਿਸ਼ਤੀ ਦਿੱਲੀ ਆਏ ਹੋਏ ਸਨ। ਆਪ ਨੂੰ ਨਜਮੁੱਦੀਨ ਸੁਖਰਾ ਦਾ ਹਜ਼ਰਤ ਕਾਕੀ ਪ੍ਰਤੀ ਵਤੀਰਾ ਪਸੰਦ ਨਾ ਆਇਆ ਅਤੇ ਆਪ ਨੇ ਆਪਣੇ ਮੁਰੀਦ ਨੂੰ ਆਪਣੇ ਨਾਲ ਅਜਮੇਰ ਜਾਣ ਦਾ ਹੁਕਮ ਦੇ ਦਿੱਤਾ। ਜਦ ਖ਼ਵਾਜਾ ਸਾਹਿਬ ਅਤੇ ਹਜ਼ਰਤ ਕਾਕੀ ਅਜਮੇਰ ਲਈ ਰਵਾਨਾ ਹੋਏ ਤਾਂ ਦਿੱਲੀ ਦੇ ਲੋਕ ਮੀਲਾਂ ਬੱਧੀ ਉਨ੍ਹਾਂ ਦੇ ਪਿੱਛੇ ਗਏ। ਬਾਦਸ਼ਾਹ ਇਲਤਮਸ਼ ਵੀ ਪਰਜਾ ਦੇ ਨਾਲ ਦਰਵੇਸ਼ਾਂ ਦੇ ਪਿੱਛੇ-ਪਿੱਛੇ ਗਿਆ। ਰਾਜਾ ਅਤੇ ਪਰਜਾ ਦੇ ਪਿਆਰ ਨੂੰ ਦੇਖ ਕੇ ਖ਼ਵਾਜਾ ਸਾਹਿਬ ਦਾ ਦਿਲ ਪਸੀਜ ਗਿਆ ਅਤੇ ਆਪ ਨੇ ਹਜ਼ਰਤ ਕਾਕੀ ਨੂੰ ਦਿੱਲੀ ਵਾਪਸ ਜਾਣ ਦੀ ਆਗਿਆ ਦੇ ਦਿੱਤੀ। ਇਲਤਮਸ਼ ਨੇ ਸ਼ੁਕਰਾਨੇ ਵੱਜੋਂ ਖ਼ਵਾਜਾ ਸਾਹਿਬ ਦੀ ਕਦਮਬੋਸੀ ਕੀਤੀ।[18] ਖ਼ਵਾਜਾ ਸਾਹਿਬ ਦੇ ਦਿੱਲੀ ਮੁੜ ਆਉਣ ਨਾਲ ਫ਼ਰੀਦ ਨੂੰ ਦਿੱਲੀ ਵਿਖੇ ਮੁਰਸ਼ਦ ਦੇ ਕਦਮਾਂ ਵਿਚ ਰਹਿਣ ਦਾ ਹੋਰ ਮੌਕਾ ਮਿਲ ਗਿਆ।

ਹਜ਼ਰਤ ਬਖ਼ਤਿਆਰ ਕਾਕੀ ਵਰਗਾ ਕਾਮਲ ਮੁਰਸ਼ਦ ਅਤੇ ਫ਼ਰੀਦ ਵਰਗਾ ਸੱਚਾ ਮੁਰੀਦ, ਇਹ ਸੱਚ-ਮੁੱਚ ਇਕ ਮਹਾਨ ਸੰਜੋਗ ਸੀ। ਮੁਰਸ਼ਦ ਨੇ ਖ਼ਾਨਗਾਹ ਵਿਚ ਫ਼ਰੀਦ ਨੂੰ ਇਕ ਛੋਟੀ ਜਿਹੀ ਕੋਠੜੀ ਦੇ ਦਿੱਤੀ। ਫ਼ਰੀਦ ਮੁਰਸ਼ਦ ਦੀ ਅਗਵਾਈ ਵਿਚ ਤਨੋਂ-ਮਨੋਂ, ਦਿਨ-ਰਾਤ ਅਭਿਆਸ ਵਿਚ ਜੁਟਿਆ ਰਹਿੰਦਾ। ਜਿਉਂ-ਜਿਉਂ ਅੰਦਰ ਤਰੱਕੀ ਹੁੰਦੀ ਗਈ, ਫ਼ਰੀਦ ਦਾ ਸ਼ੌਕ ਵੱਧਦਾ ਗਿਆ। ਉਹ ਕੋਠੜੀ ਵਿੱਚੋਂ ਬਹੁਤ ਘਟ ਬਾਹਰ ਨਿਕਲਦਾ। ਬਾਕੀ ਮੁਰੀਦ ਬਾਰ-ਬਾਰ ਮੁਰਸ਼ਦ ਦੇ ਦੀਦਾਰ ਲਈ ਜਾਂਦੇ ਪਰ ਫ਼ਰੀਦ ਮਹੀਨੇ ਵਿਚ ਸਿਰਫ਼ ਦੋ ਵਾਰ ਮੁਰਸ਼ਦ ਦੇ ਦੀਦਾਰ ਲਈ ਜਾਂਦਾ।

ਕੁਝ ਅਰਸੇ ਬਾਦ ਖ਼ਵਾਜਾ ਮੁਈਨੁੱਦੀਨ ਚਿਸ਼ਤੀ ਅਜਮੇਰ ਤੋਂ ਮੁੜ ਦਿੱਲੀ ਆਏ। ਆਪ ਨੇ ਫ਼ਰੀਦ ਨੂੰ ਦੇਖ ਕੇ ਪ੍ਰਸੰਨਤਾ ਨਾਲ ਆਪਣੇ ਮੁਰੀਦ ਨੂੰ ਕਿਹਾ, "ਬਖ਼ਤਿਆਰ, ਤੂੰ ਅਜਿਹਾ ਸ਼ਾਹਬਾਜ਼ ਫੜਿਆ ਹੈ, ਜੋ ਸਤਵੇਂ ਅਸਮਾਨ ਤੋਂ ਹੇਠਾਂ ਆਲ੍ਹਣਾ ਨਹੀਂ ਬਣਾਏਗਾ। ਫ਼ਰੀਦ ਅਜਿਹਾ ਚਿਰਾਗ਼ ਹੈ, ਜਿਹੜਾ ਦਰਵੇਸ਼ਾਂ ਦੇ ਸਾਰੇ ਸਿਲਸਿਲੇ ਨੂੰ ਰੌਸ਼ਨ ਕਰੇਗਾ।"[19] ਇਹ ਕਹਿ ਕੇ ਖ਼ਵਾਜਾ ਸਾਹਿਬ ਨੇ ਖ਼ੁਦ ਵੀ

ਫ਼ਰੀਦ ਨੂੰ ਅਸੀਸ ਦਿੱਤੀ ਅਤੇ ਆਪਣੇ ਮੁਰੀਦ ਨੂੰ ਵੀ ਫ਼ਰੀਦ ਉੱਤੇ ਖ਼ਾਸ ਰਹਿਮਤ ਕਰਨ ਦਾ ਫ਼ਰਮਾਨ ਦਿੱਤਾ, ਜਿਸ ਨਾਲ ਫ਼ਰੀਦ ਨੂੰ ਪੂਰਨ ਇਕਾਗਰਤਾ ਦੀ ਅਵਸਥਾ ਪ੍ਰਾਪਤ ਹੋ ਗਈ ਅਤੇ ਉਹਦੀ ਰੂਹ ਅੰਦਰ ਖ਼ੁਦਾ ਦੇ ਕਲਮੇ (ਸ਼ਬਦ) ਨੂੰ ਫੜ੍ਹ ਕੇ ਉਪਰਲੇ ਰੂਹਾਨੀ ਮੰਡਲਾਂ ਵਿਚ ਚੜ੍ਹ ਗਈ।*

ਫ਼ਰੀਦ ਵਰਗਾ ਕੋਈ ਵਿਰਲਾ ਹੀ ਖ਼ੁਸ਼-ਕਿਸਮਤ ਸਾਧਕ ਹੁੰਦਾ ਹੈ, ਜਿਸ ਨੂੰ ਸਿਰਫ਼ ਆਪਣੇ ਮੁਰਸ਼ਦ ਦੀ ਹੀ ਨਹੀਂ, ਮੁਰਸ਼ਦ ਦੇ ਮੁਰਸ਼ਦ ਦੀ ਵੀ ਰਹਿਮਤ ਨਸੀਬ ਹੁੰਦੀ ਹੈ। ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਚਿਸ਼ਤੀ ਸਿਲਸਿਲੇ ਦੇ ਲੰਮੇ ਇਤਿਹਾਸ ਵਿਚ ਅਜਿਹਾ ਸੰਜੋਗ ਕਦੇ ਨਹੀਂ ਹੋਇਆ ਅਤੇ ਰੂਹਾਨੀਅਤ ਦੇ ਸਮੁੱਚੇ ਇਤਿਹਾਸ ਵਿਚ ਵੀ ਅਜਿਹੇ ਮੌਕੇ ਸ਼ਾਇਦ ਹੀ ਕਦੇ ਆਏ ਹੋਣ। ਅਮੀਰ ਖ਼ੁਰਦ ਨੇ 'ਸਿਯਰੁਲ-ਔਲੀਆ' ਵਿਚ ਇਸ ਮਹਾਨ ਵਰਦਾਨ ਦੀ ਪ੍ਰਾਪਤੀ ਉੱਤੇ ਫ਼ਰੀਦ ਦੀ ਉਪਮਾ ਕਰਦਿਆਂ ਹੋਇਆਂ ਲਿਖਿਆ ਹੈ:

"ਦੋ ਦਰਵੇਸ਼ਾਂ ਨੇ ਦੋਵੇਂ ਜਹਾਨ ਤੇਰੇ ਸਪੁਰਦ ਕਰ ਦਿੱਤੇ ਹਨ। ਵਕਤ ਦੇ ਇਨ੍ਹਾਂ ਸ਼ਾਹਾਂ ਨੇ ਤੈਨੂੰ ਸ਼ਾਹ ਬਣਾ ਦਿੱਤਾ ਹੈ। ਇਹ ਦੁਨੀਆ ਵੀ ਅਤੇ ਉਹ ਦੁਨੀਆ ਵੀ ਤੇਰੇ ਅਧੀਨ ਹੈ, ਸਾਰੀ ਕਾਇਨਾਤ ਤੇਰੇ ਹਵਾਲੇ ਕਰ ਦਿੱਤੀ ਗਈ ਹੈ।"[20]

ਇਕ ਦਿਨ ਬਾਬਾ ਫ਼ਰੀਦ ਨੇ ਆਪਣੇ ਮੁਰਸ਼ਦ ਤੋਂ ਚਿਲ੍ਹਾ (ਚਾਲੀ ਦਿਨਾਂ ਦਾ ਤਪ) ਕਮਾਉਣ ਦੀ ਆਗਿਆ ਮੰਗੀ। ਮੁਰਸ਼ਦ ਨੇ ਜਵਾਬ ਦਿੱਤਾ, "ਚਿਲ੍ਹਾ ਕਮਾਉਣ ਦੀ ਕੋਈ ਲੋੜ ਨਹੀਂ। ਇਸ ਤਰ੍ਹਾਂ ਦੀਆਂ ਚੀਜ਼ਾਂ ਨਾਲ ਮਸ਼ਹੂਰੀ ਹੁੰਦੀ ਹੈ। ਚਿਸ਼ਤੀ ਸਿਲਸਿਲੇ ਦੇ ਦਰਵੇਸ਼ ਕਦੇ ਇਸ ਤਰ੍ਹਾਂ ਦੇ ਕੰਮਾਂ ਵਿਚ ਨਹੀਂ ਪਏ।" ਫ਼ਰੀਦ ਨੇ ਕਿਹਾ, "ਆਪ ਜਾਣੀ-ਜਾਣ ਹੋ। ਪ੍ਰਸਿੱਧੀ ਦੀ ਪ੍ਰਾਪਤੀ ਮੇਰੀ ਮਨਸ਼ਾ ਨਹੀਂ ਅਤੇ ਆਪ ਦੇ ਹੁੰਦਿਆਂ ਹੋਇਆਂ ਮੈਨੂੰ ਆਪਣੀ ਮਸ਼ਹੂਰੀ ਦੀ ਕੀ ਲੋੜ ਹੈ?" 'ਫ਼ਵਾਇਦੁੱਲ-ਫ਼ੁਵਾਦ' ਅਨੁਸਾਰ ਹਜ਼ਰਤ ਕਾਕੀ ਇਹ ਗੱਲ ਸੁਣ ਕੇ ਚੁੱਪ ਹੋ ਗਏ ਅਤੇ ਆਪ ਨੇ ਚਿਲ੍ਹਾ ਕਮਾਉਣ ਦੀ ਆਗਿਆ ਨਾ ਦਿੱਤੀ। 'ਸਿਯਰ-ਉਲ-ਔਲੀਆ' ਅਤੇ ਦੂਸਰੇ ਕੁਝ ਮਲਫ਼ੂਜ਼ਾਤ† ਅਨੁਸਾਰ ਮੁਰਸ਼ਦ ਨੇ ਆਪ ਨੂੰ ਚਿਲ੍ਹਾਏ-ਮਾਅਕੂਸ‡ ਕਮਾਉਣ ਦੀ ਇਜਾਜ਼ਤ ਦੇ ਦਿੱਤੀ। ਪਰ ਚਿਸ਼ਤੀ ਸਿਲਸਿਲੇ ਦੁਆਰਾ ਛਪਵਾਈਆਂ ਗਈਆਂ ਬਹੁਤੀਆਂ ਕਿਤਾਬਾਂ ਵਿਚ ਇਹੋ ਆਇਆ ਹੈ ਕਿ ਮੁਰਸ਼ਦ ਨੇ ਚਿਲ੍ਹਾ

---

* ਵਿਸਥਾਰ ਲਈ ਦੇਖੋ ਇਸ ਪੁਸਤਕ ਦਾ ਅਧਿਆਇ 'ਵਿਸਰਿਆ ਜਿਨ੍ ਨਾਮੁ'।

† ਦਰਵੇਸ਼ਾਂ ਦੇ ਜੀਵਨ ਦੀਆਂ ਘਟਨਾਵਾਂ ਅਤੇ ਬਚਨਾਂ ਉੱਤੇ ਆਧਾਰਤ ਲੇਖ।

‡ ਨਮਾਜ਼ੇ-ਮਾਅਕੂਸ ਅਤੇ ਚਿਲ੍ਹਾਏ-ਮਾਅਕੂਸ ਬਾਰੇ ਦੇਖੋ ਪੁਸਤਕ ਦਾ ਅਧਿਆਇ 'ਨਮਾਜ਼ੇ-ਮਾਅਕੂਸ'

ਕਮਾਉਣ ਦੀ ਆਗਿਆ ਨਾ ਦਿੱਤੀ, ਸਗੋਂ ਫ਼ਰੀਦ ਨੂੰ ਸਾਰੀ ਉਮਰ ਇਸ ਗੱਲ ਦਾ ਪਛਤਾਵਾ ਰਿਹਾ ਕਿ ਜਦ ਮੁਰਸ਼ਦ ਨੇ ਇਕ ਵਾਰ ਨਾਂਹ ਕਰ ਦਿੱਤੀ ਸੀ ਤਾਂ ਉਹਨੇ ਮੁਰਸ਼ਦ ਦੇ ਸਾਹਮਣੇ ਦਲੀਲ ਦੇਣ ਦੀ ਗੁਸਤਾਖ਼ੀ ਕਿਉਂ ਕੀਤੀ। ਇਸ ਪਰਥਾਇ ਬਾਬਾ ਫ਼ਰੀਦ ਦੇ ਮੁਰਸ਼ਦ ਦੀ ਇਸ ਗੱਲ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ ਕਿ ਉਹ ਖ਼ੁਦ ਅਤੇ ਚਿਸ਼ਤੀ ਸਿਲਸਿਲੇ ਦੇ ਬਾਕੀ ਵੱਡੇ ਦਰਵੇਸ਼ ਇਸ ਕਿਸਮ ਦੇ ਹਠ ਕਰਮਾਂ ਨੂੰ ਰੂਹਾਨੀ ਤਰੱਕੀ ਲਈ ਜ਼ਰੂਰੀ ਨਹੀਂ ਸਨ ਸਮਝਦੇ।[21] ਇਹ ਗੱਲ ਪੂਰੇ ਭਰੋਸੇ ਨਾਲ ਕਹੀ ਜਾ ਸਕਦੀ ਹੈ ਕਿ ਜੇ ਬਾਬਾ ਫ਼ਰੀਦ ਹਠ-ਮਾਰਗੀ ਹੁੰਦੇ ਤਾਂ ਗੁਰੂ ਸਾਹਿਬ ਕਿਸੇ ਸੂਰਤ ਵਿਚ ਉਨ੍ਹਾਂ ਦਾ ਕਲਾਮ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਨਾ ਕਰਦੇ। ਹਜ਼ਰਤ ਬਖ਼ਤਿਆਰ ਕਾਕੀ ਦੀ ਸ਼ਰਨ ਵਿਚ ਆਉਣ ਤੋਂ ਪਹਿਲੋਂ ਫ਼ਰੀਦ ਨੇ ਜਿਹੇ ਜਿਹੇ ਮਰਜ਼ੀ ਹਠ-ਕਰਮ ਸਾਧੇ ਹੋਣ, ਪਰ ਬਖ਼ਤਿਆਰ ਕਾਕੀ ਵਰਗੇ ਕਾਮਲ ਦਰਵੇਸ਼ ਦੀ ਸ਼ਰਨ ਪ੍ਰਾਪਤ ਹੋ ਜਾਣ ਤੋਂ ਬਾਦ ਫ਼ਰੀਦ ਦੁਆਰਾ ਇਸ ਤਰ੍ਹਾਂ ਦੇ ਹਠ-ਕਰਮਾਂ ਵਿਚ ਲੱਗਣਾ ਕਿਸੇ ਤਰ੍ਹਾਂ ਵੀ ਸੁਭਾਵਕ ਨਹੀਂ ਭਾਸਦਾ।* ਡਾ. ਨਿਜ਼ਾਮੀ, ਡਾ. ਕਾਲਾ ਸਿੰਘ ਬੇਦੀ[23] ਆਦਿ ਲੇਖਕਾਂ ਨੇ ਇਸ ਕਿਸਮ ਦੇ ਵਰਣਨਾਂ ਦੀ ਸੱਚਾਈ ਬਾਰੇ ਡੂੰਘੇ ਸੰਦੇਹ ਪ੍ਰਗਟ ਕੀਤੇ ਹਨ।

ਸਭ ਜੀਵਨੀਕਾਰਾਂ ਨੇ ਲਿਖਿਆ ਹੈ ਕਿ ਬਾਬਾ ਫ਼ਰੀਦ ਗ੍ਰਿਹਸਤੀ ਦਰਵੇਸ਼ ਸਨ। ਉਨ੍ਹਾਂ ਨੇ ਸ਼ਾਦੀ ਕੀਤੀ।† ਉਨ੍ਹਾਂ ਦੇ ਧੀਆਂ-ਪੁੱਤਰ ਸਨ। ਉਨ੍ਹਾਂ ਦੇ ਬੱਚਿਆਂ ਦੀਆਂ ਸ਼ਾਦੀਆਂ ਹੋਈਆਂ। ਇਸ ਤੋਂ ਵੀ ਪਤਾ ਲਗਦਾ ਹੈ ਕਿ ਆਪ ਨਾ ਤਿਆਗ-ਮਾਰਗੀ ਸਨ, ਨਾ ਹਠ-ਮਾਰਗੀ। ਆਪ ਦੇ ਜੀਵਨ ਦਾ ਮੂਲ ਆਧਾਰ ਪ੍ਰੇਮ ਦਾ ਹਠ ਹੈ, ਹਠ ਦਾ ਪ੍ਰੇਮ ਨਹੀਂ।

### ਹਾਂਸੀ ਵੱਲ ਰਵਾਨਗੀ

ਇਤਿਹਾਸ ਤੋਂ ਇਸ ਗੱਲ ਬਾਰੇ ਪੂਰੇ ਵੇਰਵੇ ਨਹੀਂ ਮਿਲਦੇ ਕਿ ਬਾਬਾ ਫ਼ਰੀਦ ਕਿੰਨੀ ਵਾਰ ਦਿੱਲੀ ਆਏ ਅਤੇ ਕਿੰਨਾ ਸਮਾਂ ਮੁਰਸ਼ਦ ਦੀ ਸੁਹਬਤ ਵਿਚ ਰਹੇ। 'ਜਵਾਹਰੁਲ-ਕਲਾਮ'[24] ਵਿਚ ਇਸ਼ਾਰਾ ਕੀਤਾ ਗਿਆ ਹੈ ਕਿ ਦਿੱਲੀ ਆਉਣ ਤੋਂ ਪਹਿਲਾਂ ਆਪ ਦੇ ਹਿਰਦੇ ਦਾ ਬਰਤਨ ਪੂਰੀ ਤਰ੍ਹਾਂ ਤਿਆਰ ਹੋ ਚੁੱਕਾ ਸੀ ਅਤੇ ਆਪ ਨੂੰ ਪੂਰਨਤਾ ਦੀ ਪ੍ਰਾਪਤੀ ਵਿਚ ਬਹੁਤੀ ਦੇਰ ਨਾ ਲੱਗੀ। ਮੁਰਸ਼ਦ ਦੀ ਰਹਿਮਤ, ਆਪਣੀ ਲਗਨ ਅਤੇ ਘਾਲਣਾ ਸਦਕਾ ਫ਼ਰੀਦ ਛੇਤੀ ਹੀ ਉਚੇਰੇ ਰੂਹਾਨੀ ਮੰਡਲਾਂ ਦਾ ਪਾਂਧੀ ਅਤੇ ਵਾਸੀ ਬਣ ਗਿਆ।

---

* ਦੇਖੋ 'ਫ਼ਵਾਇਦੁੱਲ-ਫ਼ੁਵਾਦ', ਉਰਦੂ ਤਰਜਮਾ, ਹਜ਼ਰਤ ਅਮੀਰ ਉੱਲਾ ਸੰਜਰੀ।[22]

† ਕੁਝ ਜੀਵਨੀਕਾਰਾਂ ਨੇ ਆਪ ਦੀਆਂ ਤਿੰਨ ਅਤੇ ਕੁਝ ਨੇ ਚਾਰ ਸ਼ਾਦੀਆਂ ਦੱਸੀਆਂ ਹਨ।

ਇਕ ਦਿਨ ਮੁਰਸ਼ਦ ਨੇ ਫ਼ਰੀਦ ਨੂੰ ਹਾਂਸੀ ਜਾਣ ਦਾ ਹੁਕਮ ਦਿੱਤਾ। ਫ਼ਰੀਦ ਨੇ ਕਿਹਾ, "ਹਜ਼ੂਰ ਮੈਂ ਆਪ ਦਾ ਖ਼ਾਦਮ ਹਾਂ, ਜਿਸ ਤਰ੍ਹਾਂ ਹੁਕਮ ਹੋਵੇ, ਉਸੇ ਤਰ੍ਹਾਂ ਕਰਾਂਗਾ।" ਮੁਰਸ਼ਦ ਨੇ ਫ਼ਰਮਾਇਆ "ਕੁੱਲ-ਮਾਲਕ ਦੀ ਇਹੋ ਰਜ਼ਾ ਹੈ।" ਇਹ ਕਹਿੰਦਿਆਂ ਹੋਇਆਂ ਮੁਰਸ਼ਦ ਨੇ ਆਪਣਾ ਮੁਸੱਲਾ ਅਤੇ ਅਸਾ (ਸੋਟਾ) ਫ਼ਰੀਦ ਨੂੰ ਦੇ ਦਿੱਤਾ ਅਤੇ ਫ਼ਰਮਾਇਆ, "ਮੈਨੂੰ ਚਿਸ਼ਤੀ ਪੀਰਾਂ ਤੋਂ ਪੀੜ੍ਹੀ-ਦਰ-ਪੀੜ੍ਹੀ ਮਿਲੀਆਂ ਚੀਜ਼ਾਂ ਖ਼ਿਰਕਾ (ਚੋਲਾ), ਸੱਜਾਦਾ (ਆਸਣ), ਦਸਤਾਰ ਅਤੇ ਖੜਾਵਾਂ ਤੇਰੀ ਅਮਾਨਤ ਹਨ। ਇਹ ਚੀਜ਼ਾਂ ਮੈਂ ਕਾਜ਼ੀ ਹਮੀਦੁੱਦੀਨ ਨਗੌਰੀ ਨੂੰ ਦੇ ਜਾਵਾਂਗਾ। ਤੂੰ ਮੇਰੀ ਵਫ਼ਾਤ (ਅਕਾਲ-ਚਲਾਣੇ) ਦੇ ਪੰਜਵੇਂ ਦਿਨ ਦਿੱਲੀ ਪਹੁੰਚੇਂਗਾ, ਤਾਂ ਤੇਰੀ ਇਹ ਅਮਾਨਤ ਵੀ ਤੈਨੂੰ ਮਿਲ ਜਾਵੇਗੀ।"[25] ਇਹ ਕਹਿੰਦਿਆਂ ਹੋਇਆਂ ਹਜ਼ਰਤ ਬਖ਼ਤਿਆਰ ਕਾਕੀ ਨੇ ਫ਼ਰੀਦ ਨੂੰ ਛੋਟੇ ਬੱਚੇ ਵਾਂਗ ਆਪਣੀ ਗੋਦ ਵਿਚ ਬਿਠਾ ਕੇ ਪਿਆਰ ਕੀਤਾ ਅਤੇ ਫ਼ਰਮਾਇਆ, "ਇਹ ਸਾਡੀ ਆਖ਼ਰੀ ਬਾਹਰੀ ਮੁਲਾਕਾਤ ਹੈ। ਨਾ ਮੈਂ ਆਪਣੇ ਮੁਰਸ਼ਦ ਦੇ ਅੰਤ ਸਮੇਂ ਉਹਦੇ ਕੋਲ ਸੀ ਅਤੇ ਨਾ ਹੀ ਮੇਰੇ ਅੰਤ ਸਮੇਂ ਤੂੰ ਮੇਰੇ ਕੋਲ ਹੋਵੇਂਗਾ।"[26] ਇਸ ਤਰ੍ਹਾਂ ਇਕ ਮਹਾਨ ਪੀਰ ਅਤੇ ਉਹਦਾ, ਉਹਦੇ ਵਰਗਾ ਹੀ ਮਹਾਨ ਮੁਰੀਦ, ਜਿਸਮਾਨੀ ਤੌਰ ਤੇ ਸਦਾ ਲਈ ਇਕ ਦੂਜੇ ਤੋਂ ਜੁਦਾ ਹੋ ਗਏ।

**ਹਾਂਸੀ ਵਿਖੇ**

ਫ਼ਰੀਦ ਨੇ ਦਿੱਲੀ ਨੂੰ ਛੱਡ ਕੇ ਹਾਂਸੀ (ਜ਼ਿਲ੍ਹਾ ਹਿਸਾਰ) ਵਿਚ ਜਾ ਟਿਕਾਣਾ ਕੀਤਾ। ਉਨ੍ਹਾਂ ਦਿਨਾਂ ਵਿਚ ਹਾਂਸੀ ਇੱਕ ਛਾਉਣੀ ਸੀ। ਆਪ ਨੇ ਸੋਚਿਆ ਕਿ ਏਥੇ ਗੁਮਨਾਮੀ ਵਿਚ ਰਹਿੰਦਿਆਂ ਹੋਇਆਂ ਭਜਨ-ਬੰਦਗੀ ਦਾ ਸਿਲਸਿਲਾ ਜਾਰੀ ਰਖਣਾ ਵਧੇਰੇ ਆਸਾਨ ਹੋਵੇਗਾ।

ਕਸਤੂਰੀ ਨੂੰ ਲੱਖ ਛੁਪਾ ਕੇ ਰੱਖੋ, ਉਸ ਦੀ ਸੁਗੰਧੀ ਬਾਹਰ ਨਿਕਲ ਹੀ ਜਾਂਦੀ ਹੈ। ਮਾਲਕ ਦਾ ਭਾਣਾ ਕਿ ਇਕ ਦਿਨ ਇਕ ਪ੍ਰਸਿੱਧ ਦਰਵੇਸ਼ ਮੌਲਾਨਾ ਨੂਰ ਤੁਰਕ ਹਾਂਸੀ ਆਏ। ਉਨ੍ਹਾਂ ਦਾ ਵਾਅਜ਼ (ਕਥਾ) ਬਹੁਤ ਉੱਚੇ ਦਰਜੇ ਦਾ ਸੀ। ਉਹ ਕਥਾ ਕਰ ਰਹੇ ਸਨ ਕਿ ਫ਼ਰੀਦ ਵੀ ਪਾਟੀ ਪੁਰਾਣੀ ਗੋਦੜੀ ਪਾਈ ਓਥੇ ਪਹੁੰਚ ਗਿਆ ਅਤੇ ਚੁੱਪ-ਚਾਪ ਇਕੱਠ ਵਿਚ ਪਿੱਛੇ ਕਰ ਕੇ ਬੈਠ ਗਿਆ। ਮੌਲਾਨਾ ਨੂਰ ਤੁਰਕ ਫ਼ਰੀਦ ਨੂੰ ਪਹਿਲੋਂ ਕਦੇ ਨਹੀਂ ਸੀ ਮਿਲੇ, ਪਰ ਫ਼ਰੀਦ ਦੇ ਚਿਹਰੇ ਤੋਂ ਉਹਦੀ ਅੰਦਰਲੀ ਅਵਸਥਾ ਦਾ ਅਨੁਮਾਨ ਲਾ ਕੇ ਉਹ ਇਕ ਦਮ ਬੋਲ ਪਏ, "ਮੁਸਲਮਾਨ ਭਰਾਵੋ, ਰਮਜ਼ਾਂ ਦਾ ਭੇਦੀ ਸੱਚਾ ਜੌਹਰੀ ਆ ਗਿਆ ਹੈ। ਇਸ ਗੋਦੜੀ ਵਿਚ ਛੁਪੇ ਲਾਲ ਦਾ ਦੀਦਾਰ ਕਰੋ।"[27] ਸਭ ਨਜ਼ਰਾਂ ਇਕ ਦਮ ਫ਼ਰੀਦ ਉੱਤੇ ਗੱਡੀਆਂ ਗਈਆਂ। ਬੁਢਾਪੇ ਦੀ ਉਮਰ ਵਿਚ ਪਹੁੰਚ ਕੇ ਬਾਬਾ ਫ਼ਰੀਦ ਆਪਣੇ ਮੁਰੀਦਾਂ ਨੂੰ ਕਹਿੰਦੇ ਹੁੰਦੇ ਸਨ ਕਿ ਜਿਹੜੇ ਸ਼ਬਦ ਉਸ ਦਰਵੇਸ਼ ਨੇ ਮੇਰੀ ਤਾਰੀਫ਼ ਵਿਚ ਵਰਤੇ ਸਨ, ਉਹਨੇ ਕਦੇ ਕਿਸੇ

ਬਾਦਸ਼ਾਹ ਲਈ ਵੀ ਨਹੀਂ ਵਰਤੇ ਹੋਣੇ। ਆਪ ਕਹਿੰਦੇ ਹੁੰਦੇ ਸਨ ਕਿ ਇਹ ਉਸ ਦਰਵੇਸ਼ ਦੀ ਵਡਿਆਈ ਸੀ, ਨਹੀਂ ਤਾਂ ਮੈਂ ਤਾਂ ਖ਼ੁਦਾ ਦਾ ਨਾਚੀਜ਼ ਗ਼ੁਲਾਮ ਹਾਂ।

ਇਸ ਘਟਨਾ ਨਾਲ ਫ਼ਰੀਦ ਦੀ ਉਪਮਾ ਸਾਰੀ ਹਾਂਸੀ ਵਿਚ ਫੈਲ ਗਈ ਅਤੇ ਰੂਹਾਨੀਅਤ ਦੇ ਖੋਜੀ ਵੱਡੀ ਗਿਣਤੀ ਵਿਚ ਉਨ੍ਹਾਂ ਦੇ ਦਰਸ਼ਨਾਂ ਲਈ ਆਉਣੇ ਸ਼ੁਰੂ ਹੋ ਗਏ। ਹਾਂਸੀ ਵਿਚ ਨਿਵਾਸ ਦੌਰਾਨ ਹੀ ਬਾਬਾ ਫ਼ਰੀਦ ਦਾ ਪ੍ਰਸਿੱਧ ਮੁਰੀਦ ਸ਼ੇਖ਼ ਜਮਾਲੁੱਦੀਨ ਉਨ੍ਹਾਂ ਦੀ ਸ਼ਰਨ ਵਿਚ ਆਇਆ। ਬਾਦ ਵਿਚ ਆਪ ਨੇ ਉਹਨੂੰ ਆਪਣਾ ਖ਼ਲੀਫ਼ਾ ਵੀ ਥਾਪਿਆ। ਕੁਝ ਇਤਿਹਾਸਕਾਰਾਂ ਅਨੁਸਾਰ ਆਪ 12 ਸਾਲ ਅਤੇ ਕੁਝ ਦੂਸਰਿਆਂ ਅਨੁਸਾਰ 19-20 ਸਾਲ ਤਕ ਹਾਂਸੀ ਵਿਖੇ ਰਹੇ। ਆਪ ਨੇ ਆਪਣੇ ਮੁਰਸ਼ਦ ਹਜ਼ਰਤ ਬਖ਼ਤਿਆਰ ਕਾਕੀ ਦੇ ਚੋਲਾ ਤਿਆਗਣ ਤੋਂ ਬਾਦ ਹੀ ਹਾਂਸੀ ਤੋਂ ਵਿਦਾ ਲਈ।

### ਹਜ਼ਰਤ ਕਾਕੀ ਦੇ ਜਾਨਸ਼ੀਨ

ਪੀਰ ਅਤੇ ਮੁਰੀਦ ਦੇ ਨਿਰਮਲ ਪ੍ਰੇਮ ਦੇ ਅਦਭੁਤ ਰਿਸ਼ਤੇ ਨੂੰ ਲਫ਼ਜ਼ਾਂ ਵਿਚ ਬਿਆਨ ਕਰ ਸਕਣਾ ਅਸੰਭਵ ਹੈ। ਨਾ ਮੁਰੀਦ ਮੁਰਸ਼ਦ ਤੋਂ ਦੂਰ ਜਾਣਾ ਚਾਹੁੰਦਾ ਹੈ, ਨਾ ਮੁਰਸ਼ਦ, ਮੁਰੀਦ ਨੂੰ ਅੱਖੋਂ ਓਹਲੇ ਕਰਨਾ ਚਾਹੁੰਦਾ ਹੈ। ਪਰ ਜਿਸ ਮੁਰੀਦ ਨੇ ਅੱਗੋਂ ਮੁਰਸ਼ਦ ਦੀ ਥਾਂ ਲੈਣੀ ਹੁੰਦੀ ਹੈ, ਮੁਰਸ਼ਦ ਉਸ ਨੂੰ ਸ਼ੁਰੂ ਤੋਂ ਹੀ ਉਸ ਜ਼ਿੰਮੇਂਦਾਰੀ ਲਈ ਤਿਆਰ ਕਰਨਾ ਸ਼ੁਰੂ ਕਰ ਦਿੰਦਾ ਹੈ। ਹਜ਼ਰਤ ਕਾਕੀ ਨੇ ਆਪਣੀ ਗੱਦੀ ਫ਼ਰੀਦ ਨੂੰ ਸੌਂਪਣ ਦਾ ਫ਼ੈਸਲਾ ਕਈ ਸਾਲ ਪਹਿਲਾਂ ਸੁਣਾ ਦਿੱਤਾ ਸੀ। ਗੱਦੀ ਦੇ ਚਾਹਵਾਨਾਂ ਨੂੰ ਨਿਰਾਸ਼ਾ ਜ਼ਰੂਰ ਹੋਈ ਪਰ ਪੀਰ ਦਾ ਹੁਕਮ ਅਟੱਲ ਸੀ। ਇਸ ਹੁਕਮ ਦੇ ਪਿੱਛੇ ਖ਼ੁਦਾ ਦੀ ਰਜ਼ਾ, ਮੁਰਸ਼ਦ ਦੀ ਮੌਜ, ਫ਼ਰੀਦ ਦੀ ਬੇਮਿਸਾਲ ਕਮਾਈ ਅਤੇ ਮੁਰਸ਼ਦ-ਪ੍ਰਸਤੀ ਸ਼ਾਮਲ ਸੀ।

ਕਿਹਾ ਜਾਂਦਾ ਹੈ ਕਿ ਜਿਸ ਰਾਤ ਮੁਰਸ਼ਦ ਕੁਤਬੁੱਦੀਨ ਬਖ਼ਤਿਆਰ ਕਾਕੀ ਨੇ ਦੁਨੀਆ ਤੋਂ ਕੂਚ ਕਰਨਾ ਸੀ, ਫ਼ਰੀਦ ਨੂੰ ਬਸ਼ਾਰਤ ਹੋਈ ਕਿ ਮੁਰਸ਼ਦ ਮੈਨੂੰ ਬੁਲਾ ਰਿਹਾ ਹੈ। ਫ਼ਰੀਦ ਸਵੇਰੇ ਤੜਕੇ ਦਿੱਲੀ ਲਈ ਤੁਰ ਪਿਆ। ਫ਼ਰੀਦ ਨੂੰ ਮੁਰਸ਼ਦ ਦੇ ਦਿਹਾਂਤ ਦੀ ਖ਼ਬਰ ਦੇਣ ਲਈ ਭੇਜਿਆ ਗਿਆ ਕਾਸਦ, ਉਹਨੂੰ ਰਾਹ ਵਿਚ ਮਿਲਿਆ। ਫ਼ਰੀਦ ਪੰਜਵੇਂ ਦਿਨ ਦਿੱਲੀ ਪੁੱਜਾ।* ਮੁਰਸ਼ਦ ਦੇ ਹੁਕਮ ਮੁਤਾਬਿਕ ਕਾਜ਼ੀ ਹਮੀਦੁੱਦੀਨ ਨਗੌਰੀ ਨੇ ਮੁਰਸ਼ਦ ਦੁਆਰਾ ਦਿੱਤੀਆਂ ਵਸਤਾਂ ਫ਼ਰੀਦ ਨੂੰ ਸੌਂਪ ਦਿੱਤੀਆਂ। ਫ਼ਰੀਦ ਨੇ ਬੜੇ ਪਿਆਰ ਅਤੇ ਸਤਿਕਾਰ ਨਾਲ ਮੁਰਸ਼ਦ ਦਾ ਖ਼ਿਰਕਾ (ਚੋਲਾ) ਆਪਣੇ ਸਿਰ ਉੱਤੇ ਰੱਖ ਲਿਆ ਅਤੇ ਮੁਰਸ਼ਦ ਦੇ ਹੁਕਮ ਮੁਤਾਬਿਕ ਚਿਸ਼ਤੀ ਸਿਲਸਿਲੇ ਦੇ ਮੁਖੀ ਦਾ ਕਾਰਜ ਸੰਭਾਲ ਲਿਆ।

---

* ਵਧੇਰੇ ਵਿਸਥਾਰ ਲਈ ਦੇਖੋ: ਨਿਜ਼ਾਮੀ, ਪੰ. 34.

ਦਿੱਲੀ ਵਿਚ ਜ਼ਿੰਦਗੀ ਦੀ ਚਾਲ-ਢਾਲ ਹਾਂਸੀ ਤੋਂ ਬਿਲਕੁਲ ਵੱਖਰੀ ਕਿਸਮ ਦੀ ਸੀ। ਰਾਜਧਾਨੀ ਦੀ ਚਹਿਲ-ਪਹਿਲ ਵਿਚ ਹਾਂਸੀ ਵਾਲੀ ਸ਼ਾਂਤੀ ਕਿੱਥੇ! ਏਥੇ ਬਾਬਾ ਫ਼ਰੀਦ ਨੂੰ ਕਦੇ ਇਕ ਜਲਸੇ ਵਿਚ ਜਾਣਾ ਪੈਂਦਾ, ਕਦੇ ਦੂਜੇ ਵਿਚ। ਉਨ੍ਹਾਂ ਨੂੰ ਤੇਜ਼ ਰਫ਼ਤਾਰ ਅਤੇ ਹਫੜਾ-ਦਫੜੀ ਵਾਲਾ ਇਹ ਜੀਵਨ ਪਸੰਦ ਨਹੀਂ ਸੀ। ਹਾਲਤ ਏਥੋਂ ਤਕ ਪਹੁੰਚ ਗਈ ਕਿ ਹਾਂਸੀ ਤੋਂ ਸਰਹੰਗਾਂ ਨਾਮੀ ਸ਼ਰਧਾਲੂ ਆਪ ਨੂੰ ਮਿਲਣ ਆਇਆ ਤਾਂ ਸੇਵਕ ਨੇ ਕਈ ਦਿਨ ਉਹਨੂੰ ਬਾਹਰ ਹੀ ਰੋਕੀ ਰਖਿਆ। ਇਕ ਦਿਨ ਆਪ ਅਚਾਨਕ ਬਾਹਰ ਨਿਕਲੇ ਤਾਂ ਮਸਤਾਨੇ ਨੇ ਆਪ ਦੇ ਕਦਮਾਂ ਉੱਤੇ ਡਿਗ ਕੇ ਅਰਜ਼ ਕੀਤੀ, "ਹਜ਼ਰਤ, ਹਾਂਸੀ ਵਿਚ ਆਪ ਨੂੰ ਮਿਲਣਾ ਬਹੁਤ ਆਸਾਨ ਸੀ, ਪਰ ਏਥੇ ਬਹੁਤ ਮੁਸ਼ਕਲ ਹੈ।" ਬਾਬਾ ਫ਼ਰੀਦ ਨੇ ਫ਼ੌਰਨ ਦਿੱਲੀ ਛੱਡ ਕੇ ਹਾਂਸੀ ਵਾਪਸ ਜਾਣ ਦਾ ਫ਼ੈਸਲਾ ਸੁਣਾ ਦਿੱਤਾ। ਸ਼ਰਧਾਲੂਆਂ ਨੇ ਅਰਜ਼ ਕੀਤੀ ਕਿ ਆਪ ਦੇ ਮੁਰਸ਼ਦ ਨੇ ਆਪ ਨੂੰ ਆਪਣੀ ਗੱਦੀ ਬਖ਼ਸ਼ੀ ਹੈ। ਉਹ ਦਿੱਲੀ ਰਹਿੰਦੇ ਸਨ, ਆਪ ਨੂੰ ਵੀ ਦਿੱਲੀ ਹੀ ਰਹਿਣਾ ਚਾਹੀਦਾ ਹੈ। ਬਾਬਾ ਫ਼ਰੀਦ ਨੇ ਕਿਹਾ ਕਿ ਮੈਂ ਸ਼ਹਿਰ ਵਿਚ ਰਹਾਂ ਜਾਂ ਬੀਆਬਾਨ ਵਿਚ, ਮੇਰੇ ਮੁਰਸ਼ਦ ਦੀ ਰਹਿਮਤ ਸਦਾ ਮੇਰੇ ਨਾਲ ਹੈ।[28]

ਦਰਅਸਲ ਬਾਬਾ ਫ਼ਰੀਦ ਦਿੱਲੀ ਦੇ ਸਿਆਸੀ ਮਾਹੌਲ ਤੋਂ ਦੂਰ ਰਹਿਣਾ ਚਾਹੁੰਦੇ ਸਨ। ਹਜ਼ਰਤ ਬਖ਼ਤਿਆਰ ਕਾਕੀ ਦੇ ਅਕਾਲ-ਚਲਾਣਾ ਕਰ ਜਾਣ ਤੋਂ ਕੁਝ ਮਹੀਨੇ ਬਾਦ ਹੀ ਸ਼ਾਹ ਇਲਤਮਸ਼ ਵੀ ਪਰਲੋਕ ਸਿਧਾਰ ਗਿਆ। ਉਹ ਆਲਮਾਂ ਅਤੇ ਦਰਵੇਸ਼ਾਂ ਦਾ ਕਦਰਦਾਨ ਅਤੇ ਸ਼ਰਧਾਲੂ ਸੀ। ਉਹਦੇ ਬਾਦ ਦਿੱਲੀ-ਦਰਬਾਰ ਸਾਜ਼ਿਸ਼ਾਂ ਦਾ ਅਖਾੜਾ ਬਣ ਗਿਆ। ਬਾਬਾ ਫ਼ਰੀਦ ਦਿੱਲੀ ਵਿਚ ਚਿਸ਼ਤੀ ਸਿਲਸਿਲੇ ਦਾ ਕਾਰਜ ਆਪਣੇ ਗੁਰ-ਭਾਈ ਬਦਰੁੱਦੀਨ ਗ਼ਜ਼ਨਵੀ ਨੂੰ ਸੌਂਪ ਕੇ ਖ਼ੁਦ ਦਿੱਲੀ ਤੋਂ ਰਵਾਨਾ ਹੋ ਗਏ।

ਇਕ ਅਹਿਲਕਾਰ ਨੇ ਬਦਰੁੱਦੀਨ ਲਈ ਖ਼ੂਬਸੂਰਤ ਖ਼ਾਨਗਾਹ ਬਣਵਾ ਦਿੱਤੀ ਜੋ ਰਾਜਸੀ ਚਾਲਾਂ ਦਾ ਅੱਡਾ ਅਤੇ ਬਦਰੁੱਦੀਨ ਦੀ ਤਬਾਹੀ ਦਾ ਕਾਰਨ ਬਣ ਗਈ। ਇਸ ਤੋਂ ਪਤਾ ਲਗਦਾ ਹੈ ਕਿ ਬਾਬਾ ਫ਼ਰੀਦ ਨੇ ਦਿੱਲੀ ਦੇ ਰਾਜਸੀ ਮਾਹੌਲ ਤੋਂ ਦੂਰ ਰਹਿਣ ਦਾ ਜਿਹੜਾ ਫ਼ੈਸਲਾ ਕੀਤਾ ਸੀ, ਉਹ ਭਾਰੀ ਦੂਰ-ਅੰਦੇਸ਼ੀ ਦਾ ਸੂਚਕ ਸੀ।[29]

**ਅਜੋਧਨ**

ਜੇ ਬਾਬਾ ਫ਼ਰੀਦ ਦਿੱਲੀ ਨਹੀਂ ਸਨ ਰਹਿਣਾ ਚਾਹੁੰਦੇ ਤਾਂ ਹਾਂਸੀ ਵੀ ਨਹੀਂ ਸਨ ਰੁਕਣਾ ਚਾਹੁੰਦੇ, ਕਿਉਂਕਿ ਓਥੇ ਵੀ ਉਨ੍ਹਾਂ ਦੀ ਪ੍ਰਸਿੱਧੀ ਫੈਲ ਚੁੱਕੀ ਸੀ। ਆਪ ਹਾਂਸੀ ਤੋਂ ਛੇਤੀ ਹੀ ਆਪਣੇ ਪਿੰਡ ਖੋਤਵਾਲ ਵਾਪਸ ਆ ਗਏ। ਜਦੋਂ ਏਥੇ ਵੀ ਸ਼ਰਧਾਲੂਆਂ ਦਾ ਤਾਂਤਾ ਲਗ ਗਿਆ ਤਾਂ ਆਪ ਅਜੋਧਨ ਚਲੇ ਗਏ ਅਤੇ ਆਪਣੇ ਆਖ਼ਰੀ ਸੁਆਸਾਂ ਤਕ ਉੱਥੇ ਹੀ ਟਿਕੇ ਰਹੇ।

ਉਨ੍ਹੀਂ ਦਿਨੀਂ ਅਜੋਧਨ ਆਵਾਜਾਈ ਦਾ ਇਕ ਅਹਿਮ ਕੇਂਦਰ ਸੀ। ਡੇਰਾ ਗ਼ਾਜ਼ੀ ਖਾਂ ਤੇ ਡੇਰਾ ਇਸਮਾਈਲ ਖਾਂ ਤੋਂ ਆਉਂਦੀਆਂ ਦੋ ਵੱਡੀਆਂ ਪੱਛਮੀ ਸੜਕਾਂ ਏਥੇ ਮਿਲਦੀਆਂ ਸਨ। ਇਨ੍ਹਾਂ ਰਾਹੀਂ ਹਿੰਦੁਸਤਾਨ ਮਧ-ਏਸ਼ੀਆ, ਈਰਾਨ ਅਤੇ ਤੁਰਕਿਸਤਾਨ ਨਾਲ ਜੁੜਿਆ ਹੋਇਆ ਸੀ। ਏਥੋਂ ਕਈ ਸੜਕਾਂ ਦੇਸ਼ ਦੇ ਵੱਖ-ਵੱਖ ਹਿੱਸਿਆਂ ਵੱਲ ਵੀ ਜਾਂਦੀਆਂ ਸਨ। ਹਮਲਾਵਰ ਫ਼ੌਜਾਂ, ਵਪਾਰੀਆਂ ਦੇ ਕਾਫ਼ਲੇ ਅਤੇ ਮੁਸਾਫ਼ਰ ਸਭ ਏਥੋਂ ਲੰਘ ਕੇ ਜਾਂਦੇ ਸਨ।

ਅਜੋਧਨ ਨੂੰ ਅੱਜ-ਕਲ੍ਹ ਪਾਕਪਟਨ ਕਿਹਾ ਜਾਂਦਾ ਹੈ। ਪਟਨ, ਪੱਤਣ ਤੋਂ ਬਣਿਆ ਹੈ ਅਤੇ ਪਾਕ ਦਾ ਅਰਥ ਹੈ, ਪਵਿੱਤਰ। ਦਰਿਆ ਸਿੰਧ ਦੇ ਕੰਢੇ ਦਾ ਇਹ ਪੱਤਣ ਬਾਬਾ ਫ਼ਰੀਦ ਦੇ ਨਾਂ ਤੇ ਪਾਕਪੱਤਣ, ਨੇਕ ਲੋਕਾਂ ਦੇ ਪਾਰ ਜਾਣ ਦਾ ਪੱਤਣ, ਨਾਂ ਨਾਲ ਪ੍ਰਸਿੱਧ ਹੋ ਗਿਆ।

ਉਨ੍ਹੀਂ ਦਿਨੀਂ ਏਥੇ ਅਜਿਹੇ ਅਨਪੜ੍ਹ ਅਤੇ ਗਵਾਰ ਕਬੀਲੇ ਆਬਾਦ ਸਨ, ਜੋ ਕਈ ਕਿਸਮ ਦੇ ਵਹਿਮਾਂ-ਭਰਮਾਂ ਦਾ ਸ਼ਿਕਾਰ ਸਨ। ਬਾਬਾ ਫ਼ਰੀਦ ਵਰਗੇ ਗੋਸ਼ਾ-ਨਸ਼ੀਨ (ਇਕਾਂਤ-ਵਾਸੀ) ਦਰਵੇਸ਼ ਲਈ ਇਸ ਤੋਂ ਵਧੀਆ ਥਾਂ ਹੋਰ ਕਿਹੜੀ ਹੋ ਸਕਦੀ ਸੀ! ਬਾਬਾ ਫ਼ਰੀਦ ਨੇ ਏਥੇ ਵੀ ਭਜਨ-ਬੰਦਗੀ ਦਾ ਕਾਰਜ ਪੂਰੇ ਜ਼ੋਰ-ਸ਼ੋਰ ਨਾਲ ਜਾਰੀ ਰਖਿਆ। ਹੌਲੀ-ਹੌਲੀ ਏਥੇ ਵੀ ਆਪ ਦੀ ਪਾਰਸਾਈ (ਪਵਿੱਤਰਤਾ) ਅਤੇ ਬਜ਼ੁਰਗੀ ਦੀ ਸੁਗੰਧੀ ਬਾਹਰ ਫੈਲਣੀ ਸ਼ੁਰੂ ਹੋ ਗਈ ਅਤੇ ਰੂਹਾਨੀਅਤ ਦੇ ਚਾਹਵਾਨ ਭਾਰੀ ਗਿਣਤੀ ਵਿਚ ਆਪ ਕੋਲ ਆਉਣੇ ਸ਼ੁਰੂ ਹੋ ਗਏ। ਅਸਲ ਵਿਚ ਹਰ ਕਾਮਲ ਦਰਵੇਸ਼ ਦੇ ਗੁਪਤ ਰਹਿਣ ਅਤੇ ਪਰਗਟ ਹੋਣ ਦਾ ਵਕਤ ਕੁੱਲ-ਮਾਲਕ ਵੱਲੋਂ ਨਿਸ਼ਚਿਤ ਕੀਤਾ ਹੁੰਦਾ ਹੈ। ਜਦ ਵਕਤ ਆਇਆ ਤਾਂ ਬਾਬਾ ਫ਼ਰੀਦ ਨੇ ਲੋਕਾਂ ਨੂੰ ਖੁਲ੍ਹੇ-ਆਮ ਦੀਦਾਰ ਦੇਣ ਅਤੇ ਕੁੱਲ-ਮਾਲਕ ਦੀ ਇਬਾਦਤ ਦੇ ਸੱਚੇ ਰਾਹ ਦਾ ਭੇਦ ਸਮਝਾਉਣ ਦਾ ਕਾਰਜ ਸ਼ੁਰੂ ਕਰ ਦਿੱਤਾ।[30] ਨਤੀਜਾ ਇਹ ਹੋਇਆ ਕਿ ਬਾਬਾ ਫ਼ਰੀਦ ਦੀ ਮਹਾਨਤਾ ਦੀ ਸੁਗੰਧੀ ਸਾਰੇ ਦੇਸ਼ ਵਿਚ ਹੀ ਨਹੀਂ, ਬਾਹਰਲੇ ਦੇਸ਼ਾਂ ਤਕ ਵੀ ਫੈਲਣੀ ਸ਼ੁਰੂ ਹੋ ਗਈ। ਇਸ ਨਾਲ ਜਿੱਥੇ ਸੱਚੇ ਜਿਗਿਆਸੂ ਖ਼ੁਸ਼ੀ-ਖ਼ੁਸ਼ੀ ਆਪ ਦੀ ਸ਼ਰਨ ਵਿਚ ਆ ਕੇ ਆਪਣੀ ਰੂਹਾਨੀ ਪਿਆਸ ਬੁਝਾਉਣ ਲਗੇ, ਉਥੇ ਬਾਹਰਮੁਖੀ ਕਿਤਾਬੀ ਗਿਆਨ ਦੇ ਕੈਦੀ, ਫ਼ਰੀਦ ਦੀ ਦਿਨੋ-ਦਿਨ ਵੱਧ ਰਹੀ ਸ਼ੁਹਰਤ ਤੋਂ ਬਹੁਤ ਦੁਖੀ ਹੋਏ।[31]

ਬਾਬਾ ਫ਼ਰੀਦ ਨੇ ਕਸਬੇ ਤੋਂ ਬਾਹਰ ਡੇਢ ਸੌ ਫ਼ੁੱਟ ਉੱਚੇ ਟਿੱਲੇ ਉੱਤੇ ਆਪਣਾ ਜਮਾਤਖ਼ਾਨਾ ਬਣਾਇਆ। ਇਹ ਇਕ ਵੱਡਾ ਕੱਚਾ ਕੋਠਾ ਸੀ ਜੋ ਮੁਰੀਦਾਂ ਅਤੇ ਮੁਸਾਫ਼ਰਾਂ ਵਾਸਤੇ, ਜੋ ਏਥੇ ਵੱਡੀ ਗਿਣਤੀ ਵਿਚ ਆਉਂਦੇ ਰਹਿੰਦੇ ਸਨ, ਬਣਾਇਆ ਗਿਆ ਸੀ। ਸਾਰੇ ਪੰਜਾਬ ਤੋਂ, ਹਿੰਦੁਸਤਾਨ ਦੇ ਵੱਖ-ਵੱਖ ਭਾਗਾਂ ਤੇ ਤੁਰਕਿਸਤਾਨ,

ਈਰਾਨ ਆਦਿ ਤੋਂ ਆਉਣ ਵਾਲੇ ਲੋਕ ਕੁਝ ਦੇਰ ਲਈ ਇਸ ਜਮਾਤਖ਼ਾਨੇ ਵਿਚ ਠਹਿਰ ਜਾਂਦੇ ਸਨ।

ਬਾਬਾ ਫ਼ਰੀਦ ਦੀ ਦਿਨ-ਰਾਤ ਵਧ ਰਹੀ ਪ੍ਰਸਿੱਧੀ ਨੂੰ ਦੇਖ ਕੇ ਅਜੋਧਨ ਦਾ ਕਾਜ਼ੀ ਈਰਖਾ ਨਾਲ ਸੜ-ਬਲ ਗਿਆ। ਉਹਦੀ ਚੁੱਕ ਵਿਚ ਆ ਕੇ ਇਲਾਕੇ ਦੇ ਜਗੀਰਦਾਰਾਂ ਅਤੇ ਅਹਿਲਕਾਰਾਂ ਨੇ ਬਾਬਾ ਫ਼ਰੀਦ ਅਤੇ ਉਹਦੇ ਪਰਿਵਾਰ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਕਾਮਲ ਸੂਫ਼ੀ ਦਰਵੇਸ਼ਾਂ ਦੇ ਪੂਰਨਿਆਂ ਉੱਤੇ ਚਲਦਿਆਂ ਹੋਇਆਂ ਬਾਬਾ ਫ਼ਰੀਦ ਨੇ ਹਰ ਕਿਸਮ ਦੀ ਵਿਰੋਧਤਾ ਨੂੰ ਬਹੁਤ ਧੀਰਜ ਅਤੇ ਸਬਰ-ਸ਼ੁਕਰ ਨਾਲ ਸਿਰ ਉੱਤੇ ਝੱਲਿਆ।

ਬਾਬਾ ਫ਼ਰੀਦ ਦੀ ਬਰਦਾਸ਼ਤ ਦੀ ਸੀਮਾ ਸਮੁੰਦਰ ਤੋਂ ਵੱਧ ਸੀ। ਉਹ ਕਦੇ ਕਿਸੇ ਨਾਲ ਵਾਦ-ਵਿਵਾਦ ਅਤੇ ਝਗੜੇ ਵਿਚ ਨਾ ਪੈਂਦੇ। ਕਾਜ਼ੀ ਨੇ ਮੁਲਤਾਨ ਦੇ ਆਲਮਾਂ ਤੋਂ ਬਾਬਾ ਫ਼ਰੀਦ ਵਿਰੁੱਧ ਫ਼ਤਵਾ ਲੈਣ ਦੀ ਕੋਸ਼ਿਸ਼ ਕੀਤੀ, ਪਰ ਉਨ੍ਹਾਂ ਨੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਫ਼ਰੀਦ ਵਰਗੇ ਰੱਬ ਦੇ ਸੱਚੇ ਦਰਵੇਸ਼ ਵਿਰੁੱਧ ਉਂਗਲੀ ਚੁੱਕ ਸਕਣਾ ਅਸੰਭਵ ਹੈ।[32]

ਕਾਜ਼ੀ ਦੇ ਕਲੇਜੇ ਠੰਡ ਨਾ ਪਈ। ਉਹ ਅੰਦਰ ਹੀ ਅੰਦਰ ਵਿੱਸ ਘੋਲਣ ਲੱਗਾ। ਆਖ਼ਰ ਉਹਨੇ ਭਾੜੇ ਦੇ ਇਕ ਕਾਤਲ ਦੁਆਰਾ ਬਾਬਾ ਫ਼ਰੀਦ ਦੀ ਹੱਤਿਆ ਕਰਵਾਉਣ ਦੀ ਕੋਸ਼ਿਸ਼ ਕੀਤੀ। ਜਦ ਉਹ ਵਿਅਕਤੀ ਕਤਲ ਦੇ ਇਰਾਦੇ ਨਾਲ ਉੱਥੇ ਗਿਆ ਤਾਂ ਬਾਬਾ ਫ਼ਰੀਦ ਧਿਆਨ ਵਿਚ ਮਗਨ ਬੈਠੇ ਸਨ। ਅਚਾਨਕ ਬਾਬਾ ਫ਼ਰੀਦ ਨੇ, ਬਿਨਾਂ ਅੱਖਾਂ ਖੋਲ੍ਹੇ, ਕੋਲ ਖੜ੍ਹੇ ਆਪਣੇ ਪਰਮ-ਸ਼ਿੱਸ਼ ਨਿਜ਼ਾਮੁੱਦੀਨ ਔਲੀਆ ਨੂੰ ਆਉਣ ਵਾਲੇ ਦਾ ਸਾਰਾ ਹੁਲੀਆ ਬਿਆਨ ਕਰਦਿਆਂ ਹੋਇਆਂ ਫ਼ਰਮਾਇਆ ਕਿ ਇਸ ਭਲੇਮਾਣਸ ਨੂੰ ਕਹੋ ਕਿ ਆਪਣੀ ਇੱਜ਼ਤ ਸਲਾਮਤ ਲੈ ਕੇ ਏਥੋਂ ਚਲਾ ਜਾਏ। ਕਤਲ ਦੇ ਇਰਾਦੇ ਨਾਲ ਆਏ ਉਸ ਵਿਅਕਤੀ ਦਾ ਰੰਗ ਬੱਗਾ ਪੈ ਗਿਆ ਅਤੇ ਉਹ ਸ਼ਰਮਿੰਦਗੀ ਨਾਲ ਮੂੰਹ ਲੁਕਾਉਂਦਾ ਹੋਇਆ ਓਥੋਂ ਚਲਾ ਗਿਆ।[33]

ਇਸ ਦੇ ਬਾਵਜੂਦ ਕਾਜ਼ੀ ਨੇ ਬਾਬਾ ਫ਼ਰੀਦ ਦੇ ਪਰਿਵਾਰ ਪ੍ਰਤੀ ਦੁਸ਼ਮਣੀ ਜਾਰੀ ਰੱਖੀ। ਪਰਿਵਾਰ ਦੇ ਜੀਆਂ ਨੇ ਬਾਬਾ ਸਾਹਿਬ ਕੋਲ ਗਿਲਾ ਕੀਤਾ ਕਿ ਤੁਹਾਡੀ ਦਰਵੇਸ਼ੀ ਦਾ ਸਾਨੂੰ ਸਿਰਫ਼ ਇਹ ਫ਼ਾਇਦਾ ਹੋਇਆ ਹੈ ਕਿ ਲੋਕ ਸਾਨੂੰ ਬੁਰੀ ਤਰ੍ਹਾਂ ਤੰਗ ਕਰ ਰਹੇ ਹਨ।[34] ਬਾਬਾ ਫ਼ਰੀਦ ਨੇ ਉਨ੍ਹਾਂ ਨੂੰ ਧੀਰਜ ਰੱਖਣ ਲਈ ਕਿਹਾ। ਆਪ ਨੇ ਸਮਝਾਇਆ ਕਿ ਅਰਕ ਕੱਢਣ ਲਈ ਅਤੇ ਕੁਸ਼ਤਾ ਮਾਰਨ ਲਈ ਅੱਗ ਦਾ ਸੇਕ ਲਾਜ਼ਮੀ ਹੁੰਦਾ ਹੈ। ਆਪ ਦਾ ਭਾਵ ਸੀ ਕਿ ਦੁਸ਼ਮਣਾਂ ਦੀ ਕਰੋਪੀ ਦੀ ਅੱਗ ਦਰਵੇਸ਼ਾਂ ਦੇ ਸਬਰ, ਸ਼ੁਕਰ, ਰਜ਼ਾ ਅਤੇ ਤਵੱਕੁਲ ਦੇ ਗੁਣਾਂ ਨੂੰ ਬਾਹਰ ਲਿਆਉਣ ਦਾ ਸਾਧਨ

ਹੈ। ਹੌਲੀ-ਹੌਲੀ ਵਿਰੋਧੀ ਖਿਡੰਰਨੇ ਸ਼ੁਰੂ ਹੋ ਗਏ ਅਤੇ ਕਈ ਕੱਟੜ ਦੁਸ਼ਮਣ ਵੀ ਬਾਬਾ ਫ਼ਰੀਦ ਦੇ ਸ਼ਰਧਾਲੂ ਅਤੇ ਮੁਰੀਦ ਬਣ ਗਏ।[35]

ਬਾਬਾ ਫ਼ਰੀਦ ਦੀ ਪ੍ਰਸਿੱਧੀ ਦੂਰ-ਦੂਰ ਤਕ ਫੈਲ ਚੁੱਕੀ ਸੀ। ਅਨੇਕ ਸ਼ਰਧਾਲੂ ਆਪ ਦਾ ਉਪਦੇਸ਼ ਸੁਣਨ ਅਤੇ ਆਪਣੇ ਸ਼ੰਕੇ ਨਵਿਰਤ ਕਰਾਉਣ ਲਈ ਆਉਂਦੇ। ਅਨੇਕ ਹੋਰ ਭਾਂਤ-ਭਾਂਤ ਦੀਆਂ ਕਾਮਨਾਵਾਂ ਲੈ ਕੇ ਆਉਂਦੇ। ਇਕ ਵਾਰ ਸੁਲਤਾਨ ਨਾਸਿਰੁੱਦੀਨ ਦੀ ਫ਼ੌਜ ਬਾਬਾ ਫ਼ਰੀਦ ਦੇ ਦਰਸ਼ਨਾਂ ਲਈ ਟੁੱਟ ਪਈ। ਏਨਾ ਵੱਡਾ ਹਜੂਮ ਵੇਖ ਕੇ ਬਾਬਾ ਫ਼ਰੀਦ ਨੇ ਆਪਣਾ ਕੁੜਤਾ ਬਾਹਰ ਲਟਕਾ ਦਿੱਤਾ। ਸ਼ਰਧਾਲੂਆਂ ਨੇ ਮਿੰਟਾਂ-ਸਕਿੰਟਾਂ ਵਿਚ ਉਹਦੀ ਟਾਕੀ-ਟਾਕੀ ਸਾਂਭ ਲਈ। ਬਾਬਾ ਫ਼ਰੀਦ ਦੇ ਮੁਰੀਦਾਂ ਨੇ ਆਪ ਨੂੰ ਘੇਰੇ ਵਿਚ ਲੈ ਲਿਆ ਤਾਂ ਜੋ ਆਪ ਭੀੜ ਤੋਂ ਬਚੇ ਰਹਿਣ। ਇਕ ਫ਼ੱਰਾਸ਼ (ਸਫ਼ਾਈ ਕਰਨ ਵਾਲਾ) ਮੁਰੀਦਾਂ ਦਾ ਘੇਰਾ ਚੀਰ ਕੇ ਬਾਬਾ ਫ਼ਰੀਦ ਦੇ ਚਰਨਾਂ ਉੱਤੇ ਢਹਿ ਪਿਆ। ਉਹਨੇ ਬੇਨਤੀ ਕੀਤੀ, "ਹੇ ਦਰਵੇਸ਼, ਲੋਕ ਤੇਰੇ ਦੀਦਾਰ ਦੇ ਪਿਆਸੇ ਹਨ। ਤੂੰ ਇਨ੍ਹਾਂ ਨੂੰ ਆਪਣੇ ਦੀਦਾਰ ਤੋਂ ਮਹਿਰੂਮ ਨਾ ਰੱਖ।" ਬਾਬਾ ਫ਼ਰੀਦ ਦਇਆ ਪੂਰਵਕ ਸ਼ਰਧਾਲੂਆਂ ਨੂੰ ਦਰਸ਼ਨ ਦੇਣ ਲਈ ਉਨ੍ਹਾਂ ਦੇ ਵਿਚ ਜਾ ਖੜੋਤੇ।[36]

ਕੇਵਲ ਸਧਾਰਨ ਲੋਕ ਹੀ ਨਹੀਂ, ਕਈ ਸੂਫ਼ੀ, ਕਲੰਦਰ ਅਤੇ ਜੋਗੀ ਵੀ ਆਪ ਨੂੰ ਮਿਲਣ ਆਉਂਦੇ ਰਹਿੰਦੇ ਸਨ। ਹਜ਼ਰਤ ਨਿਜ਼ਾਮੁੱਦੀਨ ਨੇ ਕਈ ਮੌਕਿਆਂ ਉੱਤੇ ਵੱਖ-ਵੱਖ ਜੋਗੀਆਂ ਦੇ ਬਾਬਾ ਫ਼ਰੀਦ ਕੋਲ ਆਉਣ ਅਤੇ ਉਨ੍ਹਾਂ ਨਾਲ ਹੋਏ ਅਨੇਕ ਪ੍ਰਕਾਰ ਦੇ ਵਿਚਾਰ-ਵਟਾਂਦਰਿਆਂ ਦੇ ਹਵਾਲੇ ਦਿੱਤੇ ਹਨ।[37]

ਬਾਬਾ ਫ਼ਰੀਦ ਅਰਬੀ, ਫ਼ਾਰਸੀ ਦੇ ਮਹਾਨ ਵਿਦਵਾਨ ਸਨ। ਆਪ ਨੂੰ ਕੁਰਾਨ ਸ਼ਰੀਫ਼ ਅਤੇ ਸੂਫ਼ੀ ਸਾਹਿਤ ਦਾ ਡੂੰਘਾ ਗਿਆਨ ਸੀ। ਆਪ 'ਕੁਰਾਨ ਸ਼ਰੀਫ਼', 'ਅਵਾਰਿਫ਼ੁਲ-ਮੁਆਰਿਫ਼' ਅਤੇ ਕਾਜ਼ੀ ਹਮੀਦੁੱਦੀਨ ਨਗੌਰੀ ਦੀ ਪ੍ਰਸਿੱਧ ਰਚਨਾ 'ਲਵਾਹ' ਦੀ ਬਹੁਤ ਸੁੰਦਰ ਵਿਆਖਿਆ ਕਰਿਆ ਕਰਦੇ ਸਨ। ਆਪ ਵਿਦਵਾਨਾਂ ਦਾ ਸਨਮਾਨ ਕਰਦੇ ਸਨ ਪਰ ਅੰਦਰਲੇ ਰਾਜ਼ਾਂ ਤੋਂ ਵਾਕਫ਼ ਫ਼ਕੀਰਾਂ ਨੂੰ ਆਲਮਾਂ ਤੋਂ ਉੱਚਾ ਦਰਜਾ ਦਿੰਦੇ ਸਨ। ਬਾਬਾ ਫ਼ਰੀਦ ਦੀਆਂ ਨਜ਼ਰਾਂ ਵਿਚ ਆਲਮ ਤਾਰਿਆਂ ਸਮਾਨ ਸਨ ਤਾਂ ਆਮਲ ਫ਼ਕੀਰ ਤਾਰਿਆਂ ਦੇ ਝੁੰਡ ਵਿਚ ਚਮਕਦੇ ਚੰਦ ਸਮਾਨ ਸਨ।[38]

ਬਾਬਾ ਫ਼ਰੀਦ ਆਪਸੀ ਪ੍ਰੇਮ-ਪਿਆਰ ਉੱਤੇ ਬਹੁਤ ਜ਼ੋਰ ਦਿੰਦੇ ਸਨ। ਇਕ ਵਾਰ ਕਿਸੇ ਨੇ ਆਪ ਨੂੰ ਕੈਂਚੀ ਪੇਸ਼ ਕੀਤੀ ਤਾਂ ਆਪ ਨੇ ਕਿਹਾ ਕਿ ਮੈਨੂੰ ਕੈਂਚੀ ਨਹੀਂ ਸੂਈ ਚਾਹੀਦੀ ਹੈ ਕਿਉਂਕਿ ਕੈਂਚੀ ਕੱਟਦੀ ਹੈ, ਪਰ ਸੂਈ ਸਿਊਂਦੀ ਹੈ।

ਸਿਰਫ਼ ਸ਼ਰਧਾਲੂ ਹੀ ਨਹੀਂ, ਕਈ ਝਗੜਾਲੂ ਅਤੇ ਵਿਵਾਦੀ ਵੀ ਬਾਬਾ ਫ਼ਰੀਦ ਦੇ ਜਮਾਤਖ਼ਾਨੇ ਵਿਚ ਆ ਜਾਂਦੇ ਸਨ। ਇਕ ਵਾਰ ਬਾਬਾ ਫ਼ਰੀਦ ਇਬਾਦਤ ਵਿਚ

ਮਗਨ ਸਨ ਕਿ ਇਕ ਕਲੰਦਰ ਨੇ ਉਨ੍ਹਾਂ ਨਾਲ ਮਿਲਣ ਦੀ ਜ਼ਿਦ ਕੀਤੀ। ਬਾਬਾ ਫ਼ਰੀਦ ਦਾ ਮੁਸੱਲਾ ਬੂਹੇ ਦੇ ਬਾਹਰ ਪਿਆ ਸੀ। ਕਲੰਦਰ ਉਸ ਉੱਤੇ ਬੈਠ ਗਿਆ। ਬਾਬਾ ਫ਼ਰੀਦ ਦਾ ਪ੍ਰੇਮੀ ਮੁਰੀਦ ਮੌਲਾਨਾ ਬਦਰੁੱਦੀਨ ਜਮਾਤਖ਼ਾਨੇ ਦਾ ਪ੍ਰਬੰਧਕ ਸੀ। ਉਹਨੇ ਜ਼ੋਰ ਦੇ ਕੇ ਕਲੰਦਰ ਨੂੰ ਖਾਣਾ ਖੁਆਇਆ। ਬਾਬਾ ਫ਼ਰੀਦ ਦੇ ਇੰਤਜ਼ਾਰ ਵਿਚ ਕਲੰਦਰ ਨੇ ਆਪਣੇ ਪਿਆਲੇ ਵਿਚ ਭੰਗ ਘੋਲਣੀ ਸ਼ੁਰੂ ਕਰ ਦਿੱਤੀ, ਜਿਸ ਦੇ ਛਿੱਟੇ ਬਾਬਾ ਫ਼ਰੀਦ ਦੇ ਮੁਸੱਲੇ ਉੱਤੇ ਵੀ ਪਏ। ਬਦਰੁੱਦੀਨ ਬਹੁਤ ਨਾਰਾਜ਼ ਹੋਇਆ ਅਤੇ ਉਹਨੇ ਕਲੰਦਰ ਨੂੰ ਵਰਜਿਆ। ਕਲੰਦਰ ਗੁੱਸੇ ਨਾਲ ਲਾਲ-ਪੀਲਾ ਹੋ ਗਿਆ। ਉਹਨੇ ਬਦਰੁੱਦੀਨ ਉੱਤੇ ਹੱਥ ਚੁਕਿਆ ਹੀ ਸੀ ਕਿ ਬਾਬਾ ਫ਼ਰੀਦ ਆਪਣੇ ਹੁਜਰੇ ਤੋਂ ਬਾਹਰ ਆ ਗਏ। ਆਪ ਨੇ ਆਪਣੇ ਮੁਰੀਦ ਤੋਂ ਹੋਈ ਗੁਸਤਾਖ਼ੀ ਦੀ ਮਾਫ਼ੀ ਮੰਗੀ ਪਰ ਕਲੰਦਰ ਨੇ ਹੱਥ ਹੇਠਾਂ ਨਾ ਕੀਤਾ। ਕਲੰਦਰ ਕਹਿਣ ਲਗਾ ਕਿ ਕਲੰਦਰ ਅੱਵਲ ਤਾਂ ਹੱਥ ਚੁੱਕਦੇ ਨਹੀਂ, ਜੇ ਚੁੱਕ ਲੈਣ ਤਾਂ ਖ਼ਾਲੀ ਵਾਪਸ ਨਹੀਂ ਮੋੜਦੇ। ਬਾਬਾ ਫ਼ਰੀਦ ਨੇ ਕਲੰਦਰ ਨੂੰ ਕਿਹਾ ਕਿ ਗ਼ੁੱਸਾ ਕਢਣਾ ਹੀ ਹੈ ਤਾਂ ਕੰਧ ਉੱਤੇ ਕੱਢ ਲੈ। ਕਲੰਦਰ ਨੇ ਏਨੇ ਜ਼ੋਰ ਦੀ ਧੁੱਸ ਮਾਰੀ ਕਿ ਕੰਧ ਡਿਗ ਪਈ।[39] ਬਾਬਾ ਫ਼ਰੀਦ ਬਿਲਕੁਲ ਸ਼ਾਂਤ ਰਹੇ। ਆਪ ਨੇ ਕਲੰਦਰ ਨੂੰ ਕੁਝ ਨਾ ਕਿਹਾ। ਆਪ ਬਾਰ-ਬਾਰ ਇਸ ਗੱਲ ਉੱਤੇ ਜ਼ੋਰ ਦਿਆ ਕਰਦੇ ਸਨ ਕਿ ਤੁਸੀਂ ਦੁਸ਼ਮਣ ਨੂੰ ਵੀ ਪਿਆਰ ਨਾਲ ਜਿੱਤਣ ਦੀ ਕੋਸ਼ਿਸ਼ ਕਰੋ ਅਤੇ ਕਿਸੇ ਵੀ ਵਧੀਕੀ ਦੇ ਜਵਾਬ ਵਿਚ ਖ਼ੁਦ ਗ਼ੁੱਸੇ ਵਿਚ ਨਾ ਆਵੋ।[40]

ਇਕ ਵਾਰ ਇਕ ਬਿਰਧ ਆਪਣੇ ਪੁੱਤਰ ਨੂੰ ਨਾਲ ਲੈ ਕੇ ਬਾਬਾ ਸਾਹਿਬ ਨੂੰ ਮਿਲਣ ਆਇਆ। ਉਹਨੇ ਬਾਬਾ ਫ਼ਰੀਦ ਨੂੰ ਕਿਹਾ ਕਿ ਮੈਂ ਤੁਹਾਨੂੰ ਹਜ਼ਰਤ ਬਖ਼ਤਿਆਰ ਕਾਕੀ ਦੀ ਖ਼ਾਨਗਾਹ ਤੇ ਮਿਲਿਆ ਸੀ। ਉਸ ਬਿਰਧ ਦਾ ਲੜਕਾ ਬਹੁਤ ਮੂੰਹ-ਜ਼ੋਰ ਸੀ। ਉਹਨੇ ਬਾਬਾ ਫ਼ਰੀਦ ਨਾਲ ਉੱਚੀ-ਉੱਚੀ ਬਹਿਸ ਕਰਨੀ ਸ਼ੁਰੂ ਕਰ ਦਿੱਤੀ ਅਤੇ ਉਨ੍ਹਾਂ ਦੀ ਸ਼ਾਨ ਦੇ ਖ਼ਿਲਾਫ਼ ਕੁਝ ਗੁਸਤਾਖ਼ੀ ਭਰੇ ਬੋਲ ਵੀ ਬੋਲੇ। ਬਾਬਾ ਫ਼ਰੀਦ ਦਾ ਬੇਟਾ ਸ਼ਹਾਬੁੱਦੀਨ ਅਤੇ ਆਪ ਦਾ ਸ਼ਿਸ਼ ਨਿਜ਼ਾਮੁੱਦੀਨ ਜਮਾਤਖ਼ਾਨੇ ਦੇ ਬਾਹਰ ਖੜੇ ਸਨ। ਸ਼ਹਾਬੁੱਦੀਨ ਦੌੜ ਕੇ ਅੰਦਰ ਗਿਆ ਤੇ ਉਹਨੇ ਉਸ ਮੁੰਡੇ ਨੂੰ ਚਪੇੜ ਕੱਢ ਮਾਰੀ। ਜਦ ਮੁੰਡੇ ਨੇ ਸ਼ਹਾਬੁੱਦੀਨ ਉੱਤੇ ਹੱਥ ਚੁੱਕਿਆ ਤਾਂ ਨਿਜ਼ਾਮੁੱਦੀਨ ਨੇ ਉਹਦਾ ਹੱਥ ਫੜ ਲਿਆ। ਬਾਬਾ ਫ਼ਰੀਦ ਆਪਣੇ ਪੁੱਤਰ ਨਾਲ ਬਹੁਤ ਨਾਰਾਜ਼ ਹੋਏ ਕਿ ਤੂੰ ਨੌਜਵਾਨ ਦੇ ਚਪੇੜ ਕਿਉਂ ਮਾਰੀ। ਆਪ ਨੇ ਉਹਨੂੰ ਹੁਕਮ ਦਿੱਤਾ ਕਿ ਤੂੰ ਜਿੱਦਾਂ ਇਸ ਬਿਰਧ ਅਤੇ ਉਹਦੇ ਬੇਟੇ ਨੂੰ ਨਾਰਾਜ਼ ਕੀਤਾ ਹੈ, ਓਦਾਂ ਹੀ ਉਨ੍ਹਾਂ ਨੂੰ ਖ਼ੁਸ਼ ਕਰ। ਸ਼ਹਾਬੁੱਦੀਨ ਦੁਆਰਾ ਉਨ੍ਹਾਂ ਨੂੰ ਮੁੜ ਖ਼ੁਸ਼ ਕਰ ਲੈਣ ਤੇ ਹੀ ਬਾਬਾ ਫ਼ਰੀਦ ਨੇ ਉਸ ਨੂੰ ਮੁਆਫ਼ ਕੀਤਾ।

ਵਿਰੋਧ ਅਤੇ ਝਗੜੇ ਦਾ ਇਰਾਦਾ ਲੈ ਕੇ ਆਏ ਲੋਕ ਵੀ ਬਾਬਾ ਫ਼ਰੀਦ ਦੀ ਨਿਮਰਤਾ, ਪ੍ਰੇਮ, ਖਿਮਾ ਅਤੇ ਸਹਿਨਸ਼ੀਲਤਾ ਦੇ ਪ੍ਰਭਾਵ ਸਦਕਾ ਸ਼ਾਂਤ ਹੋ ਜਾਂਦੇ।

ਇਕ ਵਾਰ ਇਕ ਕਲੰਦਰ ਨੇ ਬਾਬਾ ਫ਼ਰੀਦ ਦੀ ਸ਼ਾਨ ਵਿਚ ਗੁਸਤਾਖ਼ੀ ਭਰੇ ਲਹਿਜੇ ਵਿਚ ਕਿਹਾ ਕਿ ਤੂੰ ਆਪਣੇ ਆਪ ਨੂੰ ਮੂਰਤੀ ਬਣਾ ਕੇ ਪੂਜਾ ਕਰਵਾ ਰਿਹਾ ਹੈਂ।[41] ਬਾਬਾ ਫ਼ਰੀਦ ਨੇ ਕਿਹਾ ਕਿ ਮੈਂ ਖ਼ੁਦ ਕੁਝ ਨਹੀਂ ਬਣਿਆ, ਜੋ ਰੱਬ ਨੇ ਮੈਨੂੰ ਬਣਾਇਆ ਹੈ ਮੈਂ ਬਣ ਗਿਆ ਹਾਂ। ਕਲੰਦਰ ਨੇ ਕਿਹਾ ਨਹੀਂ, ਤੂੰ ਖ਼ੁਦ ਮੂਰਤੀ ਬਣਿਆ ਬੈਠਾ ਹੈਂ। ਬਾਬਾ ਫ਼ਰੀਦ ਨੇ ਕਿਹਾ ਕਿ ਜੋ ਕੁਝ ਹੁੰਦਾ ਹੈ, ਉਸ ਰੱਬ ਦਾ ਕੀਤਾ ਹੁੰਦਾ ਹੈ।[42] ਬਾਬਾ ਫ਼ਰੀਦ ਨੇ ਇਹ ਗੱਲ ਐਸੇ ਪਿਆਰ ਭਰੇ ਲਹਿਜੇ ਵਿਚ ਕਹੀ ਕਿ ਕਲੰਦਰ ਦੇ ਮਨ ਉੱਤੇ ਬਹੁਤ ਡੂੰਘਾ ਅਸਰ ਹੋਇਆ ਅਤੇ ਉਹ ਚੁਪ-ਚਾਪ ਉੱਥੋਂ ਚਲਾ ਗਿਆ।

ਇਕ ਵਾਰ ਪੰਜ ਕਲੰਦਰ ਆਪ ਨਾਲ ਬਹਿਸ ਕਰਨ ਲਗ ਪਏ। ਉਹ ਕਹਿਣ ਲੱਗੇ ਕਿ ਅਸੀਂ ਸਾਰੀ ਦੁਨੀਆ ਗਾਹ ਲਈ ਹੈ, ਪਰ ਸਾਨੂੰ ਕੋਈ ਸੱਚਾ ਦਰਵੇਸ਼ ਨਜ਼ਰ ਨਹੀਂ ਆਇਆ। ਬਾਬਾ ਫ਼ਰੀਦ ਨੇ ਕਿਹਾ ਕਿ ਤੁਸੀਂ ਬੈਠ ਜਾਵੋ, ਮੈਂ ਤੁਹਾਨੂੰ ਸੱਚੇ ਦਰਵੇਸ਼ ਬਾਰੇ ਕੁਝ ਦੱਸਦਾ ਹਾਂ। ਉਹ ਕਲੰਦਰ ਨਾ ਮੰਨੇ ਅਤੇ ਉਠ ਤੁਰੇ। ਬਾਬਾ ਫ਼ਰੀਦ ਨੇ ਉਨ੍ਹਾਂ ਨੂੰ ਬਹੁਤ ਰੋਕਿਆ ਕਿ ਤੁਸੀਂ ਰੇਗਿਸਤਾਨ ਵਾਲੇ ਪਾਸੇ ਨਾ ਜਾਵੋ ਅਤੇ ਏਥੇ ਹੀ ਰੁਕੋ। ਕਲੰਦਰਾਂ ਨੇ ਇਕ ਨਾ ਸੁਣੀ। ਉਨ੍ਹਾਂ ਨੂੰ ਰੇਗਿਸਤਾਨ ਵੱਲ ਜਾਂਦਾ ਦੇਖ ਕੇ ਬਾਬਾ ਫ਼ਰੀਦ ਦੀਆਂ ਅੱਖਾਂ 'ਚੋਂ ਅੱਥਰੂ ਵਗ ਤੁਰੇ। ਮੁਰੀਦਾਂ ਨੂੰ ਕੋਈ ਸਮਝ ਨਾ ਲੱਗੀ ਕਿ ਇਸ ਵਿਚ ਕੀ ਭੇਦ ਹੈ। ਦੂਸਰੇ ਦਿਨ ਖ਼ਬਰ ਆਈ ਕਿ ਚਾਰ ਕਲੰਦਰ ਰੇਗਿਸਤਾਨ ਵਿਚ ਪਿਆਸੇ ਮਰ ਗਏ ਅਤੇ ਪੰਜਵੇਂ ਨੂੰ ਜਦ ਪਾਣੀ ਮਿਲਿਆ ਤਾਂ ਉਹਨੇ ਏਨਾ ਪਾਣੀ ਪੀ ਲਿਆ ਕਿ ਉਹਦੀ ਅਫਰੇਵੇਂ ਨਾਲ ਮੌਤ ਹੋ ਗਈ।[43] ਕਲੰਦਰਾਂ ਨੇ ਬਾਬਾ ਫ਼ਰੀਦ ਦੀ ਵਿਰੋਧਤਾ ਕੀਤੀ ਸੀ ਪਰ ਬਾਬਾ ਫ਼ਰੀਦ ਦਾ ਹਿਰਦਾ ਉਨ੍ਹਾਂ ਲਈ ਵੀ ਪ੍ਰੇਮ ਨਾਲ ਭਰਪੂਰ ਸੀ।

ਸਵੇਰ-ਸਾਰ ਇਸ਼ਨਾਨ ਤੋਂ ਬਾਦ ਬਾਬਾ ਫ਼ਰੀਦ ਭਜਨ-ਬੰਦਗੀ ਵਿਚ ਲੀਨ ਹੋ ਜਾਂਦੇ। ਉਸ ਸਮੇਂ ਉਨ੍ਹਾਂ ਦੀ ਕੋਠੜੀ ਦਾ ਦਰਵਾਜ਼ਾ ਅੰਦਰੋਂ ਬੰਦ ਹੁੰਦਾ ਅਤੇ ਕਿਸੇ ਨੂੰ ਵੀ ਅੰਦਰ ਜਾਣ ਦੀ ਇਜਾਜ਼ਤ ਨਾ ਹੁੰਦੀ। ਜਿਉਂ ਹੀ ਆਪ ਕੋਠੜੀ ਵਿੱਚੋਂ ਬਾਹਰ ਆਉਂਦੇ, ਸ਼ਰਧਾਲੂਆਂ ਦੀ ਆਵਾਜਾਈ ਸ਼ੁਰੂ ਹੋ ਜਾਂਦੀ। ਹਰ ਸ਼ਰਧਾਲੂ ਇਕੱਲਾ ਉਨ੍ਹਾਂ ਕੋਲ ਜਾਂਦਾ ਅਤੇ ਆਪ ਬਹੁਤ ਧਿਆਨ ਨਾਲ ਉਹਦੀ ਗੱਲ ਸੁਣਦੇ। ਆਪ ਦੇ ਦਰ ਉੱਤੇ ਆਏ ਕਿਸੇ ਸ਼ਰਧਾਲੂ ਨੂੰ ਕਦੇ ਇਹ ਸ਼ਿਕਾਇਤ ਨਹੀਂ ਸੀ ਹੋਈ ਕਿ ਉਹਦੇ ਵੱਲ ਪੂਰਾ ਧਿਆਨ ਨਹੀਂ ਦਿੱਤਾ ਗਿਆ। ਆਪ ਅਕਸਰ ਕਿਹਾ ਕਰਦੇ ਸਨ, "ਜਦ ਤਕ ਦਰਵਾਜ਼ੇ ਉੱਤੇ ਇਕ ਵੀ ਜ਼ਰੂਰਤਮੰਦ ਸਵਾਲੀ ਖੜ੍ਹਾ ਹੈ, ਬੰਦਗੀ ਵਿਚ ਰਸ ਨਹੀਂ ਆ ਸਕਦਾ।"[44] ਸਾਫ਼ ਜ਼ਾਹਰ ਹੈ ਕਿ ਆਪ ਲਈ ਖ਼ਲਕਤ ਦੀ ਸੇਵਾ, ਖ਼ੁਦਾ ਦੀ ਬੰਦਗੀ ਦਾ ਹੀ ਅੰਗ ਸੀ।

## ਜਮਾਤਖ਼ਾਨਾ

ਬਾਬਾ ਫ਼ਰੀਦ ਦੇ ਜਮਾਤਖ਼ਾਨੇ ਦਾ ਰੰਗ ਸਾਰੀ ਦੁਨੀਆ ਤੋਂ ਨਿਆਰਾ ਸੀ। ਇਹ ਦੁਨਿਆਵੀ ਝਗੜਿਆਂ-ਝਾਂਜਿਆਂ ਨਾਲ ਹੰਭੀ ਹੋਈ ਲੋਕਾਈ ਲਈ ਇਕ ਸ਼ਾਂਤ ਅਤੇ ਸੰਘਣੀ ਛਾਂ ਵਾਲੇ ਨਖ਼ਲਿਸਤਾਨ* ਸਮਾਨ ਸੀ। ਵਜ਼ੀਰ, ਅਹਿਲਕਾਰ, ਵਿਉਪਾਰੀ, ਵਿਦਵਾਨ, ਰਾਗੀ ਅਤੇ ਸੂਫ਼ੀ ਹੀ ਨਹੀਂ, ਕਈ ਜੋਗੀ ਵੀ ਏਥੇ ਆ ਕੇ ਠਹਿਰ ਜਾਂਦੇ ਸਨ।'ਹਮ ਦਿਲੀ ਅਜ਼ ਹਮ ਜ਼ਬਾਨੀ ਬਿਹਤਰ ਅਸਤ' ਭਾਵ ਦਿਲੀ ਦੋਸਤੀ ਜ਼ਬਾਨੀ ਦੋਸਤੀ ਨਾਲੋਂ ਚੰਗੇਰੀ ਹੈ। ਵੱਖ-ਵੱਖ ਥਾਵਾਂ ਤੋਂ ਆਉਣ ਵਾਲੇ ਅਤੇ ਵੱਖ-ਵੱਖ ਭਾਸ਼ਾਵਾਂ ਬੋਲਣ ਵਾਲੇ ਲੋਕ, ਏਥੇ ਆ ਕੇ ਸੇਵਾ, ਖਿਮਾ, ਨਿਮਰਤਾ ਅਤੇ ਪ੍ਰੇਮ ਦੀ ਸਾਂਝੀ ਬੋਲੀ ਬੋਲਦੇ।[45] ਇਸ ਜਮਾਤਖ਼ਾਨੇ ਦਾ ਮਾਹੌਲ ਇਸ ਗੱਲ ਦਾ ਅਮਲੀ ਸਬੂਤ ਸੀ ਕਿ ਕੌਮਾਂ, ਮਜ਼੍ਹਬਾਂ, ਮੁਲਕਾਂ ਦੀ ਅਨੇਕਤਾ ਦੇ ਬਾਵਜੂਦ, ਰੱਬ ਅਤੇ ਉਸ ਦੀ ਮਖ਼ਲੂਕ ਦਾ ਪ੍ਰੇਮ ਸਮੁੱਚੀ ਲੋਕਾਈ ਨੂੰ ਰੂਹਾਨੀ ਏਕਤਾ ਦੇ ਇੱਕੋ ਸੋਹਣੇ ਸੂਤਰ ਵਿਚ ਪਰੋ ਸਕਦਾ ਹੈ।

## ਨਿਜ਼ਾਮੁੱਦੀਨ

ਹਜ਼ਰਤ ਨਿਜ਼ਾਮੁੱਦੀਨ ਬਾਬਾ ਫ਼ਰੀਦ ਦੇ ਜਮਾਤਖ਼ਾਨੇ ਦੇ ਗੁਲਦਸਤੇ ਦਾ ਬਹੁਤ ਖ਼ੂਬਸੂਰਤ ਫੁੱਲ ਸੀ। ਉਹ ਦਿੱਲੀ ਦਾ ਪ੍ਰਸਿੱਧ ਵਿਦਵਾਨ ਸੀ, ਜੋ ਉਮਰ ਵਿਚ ਛੋਟਾ, ਪਰ ਇਲਮ ਵਿਚ ਬਹੁਤ ਵੱਡਾ ਸੀ। ਉਹ ਬਾਬਾ ਫ਼ਰੀਦ ਦੇ ਦੀਦਾਰ ਲਈ ਆਇਆ ਤਾਂ ਸਦਾ ਲਈ ਉਨ੍ਹਾਂ ਦਾ ਹੀ ਹੋ ਕੇ ਰਹਿ ਗਿਆ। ਉਹਦੇ ਅਜੋਧਨ ਪਹੁੰਚਣ ਦੀ ਕਹਾਣੀ ਬਹੁਤ ਦਿਲਚਸਪ ਹੈ।

ਨਿਜ਼ਾਮੁੱਦੀਨ ਸਿਰਫ਼ ਬਾਰਾਂ ਸਾਲਾਂ ਦਾ ਸੀ ਜਦ ਉਹਨੇ ਪਹਿਲੀ ਵਾਰ ਸ਼ੇਖ਼ ਫ਼ਰੀਦ ਦਾ ਨਾਂ ਸੁਣਿਆ। ਇਕ ਦਿਨ ਜਦ ਉਹ ਆਪਣੇ ਉਸਤਾਦ ਕੋਲ ਪੜ੍ਹ ਰਿਹਾ ਸੀ ਤਾਂ ਉਸਤਾਦ ਨੂੰ ਮਿਲਣ ਆਏ ਇਕ ਰਾਗੀ ਅਬੂ ਬੱਕਰ ਖ਼ੱਰਾਹ ਨੇ ਬਾਬਾ ਫ਼ਰੀਦ ਬਾਰੇ ਗੱਲ ਕੀਤੀ। ਰਾਗੀ ਮੁਲਤਾਨੋਂ ਮੁੜਿਆ ਸੀ। ਉਹਨੇ ਪਹਿਲੋਂ ਸ਼ੇਖ਼ ਬਹਾਉੱਦੀਨ ਜ਼ਕਰੀਆ ਦੀ ਖ਼ਾਨਗਾਹ ਦੇ ਪਵਿੱਤਰ ਰੂਹਾਨੀ ਵਾਤਾਵਰਨ ਦੀ ਭਰਪੂਰ ਉਪਮਾ ਕੀਤੀ ਅਤੇ ਬਾਦ ਵਿਚ ਬਾਬਾ ਫ਼ਰੀਦ ਦੇ ਜਮਾਤਖ਼ਾਨੇ ਬਾਰੇ ਵੀ ਕੁਝ ਦੱਸਿਆ। ਰਾਗੀ ਨੇ ਬਹੁਤੀ ਉਪਮਾ ਸ਼ੇਖ਼ ਬਹਾਉੱਦੀਨ ਦੀ ਖ਼ਾਨਗਾਹ ਦੀ ਕੀਤੀ ਸੀ, ਪਰ ਨਿਜ਼ਾਮੁੱਦੀਨ ਦਾ ਦਿਲ ਬਦੋਬਦੀ ਬਾਬਾ ਫ਼ਰੀਦ ਵੱਲ ਖਿੱਚਿਆ ਗਿਆ। ਬਿਨਾਂ ਬਾਬਾ ਫ਼ਰੀਦ ਨੂੰ ਦੇਖੇ ਉਹਦੇ ਮਨ ਵਿਚ ਉਨ੍ਹਾਂ ਪ੍ਰਤੀ ਡੂੰਘਾ ਪਿਆਰ, ਸਤਿਕਾਰ ਪੈਦਾ ਹੋ ਗਿਆ। ਉਹਦੇ ਅੰਦਰ ਉਨ੍ਹਾਂ ਦੇ ਇਸ਼ਕ ਦੀ ਚੰਗਿਆੜੀ ਇਸ ਤਰ੍ਹਾਂ ਬਲ

---

* ਹਰੀ-ਭਰੀ ਥਾਂ।

ਉਠੀ ਕਿ ਉਸ ਨੇ ਅੱਗੇ ਚੱਲ ਕੇ ਇਕ ਭਾਂਬੜ ਦਾ ਰੂਪ ਧਾਰ ਲਿਆ। ਹਾਲਤ ਇੱਥੋਂ ਤਕ ਪਹੁੰਚ ਗਈ ਕਿ ਨਿਜ਼ਾਮੁੱਦੀਨ ਨਮਾਜ਼ ਤੋਂ ਬਾਦ ਕਈ-ਕਈ ਵਾਰ ਬਾਬਾ ਫ਼ਰੀਦ ਦੇ ਨਾਂ ਦਾ ਵੀ ਜ਼ਿਕਰ ਕਰਦਾ ਅਤੇ ਇਸ ਜ਼ਿਕਰ ਵਿੱਚੋਂ ਉਹਨੂੰ ਇਕ ਅਜਬ ਰੂਹਾਨੀ ਸਰੂਰ ਹਾਸਲ ਹੁੰਦਾ। ਕਈ ਵਾਰ ਉਹਦੇ ਮੂੰਹੋਂ ਅਚਾਨਕ 'ਸ਼ੇਖ਼ ਫ਼ਰੀਦ' ਦਾ ਨਾਮ ਨਿਕਲ ਜਾਂਦਾ। ਉਹਦੇ ਜਮਾਤੀਆਂ ਨੂੰ ਉਹਦੀ ਬਾਬਾ ਫ਼ਰੀਦ ਪ੍ਰਤੀ ਡੂੰਘੀ ਸ਼ਰਧਾ ਦਾ ਪਤਾ ਲੱਗ ਚੁੱਕਾ ਸੀ। ਜਦ ਕਦੇ ਉਨ੍ਹਾਂ ਨੇ ਉਹਦੇ ਤੋਂ ਕੋਈ ਗੱਲ ਪੱਕੀ ਕਰਵਾਉਣੀ ਹੁੰਦੀ ਉਹ ਕਹਿੰਦੇ: ਖਾਹ ਸੌਂਹ ਬਾਬਾ ਫ਼ਰੀਦ ਦੀ।[46]

ਨਿਜ਼ਾਮੁੱਦੀਨ ਦੇ ਦਿਲ ਵਿਚ ਪੁੰਗਰਿਆ ਬਾਬਾ ਫ਼ਰੀਦ ਦੇ ਇਸ਼ਕ ਦਾ ਪੌਦਾ ਹੌਲੀ-ਹੌਲੀ ਵੱਡਾ ਹੁੰਦਾ ਰਿਹਾ। ਇਕ ਵਾਰ ਉਹ ਆਪਣੇ ਕਿਸੇ ਰਿਸ਼ਤੇਦਾਰ ਨਾਲ ਬਦਾਯੂੰ ਤੋਂ ਦਿੱਲੀ ਆ ਰਿਹਾ ਸੀ। ਉਹਦੇ ਰਿਸ਼ਤੇਦਾਰ ਨੂੰ ਜਦੋਂ ਵੀ ਰਾਹ ਵਿਚ ਕਿਸੇ ਚੋਰ, ਲੁਟੇਰੇ ਜਾਂ ਜੰਗਲੀ ਜਾਨਵਰ ਤੋਂ ਕੋਈ ਖ਼ਤਰਾ ਮਹਿਸੂਸ ਹੁੰਦਾ, ਉਹ ਦੋਵੇਂ ਹੱਥ ਚੁੱਕ ਕੇ ਦੁਆ ਕਰਦਾ: ਪੀਰੋ ਮੁਰਸ਼ਦ, ਸਾਨੂੰ ਇਸ ਆਫ਼ਤ ਤੋਂ ਬਚਾ। ਨਿਜ਼ਾਮੁੱਦੀਨ ਨੇ ਉਸ ਤੋਂ ਉਹਦੇ ਮੁਰਸ਼ਦ ਦਾ ਨਾਂ ਪੁਛਿਆ ਤਾਂ ਉਹਨੇ ਦੱਸਿਆ ਕਿ ਮੇਰਾ ਮੁਰਸ਼ਦ ਸ਼ੇਖ਼ ਫ਼ਰੀਦ ਅਜੋਧਨੀ ਹੈ। ਇਸ ਨਾਲ ਨਿਜ਼ਾਮੁੱਦੀਨ ਦੇ ਮਨ ਉੱਤੇ ਬਾਬਾ ਫ਼ਰੀਦ ਦੀ ਅਜ਼ਮਤ ਦੀ ਡੂੰਘੀ ਛਾਪ ਲੱਗ ਗਈ[47] ਅਤੇ ਉਹਨੇ ਵੀ ਅੰਦਰੋ-ਅੰਦਰ ਬਾਬਾ ਫ਼ਰੀਦ ਅੱਗੇ ਦੁਆਵਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਰਾਹ ਵਿਚ ਇਕ ਥਾਂ ਵਜਦ ਦੀ ਹਾਲਤ ਵਿਚ ਉਹਨੂੰ ਇਉਂ ਮਹਿਸੂਸ ਹੋਇਆ, ਜਿਵੇਂ ਕਾਲੇ ਚੋਲੇ ਵਾਲੇ ਇਕ ਬਜ਼ੁਰਗ ਨੇ ਉਹਨੂੰ ਘੁੱਟ ਕੇ ਛਾਤੀ ਨਾਲ ਲਾਇਆ ਅਤੇ ਉਹਦੀ ਛਾਤੀ ਨੂੰ ਸੁੰਘਦਿਆਂ ਹੋਇਆਂ ਕਿਹਾ, "ਇਸ ਵਿੱਚੋਂ ਮੈਨੂੰ ਇਕ ਸੱਚੇ ਮੋਮਨ ਦੀ ਸੁਗੰਧੀ ਆ ਰਹੀ ਹੈ।"

ਕੁੱਲ-ਮਾਲਕ ਦੀ ਮੌਜ ਕਿ ਦਿੱਲੀ ਵਿਖੇ ਜਿੱਥੇ ਨਿਜ਼ਾਮੁੱਦੀਨ ਠਹਿਰਿਆ, ਉਹਦੇ ਪੜੋਸ ਵਿਚ ਹੀ ਬਾਬਾ ਫ਼ਰੀਦ ਦੇ ਛੋਟੇ ਭਰਾ ਸ਼ੇਖ਼ ਨਜੀਬੁੱਦੀਨ ਮੁਤਵੱਕਿਲ ਦਾ ਨਿਵਾਸ ਸੀ। ਨਜੀਬੁੱਦੀਨ ਨਿਰਮਲ ਹਿਰਦੇ ਵਾਲਾ, ਸਿੱਧਾ-ਸਾਦਾ ਦਰਵੇਸ਼ ਸੀ। ਇਸ ਸਾਧੂ-ਸੁਭਾਅ ਸੱਚੇ ਭਗਤ ਦੀ ਲੰਮੀ ਸੁਹਬਤ ਦਾ ਨਿਜ਼ਾਮੁੱਦੀਨ ਉੱਤੇ ਡੂੰਘਾ ਪ੍ਰਭਾਵ ਪਿਆ। ਇਕ ਵਾਰ ਨਿਜ਼ਾਮੁੱਦੀਨ ਨੇ ਉਹਨੂੰ ਅਰਜ਼ ਕੀਤੀ, "ਤੁਸੀਂ ਅੱਲਾ ਅੱਗੇ ਦੁਆ ਕਰੋ ਕਿ ਮੈਂ ਕਾਜ਼ੀ ਬਣ ਜਾਵਾਂ।" ਸ਼ੇਖ਼ ਸਾਹਿਬ ਨੇ ਜਵਾਬ ਦਿੱਤਾ, "ਤੂੰ ਕਾਜ਼ੀ ਕਿਉਂ ਬਣਦਾ ਹੈਂ, ਕੁਝ ਹੋਰ ਬਣ।"[48] ਹਜ਼ਰਤ ਨਿਜ਼ਾਮੁੱਦੀਨ ਕਹਿੰਦੇ ਹੁੰਦੇ ਸਨ ਕਿ ਉਨ੍ਹਾਂ ਨੂੰ ਬਹੁਤ ਦੇਰ ਬਾਦ ਸ਼ੇਖ਼ ਸਾਹਿਬ ਦੀ ਪਾਰਦਰਸ਼ੀ ਸੋਚ ਦਾ ਗਿਆਨ ਹੋਇਆ। ਜੋ ਕੁਝ ਉਸ ਨੇ ਅੱਗੇ ਚੱਲ ਕੇ ਬਣਨਾ ਸੀ, ਉਸ ਦਰਵੇਸ਼ ਨੂੰ ਉਹਦੀ ਪਹਿਲੋਂ ਖ਼ਬਰ ਸੀ, ਪਰ ਉਹਨੇ ਇਸ ਉੱਤੇ ਪਰਦਾ ਪਾਇਆ ਹੋਇਆ ਸੀ।

ਨਿਜ਼ਾਮੁੱਦੀਨ ਦੀ ਉਮਰ ਮਸਾਂ ਵੀਹ ਸਾਲ ਦੀ ਸੀ ਜਦ ਉਹ ਅਜੋਧਨ ਪੁੱਜਾ। ਉਹਨੂੰ ਦੇਖਦਿਆਂ ਸਾਰ ਬਾਬਾ ਫ਼ਰੀਦ ਨੇ ਫ਼ਰਮਾਇਆ:

ਐ ਆਤਿਸ਼ੇ ਫ਼ਿਰਾਕਤ ਦਿਲ ਰਾ ਕਬਾਬ ਕਰਦਾ।
ਸੈਲਾਬੇ-ਇਸ਼ਤਿਯਾਕਤ ਜਾਂ ਰਾ ਖ਼ਰਾਬ ਕਰਦਾ।

ਭਾਵ ਤੇਰੀ ਜੁਦਾਈ ਦੀ ਅੱਗ ਨੇ ਦਿਲ ਨੂੰ ਕਬਾਬ ਕਰ ਦਿੱਤਾ ਅਤੇ ਤੇਰੀ ਮੁਲਾਕਾਤ ਦੀ ਚਾਹ ਨੇ ਜਾਨ ਨੂੰ ਤਬਾਹ ਕਰ ਦਿੱਤਾ।

ਨਿਜ਼ਾਮੁੱਦੀਨ ਨੇ ਜਵਾਬ ਦਿੱਤਾ, 'ਇਸ਼ਤਯਾਕੇ ਪਾਬੋਸ ਅਜ਼ੀਮ ਗ਼ਾਲਬ ਬੂਦਾ ਅਸਤ।'[49] ਭਾਵ ਮੇਰੇ ਅੰਦਰ ਤੁਹਾਡੀ ਕਦਮਬੋਸੀ ਦੀ ਜ਼ਬਰਦਸਤ ਚਾਹ ਸੀ।

ਇਸ ਤੋਂ ਪਤਾ ਲਗਦਾ ਹੈ ਕਿ ਨਾ ਸਿਰਫ਼ ਕਾਮਲ ਮੁਰੀਦ ਨੂੰ ਹੀ ਕਾਮਲ ਮੁਰਸ਼ਦ ਦੇ ਦੀਦਾਰ ਦਾ ਸ਼ੌਕ ਹੁੰਦਾ ਹੈ, ਸਗੋਂ ਕਾਮਲ ਮੁਰਸ਼ਦ ਵੀ ਬੜੀ ਬੇਤਾਬੀ ਨਾਲ ਆਪਣੇ ਕਾਮਲ ਮੁਰੀਦ ਦੀ ਇੰਤਜ਼ਾਰ ਕਰਦਾ ਹੈ। ਬਾਬਾ ਫ਼ਰੀਦ ਨੇ ਉਸੇ ਦਿਨ ਨਿਜ਼ਾਮੁੱਦੀਨ ਨੂੰ ਬੈਅਤ ਕਰ ਦਿੱਤਾ।

ਬਾਬਾ ਫ਼ਰੀਦ ਦੀ ਉਮਰ 90 ਸਾਲ ਤੋਂ ਉੱਪਰ ਹੋ ਚੁਕੀ ਸੀ ਅਤੇ ਆਪ ਇਸ ਤੋਂ ਬਾਦ ਸਿਰਫ਼ ਤਿੰਨ ਸਾਲ ਜ਼ਿੰਦਾ ਰਹੇ। ਨਿਜ਼ਾਮੁੱਦੀਨ ਹਰ ਸਾਲ ਉਨ੍ਹਾਂ ਦੇ ਦੀਦਾਰ ਲਈ ਆਉਂਦਾ। ਮੁਰਸ਼ਦ ਦੇ ਅਕਾਲ-ਚਲਾਣਾ ਕਰਨ ਤੋਂ ਪਹਿਲੋਂ ਉਹ ਤਿੰਨ ਵਾਰ ਦਿੱਲੀ ਤੋਂ ਅਜੋਧਨ ਆ ਕੇ ਕੁਝ ਸਮੇਂ ਲਈ ਆਪਣੇ ਮੁਰਸ਼ਦ ਕੋਲ ਠਹਿਰਦਾ ਰਿਹਾ। ਜਦ ਉਹਨੇ ਤੀਸਰੀ ਵਾਰ ਮੁਰਸ਼ਦ ਤੋਂ ਵਿਦਾ ਲਈ ਤਾਂ ਬਾਬਾ ਫ਼ਰੀਦ ਨੇ ਉਹਨੂੰ ਖ਼ਿਲਾਫ਼ਤਨਾਮਾ ਵੀ ਬਖ਼ਸ਼ ਦਿੱਤਾ ਅਤੇ ਆਪਣੇ ਤੋਂ ਬਾਦ ਆਪਣਾ ਜਾਨਸ਼ੀਨ ਬਣਾਏ ਜਾਣ ਦਾ ਇਸ਼ਾਰਾ ਵੀ ਕਰ ਦਿੱਤਾ।

ਬਾਬਾ ਫ਼ਰੀਦ ਨੇ ਅਸੀਸ ਦਿੱਤੀ, "ਅੱਲਾ-ਤਆਲਾ ਦੀ ਮਿਹਰ ਨਾਲ ਤੂੰ ਅਜਿਹਾ ਬਿਰਛ ਬਣੇਂ, ਜਿਸ ਦੀ ਸੰਘਣੀ ਛਾਂ ਵਿਚ ਅਣਗਿਣਤ ਪੰਛੀਆਂ (ਲੋਕਾਂ) ਨੂੰ ਸ਼ਾਂਤੀ ਨਸੀਬ ਹੋਵੇ।"[50] ਅਨੇਕ ਕਮਾਈ ਵਾਲੇ ਪ੍ਰੇਮੀ ਅਤੇ ਵੱਡੀ ਉਮਰ ਵਾਲੇ ਮੁਰੀਦ ਮੌਜੂਦ ਸਨ ਪਰ ਬਾਬਾ ਫ਼ਰੀਦ ਨੇ ਉਨ੍ਹਾਂ ਦੀ ਬਜਾਏ 23 ਸਾਲ ਦੀ ਉਮਰ ਦੇ ਨੌਜਵਾਨ ਨੂੰ ਆਪਣੀ ਗੱਦੀ ਦਿੱਤੀ ਕਿਉਂਕਿ ਰੂਹਾਨੀਅਤ ਦਾ ਆਧਾਰ ਉਮਰ ਨਹੀਂ, ਅੱਲਾ ਦੀ ਰਜ਼ਾ, ਮੁਰਸ਼ਦ ਦੀ ਮਿਹਰ ਅਤੇ ਮੁਰੀਦ ਦੀ ਅੰਦਰਲੀ ਰਸਾਈ ਹੁੰਦਾ ਹੈ।

## ਫ਼ਕੀਰੀ ਅਤੇ ਤੰਗਦਸਤੀ

ਇਸ ਗੱਲ ਉੱਤੇ ਹੈਰਾਨੀ ਹੁੰਦੀ ਹੈ ਕਿ ਬਾਬਾ ਫ਼ਰੀਦ ਵਰਗੇ ਦਰਵੇਸ਼ ਨੂੰ, ਜਿਸ ਦੇ ਸ਼ਰਧਾਲੂਆਂ ਵਿਚ ਅਮੀਰ, ਵਜ਼ੀਰ ਅਤੇ ਅਹਿਲਕਾਰ ਹੀ ਨਹੀਂ, ਨਵਾਬ ਅਤੇ ਬਾਦਸ਼ਾਹ ਵੀ ਸਨ, ਏਨੀ ਤੰਗੀ ਦਾ ਜੀਵਨ ਬਤੀਤ ਕਰਨਾ ਪੈਂਦਾ ਸੀ। ਆਪ ਦੇ

ਮੁਰੀਦ ਆਪ ਲਈ ਕੁਝ ਵੀ ਕਰਨ ਲਈ ਤਿਆਰ ਸਨ ਅਤੇ ਆਪ ਚਾਹੁੰਦੇ ਤਾਂ ਅਥਾਹ ਦੌਲਤ ਇਕੱਠੀ ਕਰ ਲੈਂਦੇ, ਪਰ ਆਪ ਦੀ ਅਸਲ ਦੌਲਤ ਫ਼ਕੀਰੀ ਸੀ। ਫ਼ਾਕਾਕਸ਼ੀ ਆਪ ਦੀ ਰੋਜ਼ਾਨਾ ਜ਼ਿੰਦਗੀ ਦਾ ਸੁਭਾਵਕ ਅੰਗ ਬਣ ਚੁੱਕੀ ਸੀ।

ਫ਼ਰੀਦ ਦਾ ਪਰਿਵਾਰ ਕਾਫ਼ੀ ਵੱਡਾ ਸੀ। ਆਪ ਦੇ ਪੰਜ ਪੁੱਤਰ ਅਤੇ ਤਿੰਨ ਧੀਆਂ ਸਨ। ਗ਼ਰੀਬੀ ਕਾਰਨ ਪਰਿਵਾਰ ਦੇ ਕਦੇ ਇਕ ਜੀਅ ਨੂੰ ਫ਼ਾਕਾ ਕਰਨਾ ਪੈਂਦਾ ਤਾਂ ਕਦੇ ਦੂਜੇ ਨੂੰ। ਜਦ ਬਾਬਾ ਫ਼ਰੀਦ ਨੂੰ ਇਸ ਬਾਰੇ ਦੱਸਿਆ ਜਾਂਦਾ ਤਾਂ ਉਹ ਇਕ ਕੰਨੋਂ ਸੁਣ ਕੇ ਦੂਜੇ ਵਿੱਚੋਂ ਕੱਢ ਛਡਦੇ। ਇਕ ਦਿਨ ਆਪ ਦੀ ਬੀਵੀ ਨੇ ਸ਼ਿਕਾਇਤ ਕੀਤੀ ਕਿ ਆਪ ਦਾ ਇਕ ਬੇਟਾ ਫ਼ਾਕੇ ਕਾਰਨ ਮਰਨ ਕਿਨਾਰੇ ਪਹੁੰਚ ਗਿਆ ਹੈ। ਬਾਬਾ ਫ਼ਰੀਦ ਨੇ ਜਵਾਬ ਦਿੱਤਾ ਕਿ ਜੇ ਕੁੱਲ-ਮਾਲਕ ਦੀ ਇਹੋ ਰਜ਼ਾ ਹੈ ਤਾਂ ਗ਼ਰੀਬ ਫ਼ਰੀਦ ਕੀ ਕਰ ਸਕਦਾ ਹੈ! ਮਾਲਕ ਦੀ ਦਇਆ ਨਾਲ ਆਪ ਦਾ ਲੜਕਾ ਨਿਜ਼ਾਮੁੱਦੀਨ ਫ਼ੌਜ ਵਿਚ ਭਰਤੀ ਹੋ ਗਿਆ ਅਤੇ ਬਾਕੀ ਦੇ ਲੜਕੇ ਖੇਤੀ-ਬਾੜੀ ਨਾਲ ਆਪਣਾ ਗੁਜ਼ਾਰਾ ਕਰਦੇ ਰਹੇ।

ਬਾਬਾ ਫ਼ਰੀਦ ਨੇ ਸਾਰਾ ਜੀਵਨ ਪਾਟੇ-ਪੁਰਾਣੇ ਕਪੜਿਆਂ ਵਿਚ ਕੱਟ ਦਿੱਤਾ। ਆਪ ਇਕ ਸ਼ਲੋਕ ਵਿਚ ਲਿਖਦੇ ਹਨ, 'ਫਰੀਦਾ ਖਿੰਥੜਿ ਮੇਖਾ ਅਗਲੀਆ'[51] ਭਾਵ ਮੇਰੀ ਗੋਦੜੀ ਨੂੰ ਥਾਂ-ਥਾਂ ਟਾਕੀਆਂ ਲੱਗੀਆਂ ਹੋਈਆਂ ਹਨ। ਜਦੋਂ ਕੋਈ ਸ਼ਰਧਾਲੂ ਆਪ ਨੂੰ ਨਵੇਂ ਕਪੜੇ ਭੇਟ ਕਰਦਾ, ਆਪ ਫ਼ੌਰਨ ਇਹ ਕਪੜੇ ਕਿਸੇ ਲੋੜਵੰਦ ਨੂੰ ਦੇ ਦਿੰਦੇ। ਆਪ ਕੋਲ ਇਕ ਕੰਬਲ ਸੀ, ਜਿਸ ਨੂੰ ਆਪ ਦਿਨ ਸਮੇਂ ਆਸਣ ਵੱਜੋਂ ਵਰਤਦੇ ਅਤੇ ਰਾਤ ਨੂੰ ਆਪਣੀ ਮੰਜੀ ਉੱਤੇ ਵਿਛਾ ਲੈਂਦੇ। ਕੰਬਲ ਏਨਾ ਲੰਮਾ ਨਹੀਂ ਸੀ ਕਿ ਸਾਰਾ ਮੰਜਾ ਢੱਕਿਆ ਜਾਂਦਾ। ਪੁਆਂਦ ਹਮੇਸ਼ਾਂ ਨੰਗੀ ਰਹਿੰਦੀ। ਆਪ ਸਿਰਹਾਣੇ ਦੀ ਥਾਂ ਆਪਣੇ ਸਿਰ ਹੇਠ ਸਦਾ ਆਪਣੇ ਮੁਰਸ਼ਦ ਦਾ ਅਸਾ (ਸੋਟਾ) ਰਖਦੇ ਸਨ।

ਇਕ ਵਾਰ ਹਜ਼ਰਤ ਨਿਜ਼ਾਮੁੱਦੀਨ ਔਲੀਆ ਆਪਣੀ ਪੱਗ ਗਿਰਵੀ ਰਖ ਕੇ ਦੁਕਾਨਦਾਰ ਤੋਂ ਲੂਣ ਉਧਾਰ ਲੈ ਆਏ ਕਿ ਪੀਰੋ-ਮੁਰਸ਼ਦ ਨੂੰ ਫਿੱਕੀ ਸਬਜ਼ੀ ਨਾ ਖਾਣੀ ਪਵੇ। ਜਦ ਖਾਣਾ ਪਰੋਸਿਆ ਗਿਆ ਅਤੇ ਬਾਬਾ ਫ਼ਰੀਦ ਨੇ ਸਬਜ਼ੀ ਵਿਚ ਗਰਾਹੀ ਪਾਈ ਤਾਂ ਹੱਥ ਉੱਪਰ ਨਾ ਉਠਿਆ। ਆਪ ਨੇ ਇਕ ਦਮ ਹੱਥ ਪਿੱਛੇ ਖਿੱਚ ਕੇ ਕਿਹਾ, 'ਅਜ਼ ਈਂ ਬੂਏ ਅਸ਼ਰਾਫ਼ ਮੀ ਆਯਦ'[52]—ਭਾਵ ਇਸ ਵਿੱਚੋਂ ਫ਼ਜ਼ੂਲ-ਖ਼ਰਚੀ ਦੀ ਬੋ ਆ ਰਹੀ ਹੈ। ਹਜ਼ਰਤ ਨਿਜ਼ਾਮੁੱਦੀਨ ਲਿਖਦੇ ਹਨ ਕਿ ਮੈਂ ਥਰ-ਥਰ ਕੰਬਣ ਲਗ ਪਿਆ ਕਿ ਮੁਰਸ਼ਦ ਦੀ ਖ਼ੁਸ਼ੀ ਦੀ ਥਾਂ ਨਾਰਾਜ਼ਗੀ ਹਾਸਲ ਹੋ ਰਹੀ ਹੈ। ਮੈਂ ਇਕ ਦਮ ਆਪਣਾ ਕਸੂਰ ਮੰਨਦਿਆਂ ਹੋਇਆਂ ਕਿਹਾ ਕਿ ਹਜ਼ੂਰ, ਬਾਕੀ ਸਾਰੀਆਂ ਚੀਜ਼ਾਂ ਤਾਂ ਅਸੀਂ ਖ਼ੁਦ ਜੰਗਲ ਵਿੱਚੋਂ ਲਿਆਂਦੀਆਂ ਸਨ, ਪਰ ਲੂਣ ਉਧਾਰ ਲਿਆਂਦਾ ਸੀ। ਬਾਬਾ ਫ਼ਰੀਦ ਨੇ ਕਿਹਾ ਕਿ ਇਸ ਸੂਰਤ ਵਿਚ ਸਾਡੇ ਵਿੱਚੋਂ ਕੋਈ ਵੀ ਇਹ

ਖਾਣਾ ਨਹੀਂ ਖਾ ਸਕਦਾ; ਉਧਾਰ ਮੰਗ ਕੇ ਖਾਣਾ ਦਰਵੇਸ਼ਾਂ ਦੇ ਅਸੂਲ ਦੇ ਖ਼ਿਲਾਫ਼ ਹੈ। ਜੋ ਕੁਝ ਵੀ ਪਕਾਇਆ ਗਿਆ ਸੀ, ਸਭ ਗ਼ਰੀਬਾਂ ਵਿਚ ਵਰਤਾ ਦਿੱਤਾ ਗਿਆ।

**ਫ਼ਤੂਹ***

ਬਾਬਾ ਫ਼ਰੀਦ ਆਪਣਾ ਅਤੇ ਆਪਣੇ ਪਰਿਵਾਰ ਦਾ ਗੁਜ਼ਾਰਾ ਆਪਣੀ ਹੱਕ-ਹਲਾਲ ਦੀ ਕਮਾਈ ਉੱਤੇ ਕਰਦੇ ਸਨ। ਹਜ਼ਰਤ ਨਿਜ਼ਾਮੁੱਦੀਨ ਔਲੀਆ ਅਨੁਸਾਰ ਬਾਬਾ ਫ਼ਰੀਦ ਘੰਟਿਆਂ ਬੱਧੀ ਜ਼ੰਬੀਲ (ਖਜੂਰ ਦੀ ਖੱਜੀ ਦੇ ਥੈਲੇ) ਬੁਣਦੇ ਰਹਿੰਦੇ ਸਨ। ਜ਼ੰਬੀਲ ਦੀ ਆਮਦਨ ਤੋਂ ਆਪ ਲਈ ਦੋ ਰੋਟੀਆਂ ਬਣਾਈਆਂ ਜਾਂਦੀਆਂ। ਆਪ ਇਕ ਰੋਟੀ ਦੇ ਬਹੁਤ ਸਾਰੇ ਟੁਕੜੇ ਕਰਕੇ ਉਸ ਸਮੇਂ ਹਾਜ਼ਰ ਲੋਕਾਂ ਵਿਚ ਵੰਡ ਦਿੰਦੇ ਅਤੇ ਇਕ ਰੋਟੀ ਆਪ ਖਾ ਲੈਂਦੇ। ਕਈ ਵਾਰ ਇਸ ਇਕ ਰੋਟੀ ਵਿੱਚੋਂ ਵੀ ਅੱਧੀ ਜਾਂ ਚੱਪਾ ਲੋਕਾਂ ਵਿਚ ਵੰਡ ਦਿੰਦੇ।[53]

ਬਾਬਾ ਫ਼ਰੀਦ ਨੇ ਆਪਣੇ ਇਕ ਸ਼ਲੋਕ ਵਿਚ ਲਿਖਿਆ ਹੈ, 'ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥ ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥'[54] ਆਪ ਕੁੱਲ-ਮਾਲਕ ਅੱਗੇ ਦੁਆ ਕਰਦੇ ਹਨ ਕਿ ਮੈਨੂੰ ਕਦੇ ਕਿਸੇ ਉੱਤੇ ਨਿਰਭਰ ਨਾ ਹੋਣਾ ਪਵੇ ਅਤੇ ਕਿਸੇ ਅੱਗੇ ਹੱਥ ਨਾ ਅੱਡਣਾ ਪਵੇ। ਇਸ ਤਰ੍ਹਾਂ ਕਰਨ ਨਾਲੋਂ ਤਾਂ ਮੇਰੀ ਰੂਹ ਸਰੀਰ ਤੋਂ ਜੁਦਾ ਹੋ ਜਾਵੇ ਤਾਂ ਬਿਹਤਰ ਹੈ। ਆਪ ਮੰਗਣ ਨਾਲੋਂ ਮਰ ਜਾਣ ਨੂੰ ਬਿਹਤਰ ਦੱਸਦੇ ਹਨ। ਆਪ ਨੇ ਮਾਲਕ ਦੇ ਸੱਚੇ ਭਗਤਾਂ ਲਈ ਬਹੁਤ ਉੱਚਾ-ਸੁੱਚਾ ਆਦਰਸ਼ ਕਾਇਮ ਕੀਤਾ ਹੈ।

ਏਥੇ ਇਹ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਬਾਬਾ ਫ਼ਰੀਦ ਦੀ ਪ੍ਰਸਿੱਧੀ ਦੂਰ-ਦੂਰ ਤਕ ਫੈਲ ਚੁਕੀ ਸੀ। ਆਪ ਦੇ ਦਰਸ਼ਨ ਕਰਨ ਅਤੇ ਆਪ ਦਾ ਉਪਦੇਸ਼ ਸੁਣਨ ਆਉਣ ਵਾਲਿਆਂ ਦਾ ਹਮੇਸ਼ਾ ਤਾਂਤਾ ਲੱਗਾ ਰਹਿੰਦਾ ਸੀ। ਇਸ ਲਈ ਪਰਮਾਰਥੀ ਭੁੱਖ ਲੈ ਕੇ ਆਏ ਸ਼ਰਧਾਲੂਆਂ, ਸਾਧਕਾਂ ਅਤੇ ਦਰਵੇਸ਼ਾਂ ਦੀਆਂ ਅੰਨ-ਪਾਣੀ ਦੀਆਂ ਲੋੜਾਂ ਲਈ ਆਪ ਨੂੰ ਲੋਕਾਂ ਤੋਂ ਸੇਵਾ-ਭੇਟ ਪਰਵਾਨ ਕਰਨੀ ਪੈਂਦੀ ਸੀ। ਇਸ ਸੇਵਾ-ਭੇਟ ਦੀ ਵਰਤੋਂ ਦਾ ਇਹ ਕਰੜਾ ਅਸੂਲ ਸੀ ਕਿ ਜੋ ਕੁਝ ਵੀ 'ਫ਼ਤੂਹ' ਦੇ ਤੌਰ ਤੇ ਜਿਸ ਵਕਤ ਆਵੇ, ਉਸੇ ਦਿਨ, ਉਸੇ ਵਕਤ ਖ਼ਰਚ ਕਰ ਦਿੱਤਾ ਜਾਵੇ, ਕਿਸੇ ਸੂਰਤ ਵਿਚ ਕੁਝ ਵੀ ਬਚਾ ਕੇ ਨਾ ਰੱਖਿਆ ਜਾਵੇ। ਜੇ ਸੰਧਿਆ ਸਮੇਂ ਕੁਝ ਸੇਵਾ-ਭੇਟਾ ਵੱਜੋਂ ਆ ਜਾਂਦਾ ਤਾਂ ਉਹ ਸੰਧਿਆ ਸਮੇਂ ਹੀ ਜ਼ਰੂਰਤਮੰਦਾਂ ਵਿਚ ਵੰਡ ਦਿੱਤਾ ਜਾਂਦਾ, ਕੁਝ ਵੀ ਸਵੇਰ ਲਈ ਬਚਾ ਕੇ ਨਾ ਰਖਿਆ ਜਾਂਦਾ।

---

* ਜੋ ਸੇਵਾ-ਭੇਟ ਸ਼ਰਧਾਲੂ, ਬਿਨਾਂ ਪੀਰ ਦੇ ਮੰਗਣ ਦੇ, ਖ਼ੁਦ ਆਪਣੀ ਮਰਜ਼ੀ ਨਾਲ ਲਿਆਉਂਦੇ ਸਨ, ਉਹਨੂੰ ਫ਼ਤੂਹ ਕਿਹਾ ਜਾਂਦਾ ਸੀ।

ਬਾਦਸ਼ਾਹ ਨਸੀਰੁੱਦੀਨ ਅਹਿਮਦ ਆਪ ਦਾ ਸ਼ਰਧਾਲੂ ਸੀ। ਇਕ ਵਾਰ ਉਹਨੇ ਬਹੁਤ ਸਾਰਾ ਧਨ ਅਤੇ ਚਾਰ ਪਿੰਡਾਂ ਦਾ ਪਟਾ ਆਪਣੇ ਇਕ ਵਜ਼ੀਰ ਰਾਹੀਂ ਆਪ ਦੀ ਸੇਵਾ ਵਿਚ ਭੇਜਿਆ। ਬਾਬਾ ਫ਼ਰੀਦ ਨੇ ਨਕਦੀ ਲੈ ਕੇ ਉਸੇ ਸਮੇਂ ਲੋਕਾਂ ਵਿਚ ਵੰਡ ਦਿੱਤੀ, ਪਰ ਚਾਰ ਪਿੰਡਾਂ ਦਾ ਪਟਾ ਇਹ ਕਹਿ ਕੇ ਵਾਪਸ ਕਰ ਦਿੱਤਾ ਕਿ ਦਰਵੇਸ਼ ਜਗੀਰ ਸਵੀਕਾਰ ਨਹੀਂ ਕਰਦੇ। ਇਕ ਵਾਰ ਅਜੋਧਨ ਦੇ ਹਾਕਮ ਨੇ ਵੀ ਆਪ ਨੂੰ ਦੋ ਪਿੰਡ ਜਗੀਰ ਵਿਚ ਦੇਣੇ ਚਾਹੇ ਪਰ ਆਪ ਨੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਜੇ ਮੈਂ ਜਗੀਰ ਲੈਂਦਾ ਹਾਂ ਤਾਂ ਮੈਂ ਫ਼ਕੀਰ ਨਹੀਂ, ਦੁਨੀਆਦਾਰ ਗਿਣਿਆ ਜਾਵਾਂਗਾ ਅਤੇ ਕਿਸੇ ਫ਼ਕੀਰ ਨੂੰ ਮੂੰਹ ਵਿਖਾਉਣ ਦੇ ਲਾਇਕ ਨਹੀਂ ਰਹਾਂਗਾ।

ਇਸੇ ਤਰ੍ਹਾਂ ਇਕ ਵਾਰ ਬਾਦਸ਼ਾਹ ਬਲਬਨ ਨੇ ਆਪ ਨੂੰ ਟਕਿਆਂ ਦੀ ਭਰੀ ਇਕ ਵੱਡੀ ਤਸ਼ਤਰੀ ਪੇਸ਼ ਕੀਤੀ। ਸੂਰਜ ਡੁੱਬ ਚੁਕਾ ਸੀ ਅਤੇ ਹਨੇਰਾ ਹੋ ਚੁਕਾ ਸੀ। ਪਰ ਦਰਵੇਸ਼ ਸਵੇਰ ਹੋਣ ਦੀ ਇੰਤਜ਼ਾਰ ਨਹੀਂ ਸੀ ਕਰ ਸਕਦਾ। ਆਪ ਦੇ ਹੁਕਮ ਅਨੁਸਾਰ ਆਪ ਦੇ ਮੁਰੀਦ ਬਦਰੁੱਦੀਨ ਨੇ ਉਸੇ ਵੇਲੇ ਸਾਰੀ ਰਕਮ ਜ਼ਰੂਰਤਮੰਦਾਂ ਵਿਚ ਵੰਡ ਦਿੱਤੀ। ਬਾਦ ਵਿਚ ਦੀਵੇ ਦੀ ਰੌਸ਼ਨੀ ਵਿਚ ਇਕ ਟਕਾ ਭੁੰਜੇ ਡਿੱਗਾ ਨਜ਼ਰ ਆਇਆ, ਜੋ ਬਦਰੁੱਦੀਨ ਨੇ ਆਪਣੀ ਟੋਪੀ ਵਿਚ ਸਾਂਭ ਲਿਆ ਕਿ ਸਵੇਰ ਹੁੰਦਿਆਂ ਹੀ ਕਿਸੇ ਗ਼ਰੀਬ ਨੂੰ ਦੇ ਦੇਵੇਗਾ। ਜਦ ਬਾਬਾ ਫ਼ਰੀਦ ਸ਼ਾਮ ਦੀ ਨਮਾਜ਼ ਗੁਜ਼ਾਰਨ ਲਈ ਆਏ ਤਾਂ ਆਪ ਨੂੰ ਆਪਣੇ ਮਨ ਉੱਤੇ ਬੋਝ ਮਹਿਸੂਸ ਹੋਇਆ ਅਤੇ ਨਮਾਜ਼ ਵਿਚ ਮਨ ਨਾ ਲੱਗਾ। ਆਪ ਨੇ ਬਦਰੁੱਦੀਨ ਨੂੰ ਪੁਛਿਆ ਕਿ ਸਾਰੀ ਨਕਦੀ ਲੋਕਾਂ ਵਿਚ ਵੰਡ ਦਿੱਤੀ ਸੀ ਕਿ ਨਹੀਂ। ਬਦਰੁੱਦੀਨ ਨੇ ਬਚੇ ਹੋਏ ਟਕੇ ਬਾਰੇ ਦੱਸਿਆ ਤਾਂ ਆਪ ਨੇ ਉਸ ਤੋਂ ਉਹ ਟਕਾ ਲੈ ਕੇ ਦੂਰ ਵਗਾਹ ਮਾਰਿਆ ਅਤੇ ਸ਼ਾਂਤ-ਚਿਤ ਹੋ ਕੇ ਬੰਦਗੀ ਵਿਚ ਲੀਨ ਹੋ ਗਏ।[55]

ਬਾਬਾ ਫ਼ਰੀਦ ਨੂੰ ਲੱਖਾਂ ਰੁਪਏ ਸੇਵਾ-ਭੇਟ ਵਿਚ ਮਿਲੇ, ਪਰ ਆਪ ਨੇ ਇਸ ਦੀ ਪਾਈ-ਪਾਈ ਗ਼ਰੀਬਾਂ ਅਤੇ ਲੋੜਵੰਦਾਂ ਉੱਤੇ ਖ਼ਰਚ ਕਰ ਦਿੱਤੀ। ਯਤੀਮ ਅਤੇ ਵਿਧਵਾਵਾਂ, ਬਾਬਾ ਫ਼ਰੀਦ ਦੀ ਦਇਆ ਦੇ ਵਿਸ਼ੇਸ਼ ਪਾਤਰ ਸਨ। ਉਹ ਉਨ੍ਹਾਂ ਨੂੰ ਕੁਝ ਦੇਣ ਲਗਿਆਂ ਹੋਰ ਵੱਧ ਖ਼ੁਸ਼ੀ ਮਹਿਸੂਸ ਕਰਦੇ। ਬਾਬਾ ਫ਼ਰੀਦ ਨੇ ਨਜ਼ਰਾਨੇ ਵਿਚ ਆਈ ਸੇਵਾ-ਭੇਟ 'ਚੋਂ ਇਕ ਪੈਸਾ ਵੀ ਆਪਣੇ ਪਰਿਵਾਰ ਲਈ ਖ਼ਰਚ ਨਾ ਕੀਤਾ। ਹਾਲਤ ਇਹ ਸੀ ਕਿ ਆਪ ਦੀ ਮੌਤ ਸਮੇਂ ਆਪ ਦੇ ਕਫ਼ਨ ਲਈ ਚਿੱਟੀ ਚਾਦਰ ਇਕ ਬਿਰਧ ਬੀਬੀ ਨੇ ਦਿੱਤੀ ਅਤੇ ਆਪ ਦੀ ਕਬਰ ਉੱਤੇ ਕੱਚੀਆਂ ਇੱਟਾਂ ਹੀ ਬੀੜੀਆਂ ਗਈਆਂ।

**ਕਾਠ ਦੀ ਰੋਟੀ**

ਬਾਬਾ ਫ਼ਰੀਦ ਦਾ ਇਕ ਸਲੋਕ ਹੈ, 'ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥ ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥'[56] ਇਸ ਸ਼ਲੋਕ ਨੂੰ ਆਧਾਰ ਬਣਾ

ਕੇ ਕੁਝ ਜੀਵਨੀਕਾਰਾਂ ਨੇ ਇਹ ਲਿਖ ਦਿੱਤਾ ਹੈ ਕਿ ਬਾਬਾ ਫ਼ਰੀਦ ਆਪਣੇ ਪੇਟ ਉੱਤੇ ਕਾਠ ਦੀ ਰੋਟੀ ਬੰਨ੍ਹ ਕੇ ਰਖਦੇ ਸਨ ਅਤੇ ਜਦ ਆਪ ਨੂੰ ਭੁੱਖ ਲਗਦੀ ਤਾਂ ਆਪ ਇਸ ਰੋਟੀ ਨੂੰ ਚੱਕ ਮਾਰ ਲੈਂਦੇ। ਇਸ ਨਾਲ ਉਨ੍ਹਾਂ ਦੀ ਭੁੱਖ ਮਿਟ ਜਾਂਦੀ ਅਤੇ ਉਹ ਮੁੜ ਰੱਬ ਦੀ ਇਬਾਦਤ ਵਿਚ ਲੱਗ ਜਾਂਦੇ।

ਨਿਰਸੰਦੇਹ ਬਾਬਾ ਫ਼ਰੀਦ ਅਲਪ-ਆਹਾਰੀ ਸਨ। ਆਪ ਨੇ ਆਪਣੀ ਸਾਧਨਾ ਦੇ ਅਰੰਭਕ ਪੜਾਵਾਂ ਵਿਚ ਲੰਮੇ ਵਰਤ ਵੀ ਰੱਖੇ। ਥੋੜ੍ਹਾ ਖਾਣਾ, ਥੋੜ੍ਹਾ ਸੌਣਾ, ਥੋੜ੍ਹਾ ਬੋਲਣਾ ਅਤੇ ਇਕਾਂਤ ਦਾ ਪ੍ਰੇਮ ਆਪ ਦੇ ਜੀਵਨ ਅਤੇ ਉਪਦੇਸ਼ ਦੇ ਜ਼ਰੂਰੀ ਅੰਗ ਸਨ ਪਰ ਆਪ ਦੀ ਬਾਣੀ ਵਿਚ ਕਿਸੇ ਕਿਸਮ ਦੇ ਹਠ-ਕਰਮ ਦੀ ਵਕਾਲਤ ਕੀਤੀ ਨਹੀਂ ਮਿਲਦੀ। ਇਸੇ ਗੱਲ ਨੂੰ ਗੁਰੂ ਨਾਨਕ ਸਾਹਿਬ ਦੇ ਪ੍ਰਸੰਗ ਵਿਚ ਦੇਖਦੇ ਹਾਂ। ਭਾਈ ਗੁਰਦਾਸ ਲਿਖਦੇ ਹਨ:

> ਰੇਤੁ ਅਕੁ ਆਹਾਰੁ ਕਰ ਰੋੜਾਂ ਕੀ ਗੁਰ ਕਰੀ ਵਿਛਾਈ।
> ਭਾਰੀ ਕਰੀ ਤਪਸਿਆ ਵਡੇ ਭਾਗੁ ਹਰਿ ਸਿਉ ਬਣ ਆਈ॥[57]

'ਰੋਟੀ ਮੇਰੀ ਕਾਠ ਕੀ' ਅਤੇ 'ਰੇਤੁ ਅਕੁ ਆਹਾਰੁ ਕਰ' ਕਾਵਿਕ ਅਤੇ ਅਲੰਕਾਰਕ ਵਰਣਨ ਹਨ। ਇਨ੍ਹਾਂ ਦਾ ਅਸਲ ਭਾਵ ਇਹ ਹੈ ਕਿ ਇਹ ਦਰਵੇਸ਼, ਸੁਆਦੀ ਖਾਣੇ ਨਹੀਂ, ਰੁੱਖਾ-ਮਿੱਸਾ ਅਤੇ ਸਾਦਾ ਭੋਜਨ ਖਾਂਦੇ ਸਨ। ਗੁਰੂ ਨਾਨਕ ਸਾਹਿਬ ਨੇ ਰੱਬ ਦੇ ਭਗਤਾਂ ਲਈ 'ਅੰਨੁ ਪਾਣੀ ਥੋੜਾ ਖਾਇਆ'[58] ਦਾ ਆਦਰਸ਼ ਰੱਖਿਆ ਹੈ। ਸੰਤ-ਮਹਾਤਮਾਂ 'ਅਲਪ ਆਹਾਰ ਸੁਲਪ ਸੀ ਨਿਦਰਾ' ਭਾਵ ਥੋੜ੍ਹਾ ਖਾਣ ਅਤੇ ਥੋੜ੍ਹਾ ਸੌਣ ਦਾ ਉਪਦੇਸ਼ ਦਿੰਦੇ ਹਨ। ਇਹੋ 'ਰੋਟੀ ਮੇਰੀ ਕਾਠ ਕੀ' ਅਤੇ 'ਰੇਤੁ ਅਕੁ ਆਹਾਰੁ ਕਰ' ਦਾ ਅਸਲ ਭਾਵ ਹੈ।

ਬਾਬਾ ਫ਼ਰੀਦ ਦਾ ਅਸਲ ਉਪਦੇਸ਼ ਸ਼ਲੋਕ ਦੀ ਦੂਸਰੀ ਤੁਕ ਵਿਚ ਹੈ: ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ। ਏਥੇ 'ਚੋਪੜੀ' ਦਾ ਅਰਥ ਐਸ਼ੋ-ਇਸ਼ਰਤ ਵਾਲਾ ਭੋਜਨ ਹੈ। 'ਘਣੇ ਸਹਨਿਗੇ ਦੁਖ' ਦਾ ਭਾਵ ਹੈ ਕਿ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਵਿਚ ਖਚਿਤ ਕਰਨ ਵਾਲੇ ਰਸ-ਕਸ ਮਨੁੱਖ ਨੂੰ ਅਜਿਹੇ ਪਾਪਾਂ ਦਾ ਭਾਗੀ ਬਣਾ ਦਿੰਦੇ ਹਨ, ਜਿਨ੍ਹਾਂ ਦਾ ਫਲ ਭੋਗਣ ਲਈ ਉਹਨੂੰ ਅਨੇਕ ਦੁੱਖ ਸਹਿਣੇ ਪੈਂਦੇ ਹਨ।

ਇਸ ਪਰਥਾਇ ਬਾਬਾ ਫ਼ਰੀਦ ਦਾ ਇਕ ਹੋਰ ਸਲੋਕ ਹੈ, 'ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ॥ ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ॥'[59] ਆਪ ਕਹਿੰਦੇ ਹਨ ਕਿ ਉਹ ਪੰਛੀ ਧੰਨ ਹਨ ਜੋ ਜੰਗਲ ਵਿਚ ਰਹਿੰਦੇ ਹਨ, ਕੰਕਰ ਚੁਗਦੇ ਹਨ, ਪਰ ਰੱਬ ਦਾ ਸਾਥ ਨਹੀਂ ਛੱਡਦੇ। ਆਪ ਦਾ ਅਸਲ ਭਾਵ ਇਹ ਹੈ ਕਿ ਰੱਬ ਦੇ ਸੱਚੇ ਭਗਤ ਰੁੱਖਾ-ਮਿੱਸਾ ਖਾ ਕੇ ਸਬਰ-ਸ਼ੁਕਰ ਵਾਲਾ

ਸਾਦਾ ਜੀਵਨ ਬਤੀਤ ਕਰਦੇ ਹਨ। ਹਰ ਪ੍ਰਕਾਰ ਦੀ ਕਠਿਨਾਈ ਦੇ ਬਾਵਜੂਦ ਉਹ ਕਦੇ ਵੀ ਰੱਬ ਦੀ ਬੰਦਗੀ ਅਤੇ ਰੱਬ ਦੇ ਭਰੋਸੇ ਦਾ ਦਾਮਨ ਨਹੀਂ ਛੱਡਦੇ।

ਬਾਬਾ ਫ਼ਰੀਦ ਆਪਣੇ ਇਕ ਹੋਰ ਸਲੋਕ ਵਿਚ ਕਹਿੰਦੇ ਹਨ, 'ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥ ਫਰੀਦਾ ਦੇਖਿ ਪਰਾਈ ਚੋਪੜੀ ਨ ਤਰਸਾਏ ਜੀਉ ॥'[60] ਆਪ ਦਾ ਭਾਵ ਹੈ ਕਿ ਸੱਚਾ ਦਰਵੇਸ਼ ਸਬਰ-ਸ਼ੁਕਰ ਅਤੇ ਰਜ਼ਾ ਦੀ ਮੂਰਤ ਹੁੰਦਾ ਹੈ। ਕੁੱਲ-ਮਾਲਕ ਦੀ ਮੌਜ ਨਾਲ ਉਹਨੂੰ ਆਪਣੀ ਹੱਕ-ਹਲਾਲ ਦੀ ਕਮਾਈ ਵਿੱਚੋਂ ਜੋ ਵੀ ਰੁੱਖਾ-ਮਿੱਸਾ ਖਾਣ ਨੂੰ ਮਿਲਦਾ ਹੈ, ਉਹਦੇ ਲਈ ਓਹੋ ਹੀ ਸਭ ਤੋਂ ਉੱਤਮ ਅਤੇ ਸਵਾਦੀ ਭੋਜਨ ਹੁੰਦਾ ਹੈ। ਉਹ ਮਾਲਕ ਦੇ ਪਿਆਰ ਵਿਚ ਏਨਾ ਮਸਤ ਹੁੰਦਾ ਹੈ ਕਿ ਉਹ ਦੂਸਰਿਆਂ ਦੀ ਐਸ਼ੋ-ਇਸ਼ਰਤ ਦੀ ਜ਼ਿੰਦਗੀ ਵੱਲ ਅੱਖ ਚੁੱਕ ਕੇ ਵੀ ਨਹੀਂ ਦੇਖਦਾ।

**ਕਰਾਮਾਤਾਂ**

ਦੂਸਰੇ ਕਾਮਲ ਦਰਵੇਸ਼ਾਂ ਵਾਂਗ ਬਾਬਾ ਫ਼ਰੀਦ ਦੇ ਨਾਲ ਵੀ ਕਈ ਕਰਾਮਾਤਾਂ ਜੋੜੀਆਂ ਗਈਆਂ ਹਨ। 'ਕਸ਼ਫ਼ੁਲ-ਮਹਜੂਬ' ਦੇ ਕਰਤਾ ਦਾਤਾ ਗੰਜ ਬਖ਼ਸ਼ ਅਨੁਸਾਰ ਕਰਾਮਾਤ ਅਤੇ ਮੁਅਜਜ਼ਾ ਵਲੀ (ਸੰਤ) ਅਤੇ ਪੈਗ਼ੰਬਰ ਲਈ ਸੁਭਾਵਕ ਕਾਰਜ ਹੈ। ਹਜ਼ਰਤ ਨਿਜ਼ਾਮੁੱਦੀਨ ਔਲੀਆ ਅਨੁਸਾਰ ਵਲੀ ਅੱਲਾ ਨੂੰ ਇਹ ਕਰਾਮਾਤ ਹਾਸਲ ਹੁੰਦੀ ਹੈ ਕਿ ਉਹ ਬਿਨਾਂ ਤਾਲੀਮ ਦੇ ਹਰ ਇਲਮ ਹਾਸਲ ਕਰ ਲੈਂਦਾ ਹੈ; ਜਿਹੜੀਆਂ ਚੀਜ਼ਾਂ ਲੋਕ ਸੁਪਨੇ ਵਿਚ ਦੇਖਦੇ ਹਨ, ਉਹ ਜਾਗਦਿਆਂ ਦੇਖ ਸਕਦਾ ਹੈ ਅਤੇ ਸਿਰਫ਼ ਖ਼ਿਆਲ, ਤਵੱਜੋ ਜਾਂ ਦ੍ਰਿਸ਼ਟੀ ਨਾਲ ਲੋਕਾਂ ਦੇ ਮਨ ਨੂੰ ਜਿੱਧਰ ਚਾਹੇ ਮੋੜ ਸਕਦਾ ਹੈ।[61] ਬਾਬਾ ਫ਼ਰੀਦ ਨੇ ਇਕ ਵਾਰ ਇਹ ਸਾਖੀ ਸੁਣਾਈ:

> ਇਕ ਬਾਦਸ਼ਾਹ ਕਿਸੇ ਦਰਵੇਸ਼ ਕੋਲ ਗਿਆ। ਦਰਵੇਸ਼ ਦੇ ਸਾਹਮਣੇ ਥਾਲ ਵਿਚ ਇਕ ਸੇਬ ਪਿਆ ਸੀ। ਬਾਦਸ਼ਾਹ ਨੇ ਸੋਚਿਆ ਕਿ ਜੇ ਦਰਵੇਸ਼ ਜਾਣੀਜਾਣ ਹੈ ਤਾਂ ਇਹ ਸੇਬ ਮੈਨੂੰ ਦੇਵੇਗਾ। ਬਾਦਸ਼ਾਹ ਨੂੰ ਦੇਖ ਕੇ ਦਰਵੇਸ਼ ਨੇ ਇਹ ਸਾਖੀ ਸੁਣਾਈ ਕਿ ਇਕ ਖੋਤੇ ਦੇ ਮਾਲਕ ਨੇ ਉਹਨੂੰ ਏਨੀ ਸਿਖਲਾਈ ਦਿੱਤੀ ਹੋਈ ਸੀ ਕਿ ਉਹ ਬੰਦ ਅੱਖਾਂ ਨਾਲ ਬੰਦੇ ਨੂੰ ਸਿਰਫ਼ ਸੁੰਘ ਕੇ ਦੱਸ ਦਿੰਦਾ ਸੀ ਕਿ ਉਹਦੇ ਕੋਲ ਸੋਨੇ ਦੀ ਮੁੰਦਰੀ ਹੈ ਕਿ ਨਹੀਂ। ਦਰਵੇਸ਼ ਕਹਿਣ ਲੱਗਾ ਕਿ ਹੁਣ ਜੇ ਅਸੀਂ ਕਰਾਮਾਤ ਦਿਖਾਈਏ ਤਾਂ ਮੁੰਦਰੀ ਸੁੰਘਣ ਵਾਲੇ ਉਸ ਖੋਤੇ ਸਮਾਨ ਹੋਏ ਪਰ ਜੇ ਤੁਹਾਡੇ ਦਿਲ ਦੀ ਗੱਲ ਨਾ ਦੱਸੀਏ ਤਾਂ ਤੁਸੀਂ ਲੋਕ ਕਹਿੰਦੇ ਹੋ ਕਿ ਦਰਵੇਸ਼ ਮਨ ਦੀਆਂ ਨਹੀਂ ਬੁੱਝ ਸਕਦਾ। ਇਹ ਕਹਿੰਦਿਆਂ ਹੋਇਆਂ ਦਰਵੇਸ਼ ਨੇ ਸੇਬ ਬਾਦਸ਼ਾਹ ਨੂੰ ਦੇ ਦਿੱਤਾ।[62]

ਕਾਮਲ ਦਰਵੇਸ਼ ਰੂਹਾਨੀ ਅਭਿਆਸ ਅਤੇ ਪਰਮਾਰਥ ਵਿਚ ਲੱਗੇ ਆਪਣੇ ਮੁਰੀਦਾਂ ਦੀ ਅਨੇਕ ਤਰ੍ਹਾਂ ਦੀ ਸਹਾਇਤਾ ਕਰਦੇ ਰਹਿੰਦੇ ਹਨ। ਉਨ੍ਹਾਂ ਕੋਲੋਂ ਸਹਿਜ-ਭਾਵ

ਵਿਚ ਬਹੁਤ ਕੁਝ ਐਸਾ ਹੁੰਦਾ ਰਹਿੰਦਾ ਹੈ, ਜਿਸ ਉੱਤੇ ਇਨਸਾਨੀ ਅਕਲ ਦੰਗ ਰਹਿ ਜਾਂਦੀ ਹੈ ਪਰ ਇਸ ਦਾ ਅਸਲ ਮੰਤਵ ਮੁਰੀਦਾਂ ਦੀ ਸਹਾਇਤਾ ਕਰਨਾ ਹੁੰਦਾ ਹੈ, ਤਾਕਤ ਜਾਂ ਕਰਾਮਾਤ ਦਾ ਦਿਖਾਵਾ ਨਹੀਂ। ਇਸ ਪ੍ਰਸੰਗ ਵਿਚ ਬਾਬਾ ਫ਼ਰੀਦ ਨਾਲ ਜੁੜੀਆਂ ਦੋ ਘਟਨਾਵਾਂ ਧਿਆਨ-ਜੋਗ ਹਨ।

ਇਕ ਵਾਰ ਕੋਈ ਪ੍ਰੇਮੀ ਮੁਰੀਦ ਬਾਬਾ ਫ਼ਰੀਦ ਦੇ ਦੀਦਾਰ ਲਈ ਆ ਰਿਹਾ ਸੀ। ਰਸਤੇ ਵਿਚ ਇਕ ਬਦਕਾਰ ਔਰਤ ਨੇ ਉਸ ਨੂੰ ਆਪਣੇ ਜਾਲ ਵਿਚ ਫਸਾ ਲਿਆ। ਅਚਾਨਕ ਇਕ ਆਦਮੀ ਨੇ ਉਹਦੇ ਕੋਲ ਆ ਕੇ ਜ਼ੋਰ ਦੀ ਉਹਦੇ ਮੂੰਹ ਉੱਤੇ ਚਪੇੜ ਕੱਢ ਮਾਰੀ ਤੇ ਆਖਿਆ, "ਤੈਨੂੰ ਸ਼ਰਮ ਨਹੀਂ ਆਈ? ਆਇਆ ਤੂੰ ਮੁਰਸ਼ਦ ਦੇ ਦੀਦਾਰ ਲਈ ਹੈਂ ਅਤੇ ਚਾਲੇ ਇਹ ਫੜੇ ਹੋਏ ਹਨ!" ਇਹ ਸੁਣ ਕੇ ਉਸ ਦੀਆਂ ਅੱਖਾਂ ਖੁਲ੍ਹ ਗਈਆਂ। ਉਹ ਦੌੜ ਕੇ ਮੁਰਸ਼ਦ ਕੋਲ ਜਾ ਪਹੁੰਚਿਆ ਅਤੇ ਸਿਰ ਉਹਦੇ ਚਰਨਾਂ ਵਿਚ ਰੱਖ ਦਿੱਤਾ। ਬਾਬਾ ਫ਼ਰੀਦ ਨੇ ਕਿਹਾ, "ਤੈਨੂੰ ਰੱਬ ਨੇ ਗੁਨਾਹ ਤੋਂ ਬਚਾ ਲਿਆ ਹੈ, ਤੂੰ ਉਸ ਦਾ ਸ਼ੁਕਰ ਕਰ; ਸ਼ੁਕਰਾਨਾ ਹੀ ਉਸ ਦੇ ਦਰ ਦਾ ਨਜ਼ਰਾਨਾ ਹੈ।"

ਇਸੇ ਤਰ੍ਹਾਂ ਇਕ ਵਾਰ ਬਾਬਾ ਫ਼ਰੀਦ ਦੇ ਇਲਾਕੇ ਵੱਲ ਕੋਈ ਹਾਕਮ ਚੜ੍ਹ ਆਇਆ ਤੇ ਲੁਟ ਮਾਰ ਕਰਦਾ ਪਿੰਡ ਦਾ ਕਾਫ਼ੀ ਸਮਾਨ ਲੈ ਗਿਆ। ਇਸ ਰੌਲ਼ੇ-ਗੌਲ਼ੇ ਵਿਚ ਇਕ ਤੇਲੀ ਦੀ ਸੁੰਦਰ ਪਤਨੀ ਵੀ ਚੁੱਕ ਲਈ ਗਈ। ਤੇਲੀ ਰੋਂਦਾ-ਰੋਂਦਾ ਬਾਬਾ ਫ਼ਰੀਦ ਪਾਸ ਫ਼ਰਿਆਦੀ ਹੋਇਆ। ਆਪ ਨੇ ਹਮਦਰਦੀ ਪੂਰਵਕ ਉਸਨੂੰ ਰੋਟੀ ਖੁਆਈ ਤੇ ਕਿਹਾ, "ਤੂੰ ਧੀਰਜ ਕਰ, ਤੇਰੀ ਚੀਜ਼ ਲਭਾ ਦਿਆਂਗੇ।" ਤੇਲੀ ਔਖਾ ਸੌਖਾ ਠਹਿਰ ਗਿਆ ਪਰ ਉਸ ਦਾ ਦਿਲ ਨਹੀਂ ਸੀ ਟਿਕਦਾ। ਤੀਜੇ ਦਿਨ ਹਾਕਮ ਦਾ ਮੁਨਸ਼ੀ ਬਾਬਾ ਫ਼ਰੀਦ ਪਾਸ ਤਰਲੇ ਕਰਦਾ ਕਹਿਣ ਲਗਾ, "ਹਾਕਮ ਨੇ ਮੈਨੂੰ ਹਿਸਾਬ-ਕਿਤਾਬ ਦੀ ਪੜਤਾਲ ਲਈ ਬੁਲਾਇਆ ਹੈ, ਮੇਰਾ ਛੁਟਕਾਰਾ ਕਰਾਓ।" ਬਾਬਾ ਫ਼ਰੀਦ ਨੂੰ ਪਤਾ ਸੀ ਕਿ ਉਹ ਬੰਦਾ ਨੇਕ-ਦਿਲ ਅਤੇ ਨਿਰਦੋਸ਼ ਹੈ। ਆਪ ਨੇ ਕਿਹਾ, "ਤੂੰ ਫ਼ਿਕਰ ਨਾ ਕਰ, ਤੈਨੂੰ ਸਜ਼ਾ ਨਹੀਂ, ਇਨਾਮ ਮਿਲੇਗਾ ਪਰ ਇਨਾਮ ਵਿੱਚੋਂ ਇਕ ਚੀਜ਼ ਸਾਨੂੰ ਦਈਂ।" ਮੁਨਸ਼ੀ ਨੇ ਕਿਹਾ, "ਹਜ਼ੂਰ ਸਭ ਕੁਝ ਆਪ ਦਾ ਹੀ ਹੈ, ਤੁਸੀਂ ਕਿਰਪਾ ਕਰੋ।" ਬਾਬਾ ਫ਼ਰੀਦ ਨੇ ਤੇਲੀ ਨੂੰ ਉਸ ਦੇ ਨਾਲ ਤੋਰ ਦਿੱਤਾ। ਮੁਨਸ਼ੀ ਦੇ ਮਾਸੂਮ ਚਿਹਰੇ ਨੂੰ ਦੇਖਦੇ ਸਾਰ ਹਾਕਮ ਨੇ ਕਿਹਾ, "ਇਸ ਨੂੰ ਸਿਰੋਪਾ ਦੇ ਕੇ ਛੱਡ ਦਿਓ, ਨਾਲ ਹੀ ਇਕ ਬਾਂਦੀ ਵੀ ਦਿਓ।" ਹੁਕਮ ਅਨੁਸਾਰ ਮੁਨਸ਼ੀ ਨੂੰ ਸਿਰੋਪਾ ਦਿੱਤਾ ਗਿਆ ਤੇ ਨਾਲ ਬਾਂਦੀ ਨੂੰ ਤੋਰਿਆ ਗਿਆ। ਉਹ ਬਾਂਦੀ ਤੇਲੀ ਦੀ ਪਤਨੀ ਸੀ। ਤੇਲੀ ਆਪਣੀ ਘਰ ਵਾਲੀ ਮਿਲ ਜਾਣ ਤੇ ਬਹੁਤ ਖ਼ੁਸ਼ ਹੋਇਆ। ਮੀਆਂ, ਬੀਵੀ ਦੋਵੇਂ ਬਾਬਾ ਫ਼ਰੀਦ ਦੇ ਗੁਣ ਗਾਉਂਦੇ ਆਪਣੇ ਘਰ ਚਲੇ ਗਏ।*

---

* ਵਿਸਥਾਰ ਲਈ ਦੇਖੋ: 'ਸ੍ਰੇਸ਼ਟ ਗੋਸਟਾਂ', (ਅਨੁ.) ਪ੍ਰੀਤਮ ਸਿੰਘ, ਪੰ. 58-61.

ਸੰਤਾਂ-ਮਹਾਤਮਾਵਾਂ ਦੁਆਰਾ ਕੀਤੀ ਅਜਿਹੀ ਮਾਨਵੀ ਅਤੇ ਰੂਹਾਨੀ ਸਹਾਇਤਾ ਦੀਆਂ ਸੁਭਾਵਕ ਘਟਨਾਵਾਂ ਦੇ ਟਾਕਰੇ ਤੇ ਲੋਕ ਉਨ੍ਹਾਂ ਦੇ ਨਾਲ ਅਨੇਕ ਕਿਸਮ ਦੀਆਂ ਕਰਾਮਾਤਾਂ ਵੀ ਜੋੜ ਦਿੰਦੇ ਹਨ। ਕਹਾਵਤ ਹੈ ਕਿ ਪੀਰ ਨਹੀਂ ਉਡਦੇ, ਮੁਰੀਦ ਉਨ੍ਹਾਂ ਨੂੰ ਉਡਾਉਂਦੇ ਹਨ। ਭਾਵ ਗੁਰੂ-ਪੀਰ ਤਾਂ ਕਰਾਮਾਤਾਂ ਨਹੀਂ ਕਰਦੇ, ਉਨ੍ਹਾਂ ਦੇ ਸ਼ਿਸ਼ ਉਨ੍ਹਾਂ ਨਾਲ ਕਈ ਕਿਸਮ ਦੀਆਂ ਕਰਾਮਾਤਾਂ ਜੋੜ ਦਿੰਦੇ ਹਨ। ਸੰਤਾਂ ਅਤੇ ਦਰਵੇਸ਼ਾਂ ਦੇ ਸਿੱਖਾਂ-ਸੇਵਕਾਂ ਅਤੇ ਮੁਰੀਦਾਂ ਨੂੰ ਡਰ ਲੱਗਾ ਰਹਿੰਦਾ ਹੈ ਕਿ ਸਾਡਾ ਗੁਰੂ ਜਾਂ ਪੀਰ ਕਿਸੇ ਦੂਸਰੇ ਗੁਰੂ-ਪੀਰ ਤੋਂ ਛੋਟਾ ਨਾ ਰਹਿ ਜਾਵੇ। ਇਸ ਲਈ ਜਿਸ ਕਿਸਮ ਦੀਆਂ ਕਰਾਮਾਤਾਂ ਦੂਸਰੇ ਦਰਵੇਸ਼ਾਂ ਨਾਲ ਜੁੜੀਆਂ ਹੁੰਦੀਆਂ ਹਨ, ਉਹ ਆਪਣੇ ਗੁਰੂ-ਪੀਰ ਨਾਲ ਉਹੋ ਜਿਹੀਆਂ ਜਾਂ ਉਸ ਤੋਂ ਵੀ ਵੱਡੀਆਂ ਕਰਾਮਾਤਾਂ ਜੋੜਨ ਦਾ ਯਤਨ ਕਰਦੇ ਹਨ। ਇਕ ਦਰਵੇਸ਼ ਬਾਰੇ ਕਿਹਾ ਗਿਆ ਹੈ ਕਿ ਉਹ ਜਦ ਵੀ ਕਾਅਬੇ ਜਾਣ ਦੀ ਇੱਛਾ ਪ੍ਰਗਟ ਕਰਦਾ, ਫ਼ਰਿਸ਼ਤੇ ਕਾਅਬਾ ਲਿਆ ਕੇ ਉਹਦੇ ਸਾਹਮਣੇ ਰੱਖ ਦਿੰਦੇ। ਇਕ ਦੂਸਰੇ ਦਰਵੇਸ਼ ਬਾਰੇ ਲਿਖਿਆ ਗਿਆ ਹੈ ਕਿ ਉਹਨੇ ਬਹੁਤ ਜਲਦੀ ਕਿਤੇ ਪਹੁੰਚਣਾ ਸੀ। ਉਹ ਕੰਧ ਉੱਤੇ ਬੈਠਾ ਸੀ। ਉਹਨੇ ਕੰਧ ਨੂੰ ਥਾਪੀ ਮਾਰੀ ਤੇ ਕਿਹਾ ਚੱਲ ਤੁਰ ਪਓ। ਹੁਕਮ ਦੀ ਦੇਰ ਸੀ ਕਿ ਕੰਧ ਘੋੜੇ ਵਾਂਗ ਦੌੜ ਪਈ। ਸਮਝਦਾਰ ਲੋਕ ਖ਼ੁਦ ਅੰਦਾਜ਼ਾ ਲਾ ਸਕਦੇ ਹਨ ਕਿ ਇਸ ਕਿਸਮ ਦੀਆਂ ਕਰਾਮਾਤਾਂ ਦਾ ਰੂਹਾਨੀ ਮਹੱਤਵ ਕੀ ਹੈ? ਇਸ ਤਰ੍ਹਾਂ ਦੀਆਂ ਕਰਾਮਾਤਾਂ ਦਾ ਤਾਣਾ-ਬਾਣਾ ਬੁਣਨ ਵਾਲੇ ਸ਼ਰਧਾਲੂ ਇਸ ਗੱਲ ਦੀ ਵੀ ਪਰਵਾਹ ਨਹੀਂ ਕਰਦੇ ਕਿ ਅਸੀਂ ਸ਼ਰਧਾ ਵੱਸ ਹੋ ਕੇ ਅਤੇ ਸੁਣੀਆਂ-ਸੁਣਾਈਆਂ ਗੱਲਾਂ ਦੇ ਆਧਾਰ ਤੇ ਜੋ ਕੁਝ ਕਹਿ ਰਹੇ ਹਾਂ, ਉਹ ਉਸ ਦਰਵੇਸ਼ ਦੀ ਬੁਨਿਆਦੀ ਤਾਲੀਮ ਦੇ ਉਲਟ ਤਾਂ ਨਹੀਂ ਹੈ। ਮਿਰਜ਼ਾ ਫ਼ਰੀਦੁੱਦੀਨ ਨੇ ਬਾਬਾ ਫ਼ਰੀਦ ਨਾਲ ਜੁੜੀਆਂ 30 ਦੇ ਕਰੀਬ ਕਰਾਮਾਤਾਂ ਦਾ ਹਾਲ ਬਿਆਨ ਕੀਤਾ ਹੈ, ਪਰ ਨਾਲ ਹੀ ਇਹ ਚੇਤਾਵਨੀ ਵੀ ਦਿੱਤੀ ਹੈ ਕਿ ਕਰਾਮਾਤ ਦਿਖਾਉਣਾ ਕਿਸੇ ਤਰ੍ਹਾਂ ਵੀ ਇਸਲਾਮ ਅਤੇ ਸੂਫ਼ੀ ਦਰਵੇਸ਼ਾਂ ਦੀ ਤਾਲੀਮ ਦੇ ਅਨੁਕੂਲ ਨਹੀਂ ਹੈ।[63]

ਮੌਲਾਨਾ ਅਲਹਾਜ ਵਾਹਿਦ ਬਖ਼ਸ਼ ਸਿਆਲ ਚਿਸ਼ਤੀ ਸਾਬਰੀ ਅਨੁਸਾਰ ਬਾਬਾ ਫ਼ਰੀਦ ਅਤੇ ਦੂਸਰੇ ਉੱਚੇ ਦਰਜੇ ਦੇ ਦਰਵੇਸ਼ਾਂ ਨੇ ਕਰਾਮਾਤਾਂ ਨਹੀਂ ਦਿਖਾਈਆਂ ਕਿਉਂਕਿ ਕਰਾਮਾਤਾਂ ਨੀਵੇਂ ਦਰਜੇ ਦੀਆਂ ਚੀਜ਼ਾਂ ਹਨ। ਕਰਾਮਾਤਾਂ ਦਿਖਾਉਣ ਨਾਲ ਰੂਹਾਨੀ ਮਰਤਬੇ ਵਿਚ ਕਮੀ ਆਉਂਦੀ ਹੈ। ਜਿਉਂ-ਜਿਉਂ ਸਾਧਕ ਜ਼ਾਤੇ-ਹੱਕ (ਰੱਬ) ਵੱਲ ਤਰੱਕੀ ਕਰਦਾ ਹੈ, ਉਹ ਖ਼ੁਦ-ਬ-ਖ਼ੁਦ ਕਰਾਮਾਤ ਤੋਂ ਉੱਪਰ ਉੱਠਦਾ ਜਾਂਦਾ ਹੈ। ਜ਼ਾਤੇ-ਅੱਲਾ ਵਿਚ ਅਭੇਦ ਹੋ ਗਿਆ ਦਰਵੇਸ਼, ਰਾਜ਼ੀ-ਬ-ਰਜ਼ਾ ਰਹਿਣਾ ਪਸੰਦ ਕਰਦਾ ਹੈ, ਕਰਾਮਾਤਾਂ ਦਿਖਾਉਣਾ ਨਹੀਂ।[64]

ਬਾਬਾ ਫ਼ਰੀਦ ਦੇ ਮੁਰਸ਼ਦ ਹਜ਼ਰਤ ਬਖ਼ਤਿਆਰ ਕਾਕੀ ਨੇ ਫ਼ਰਮਾਇਆ ਹੈ ਕਿ ਵੱਖ-ਵੱਖ ਸੂਫ਼ੀ ਦਰਵੇਸ਼ਾਂ ਨੇ ਰੂਹਾਨੀ ਤਰੱਕੀ ਦੇ ਮਰਾਤਬਿਆਂ (ਮੁਕਾਮਾਂ, ਪੜਾਵਾਂ) ਦੀ ਗਿਣਤੀ ਵੱਖ-ਵੱਖ ਢੰਗਾਂ ਨਾਲ ਕੀਤੀ ਹੈ। ਕੋਈ ਦਰਵੇਸ਼ ਰੂਹਾਨੀ ਤਰੱਕੀ ਦੇ ਰਾਹ ਨੂੰ 100 ਪੜਾਵਾਂ ਵਿਚ ਵੰਡਦਾ ਹੈ, ਕੋਈ 80 ਪੜਾਵਾਂ ਵਿਚ ਅਤੇ ਕੋਈ 55 ਵਿਚ। ਚਿਸ਼ਤੀ ਸਿਲਸਿਲੇ ਦੇ ਦਰਵੇਸ਼ਾਂ ਨੇ ਰੂਹਾਨੀ ਤਰੱਕੀ ਦੇ 15 ਪੜਾਅ ਮੰਨੇ ਹਨ। ਜਿਹੜੇ ਦਰਵੇਸ਼ ਰੂਹਾਨੀ ਸਫ਼ਰ ਨੂੰ 100 ਮੰਜ਼ਲਾਂ ਵਿਚ ਵੰਡਦੇ ਹਨ, ਉਨ੍ਹਾਂ ਅਨੁਸਾਰ 80ਵੇਂ ਪੜਾਅ ਉੱਤੇ ਪਹੁੰਚ ਕੇ ਕਰਾਮਾਤ ਦੀ ਤਾਕਤ ਮਿਲਦੀ ਹੈ। ਚਿਸ਼ਤੀ ਦਰਵੇਸ਼ਾਂ ਅਨੁਸਾਰ 10ਵੇਂ ਪੜਾਅ ਉੱਤੇ ਪਹੁੰਚ ਕੇ ਕਰਾਮਾਤ ਦੀ ਸ਼ਕਤੀ ਮਿਲ ਜਾਂਦੀ ਹੈ। ਜਿਹੜਾ ਸਾਧਕ ਇਸ ਮੁਕਾਮ ਉੱਤੇ ਪਹੁੰਚ ਕੇ ਆਪਣੇ ਆਪ ਨੂੰ ਕਰਾਮਾਤ ਰਾਹੀਂ ਪ੍ਰਗਟ ਕਰ ਦਿੰਦਾ ਹੈ, ਉਹਦੀ ਅਗਲੇ ਪੜਾਵਾਂ ਦੀ ਤਰੱਕੀ ਬੰਦ ਹੋ ਜਾਂਦੀ ਹੈ। ਕਾਮਲ ਦਰਵੇਸ਼ ਉਹ ਹੈ ਜਿਹੜਾ ਆਖ਼ਰੀ ਮੁਕਾਮ ਉੱਤੇ ਪਹੁੰਚ ਕੇ ਵੀ ਕਰਾਮਾਤ ਵਿਚ ਨਾ ਪਵੇ।*[65]

## ਸਰਕਾਰ, ਰਾਜ ਅਤੇ ਸਿਆਸਤ ਪ੍ਰਤੀ ਵਤੀਰਾ

ਮੱਧ ਕਾਲ ਦੇ ਸੂਫ਼ੀ ਦਰਵੇਸ਼ ਆਮ ਤੌਰ ਤੇ ਅਤੇ ਚਿਸ਼ਤੀ ਸਿਲਸਿਲੇ ਦੇ ਦਰਵੇਸ਼ ਖ਼ਾਸ ਤੌਰ ਤੇ, ਸਮੇਂ ਦੀ ਸਰਕਾਰ ਤੋਂ ਦੂਰ ਹੀ ਰਹਿੰਦੇ ਸਨ। ਵੱਡੇ-ਵੱਡੇ ਸਰਕਾਰੀ ਅਫ਼ਸਰ, ਵਜ਼ੀਰ, ਸ਼ਹਿਜ਼ਾਦੇ ਅਤੇ ਬਾਦਸ਼ਾਹ ਉਨ੍ਹਾਂ ਦੇ ਦਰਬਾਰ ਵਿਚ ਆਉਂਦੇ ਰਹਿੰਦੇ ਸਨ ਪਰ ਉਹ ਦਰਵੇਸ਼ ਖ਼ੁਦ ਨਾ ਉਨ੍ਹਾਂ ਦੀ ਨੇੜਤਾ ਹਾਸਲ ਕਰਨ ਦੀ ਕੋਸ਼ਿਸ਼ ਕਰਦੇ ਸਨ, ਨਾ ਉਨ੍ਹਾਂ ਤੋਂ ਕੋਈ ਲਾਭ ਪ੍ਰਾਪਤ ਕਰਨ ਦਾ ਜਤਨ ਕਰਦੇ ਸਨ ਅਤੇ ਨਾ ਹੀ ਵਕਤ ਦੀ ਸਿਆਸਤ ਵਿਚ ਕਿਸੇ ਤਰ੍ਹਾਂ ਦਾ ਦਖ਼ਲ ਦਿੰਦੇ ਸਨ। ਉਨ੍ਹਾਂ ਦਾ ਸਾਰਾ ਜ਼ੋਰ ਲੋਕਾਂ ਦੇ ਅੰਦਰ ਇਖ਼ਲਾਕੀ ਅਤੇ ਰੂਹਾਨੀ ਗੁਣਾਂ ਦਾ ਨਿਰਮਾਣ ਕਰਨ ਉੱਤੇ ਹੁੰਦਾ ਸੀ। ਬਾਬਾ ਫ਼ਰੀਦ ਆਪਣੇ ਮੁਰੀਦਾਂ ਨੂੰ ਬੜੇ ਸਾਫ਼ ਲਫ਼ਜ਼ਾਂ ਵਿਚ ਉਪਦੇਸ਼ ਦਿੰਦੇ ਸਨ ਕਿ ਰੂਹਾਨੀ ਤੌਰ ਤੇ ਉੱਚਾ ਉਠਣਾ ਚਾਹੁੰਦੇ ਹੋ ਤਾਂ ਸ਼ਹਿਜ਼ਾਦਿਆਂ ਦੀ ਸੁਹਬਤ ਤੋਂ ਪਰਹੇਜ਼ ਕਰੋ।[66]

---

* ਰਿਜ਼ਵੀ ਨੇ ਸੂਫ਼ੀ ਦਰਵੇਸ਼ਾਂ ਸੰਬੰਧੀ ਲਿਖੇ ਗਏ ਬਹੁਤ ਸਾਰੇ ਮਲਫ਼ੂਜ਼ਾਤ ਦੀ ਇਤਿਹਾਸਿਕ ਸੱਚਾਈ ਬਾਰੇ ਸੰਦੇਹ ਪ੍ਰਕਟ ਕਰਦੇ ਹੋਏ ਇਨ੍ਹਾਂ ਵਿਚ ਕੀਤੇ ਗਏ ਮਨਮਰਜ਼ੀ ਦੇ ਵਾਧਿਆਂ ਨੂੰ 'ਨੇਕ ਜਾਲਸਾਜ਼ੀ' (pious forgery) ਦਾ ਨਾਂ ਦਿੱਤਾ ਹੈ। ਉਹਦਾ ਵਿਚਾਰ ਹੈ ਕਿ ਬਾਬਾ ਫ਼ਰੀਦ ਦੇ ਨਾਂ ਨਾਲ ਜੋੜੀਆਂ ਗਈਆਂ ਬਹੁਤੀਆਂ ਕਰਾਮਾਤਾਂ ਮਨ-ਘੜਤ ਹਨ ਅਤੇ ਇਹ ਚਿਸ਼ਤੀ ਸਿਲਸਿਲੇ ਦੇ ਸੂਫ਼ੀ ਦਰਵੇਸ਼ਾਂ ਦੀ ਤਾਲੀਮ ਦੇ ਵਿਰੁੱਧ ਹਨ।

ਵਿਸਥਾਰ ਲਈ ਦੇਖੋ: ਏ ਹਿਸਟਰੀ ਆਫ਼ ਸੂਫ਼ੀਇਜ਼ਮ ਇਨ ਇੰਡੀਆ ਪਾਰਟ I, ਪੰ. 1-20.

ਬਾਬਾ ਫ਼ਰੀਦ ਨੇ ਖ਼ੁਦ ਜੀਵਨ ਭਰ ਤਨੋਂ-ਮਨੋਂ ਇਸ ਅਸੂਲ ਦੀ ਪਾਲਣਾ ਕੀਤੀ। ਨਾ ਫ਼ਾਕਾਕਸ਼ੀ ਕਾਰਨ ਅਤੇ ਨਾ ਹੀ ਰਾਜ ਦਰਬਾਰ ਵਿਚ ਪ੍ਰਾਪਤ ਹੋਣ ਵਾਲੇ ਮਾਨ-ਸਨਮਾਨ ਕਾਰਨ, ਬਾਬਾ ਫ਼ਰੀਦ ਨੇ ਕਦੇ ਆਪਣੇ ਅਸੂਲਾਂ ਨਾਲ ਸਮਝੌਤਾ ਕੀਤਾ। ਅਨੇਕ ਵਿਦਵਾਨ, ਮੁੱਲਾਂ ਅਤੇ ਕਾਜ਼ੀ ਸਿਆਸਤ ਦੇ ਗੰਦੇ ਪਾਣੀ ਵਿਚ ਉਤਰ ਗਏ ਪਰ ਬਾਬਾ ਫ਼ਰੀਦ ਨੇ ਇਸ ਤੋਂ ਪੂਰਾ ਪਰਹੇਜ਼ ਕੀਤਾ। ਉਨ੍ਹਾਂ ਦੇ ਇਕ ਮੁਰੀਦ ਸੱਯਦ ਮੌਲਾਨਾ ਨੇ ਅਜੋਧਨ ਤੋਂ ਦਿੱਲੀ ਜਾਣ ਦੀ ਇਜਾਜ਼ਤ ਮੰਗੀ ਤਾਂ ਬਾਬਾ ਫ਼ਰੀਦ ਨੇ ਸਾਫ਼ ਲਫ਼ਜ਼ਾਂ ਵਿਚ ਤਾੜਨਾ ਕੀਤੀ ਕਿ ਦਿੱਲੀ ਜਾਣ ਦੀ ਜ਼ਿੱਦ ਕਰਦਾ ਹੈਂ ਤਾਂ ਮੇਰੀ ਇਹ ਨਸੀਹਤ ਹਮੇਸ਼ਾਂ ਯਾਦ ਰੱਖੀਂ ਕਿ ਸ਼ਾਹਾਂ ਅਤੇ ਉਨ੍ਹਾਂ ਦੇ ਅਹਿਲਕਾਰਾਂ ਦੀ ਸੁਹਬਤ ਤੋਂ ਬਚ ਕੇ ਰਹਿਣਾ ਚਾਹੀਦਾ ਹੈ।[67]

ਸੱਯਦ ਮੌਲਾਨਾ ਨੇ ਦਿੱਲੀ ਜਾ ਕੇ ਆਪਣੇ ਪੀਰ ਦੀ ਹਿਦਾਇਤ ਦੇ ਵਿਰੁੱਧ ਸ਼ਾਹੀ ਅਹਿਲਕਾਰਾਂ ਦੀ ਸਹਾਇਤਾ ਨਾਲ ਇਕ ਖ਼ਾਨਗਾਹ ਬਣਵਾ ਲਈ ਅਤੇ ਉਨ੍ਹਾਂ ਅਹਿਲਕਾਰਾਂ ਨਾਲ ਖੁੱਲ੍ਹਾ ਮੇਲ-ਮਿਲਾਪ ਕਰ ਲਿਆ। ਉਹ ਖ਼ਾਨਗਾਹ ਸਿਆਸੀ ਚਾਲਾਂ ਦਾ ਅਖਾੜਾ ਬਣ ਗਈ। ਫਲਸਰੂਪ ਉਹਦੇ ਸਰੀਰ ਵਿਚ ਮੇਖਾਂ ਖੋਭੀਆਂ ਗਈਆਂ, ਉਹਦੇ ਜਿਸਮ ਨੂੰ ਉਸਤਰੇ ਨਾਲ ਪੱਛਿਆ ਗਿਆ ਅਤੇ ਉਹਦੇ ਉੱਤੇ ਮਸਤ ਹਾਥੀ ਛੱਡ ਕੇ ਉਹਦੀ ਜਾਨ ਲੈ ਲਈ ਗਈ।[68]

ਬਾਦਸ਼ਾਹ ਅਲਤਮਿਸ਼ ਨੇ ਖ਼ਵਾਜਾ ਬਖ਼ਤਿਆਰ ਕਾਕੀ ਨੂੰ ਸ਼ੈਖ਼ੁਲ-ਇਸਲਾਮ ਬਣਾਉਣ ਦੀ ਪੇਸ਼ਕਸ਼ ਕੀਤੀ ਪਰ ਆਪ ਨੇ ਪਰਵਾਨ ਨਾ ਕੀਤੀ। ਹਜ਼ਰਤ ਨਿਜ਼ਾਮੁੱਦੀਨ ਔਲੀਆ ਨੂੰ ਕਈ ਵਾਰ ਜਾਗੀਰ ਪੇਸ਼ ਕੀਤੀ ਗਈ। ਆਪ ਮੁਸਕਰਾ ਕੇ ਫ਼ਰਮਾਉਂਦੇ, "ਚਿਸ਼ਤੀ ਦਰਵੇਸ਼ਾਂ ਨੇ ਕਦੇ ਜਗੀਰਾਂ ਕਬੂਲ ਨਹੀਂ ਕੀਤੀਆਂ।"[69] ਬਾਬਾ ਫ਼ਰੀਦ ਵੀ ਸੂਫ਼ੀ ਸਾਧਕਾਂ ਨੂੰ ਚੇਤਾਵਨੀ ਦਿੰਦੇ ਰਹਿੰਦੇ ਸਨ ਕਿ ਸਰਕਾਰੇ-ਦਰਬਾਰੇ ਵੱਡੇ ਬਣਨ ਦੀ ਖ਼ਾਹਸ਼ ਨਾ ਰੱਖੋ ਅਤੇ ਕਦੇ ਕਿਸੇ ਸੂਰਤ ਵਿਚ ਰੂਹਾਨੀਅਤ ਨੂੰ ਦੁਨੀਆਦਾਰੀ ਉੱਤੋਂ ਕੁਰਬਾਨ ਨਾ ਕਰੋ।

ਹਜ਼ਰਤ ਬਖ਼ਤਿਆਰ ਕਾਕੀ ਦੇ ਇਕ ਮੁਰੀਦ ਅਤੇ ਬਾਬਾ ਫ਼ਰੀਦ ਦੇ ਇਕ ਗੁਰ-ਭਾਈ ਬਦਰੁੱਦੀਨ ਗ਼ਜ਼ਨਵੀ ਨੇ ਇਕ ਸ਼ਾਹੀ ਅਹਿਲਕਾਰ ਮਲਕ ਨਿਜ਼ਾਮਦੀਨ ਦੀ ਸਹਾਇਤਾ ਨਾਲ ਇਕ ਖ਼ਾਨਗਾਹ ਬਣਾ ਲਈ। ਕੁਝ ਸਮੇਂ ਬਾਦ ਉਹ ਅਹਿਲਕਾਰ ਗ਼ਬਨ ਦੇ ਮਾਮਲੇ ਵਿਚ ਫੜਿਆ ਗਿਆ ਤਾਂ ਬਦਰੁੱਦੀਨ ਨੇ ਬਾਬਾ ਫ਼ਰੀਦ ਨੂੰ ਇਕ ਚਿੱਠੀ ਭੇਜੀ ਕਿ ਤੁਸੀਂ ਉਸ ਅਹਿਲਕਾਰ ਦੇ ਹੱਕ ਵਿਚ ਦੁਆ ਕਰੋ। ਬਾਬਾ ਫ਼ਰੀਦ ਨੇ ਬਦਰੁੱਦੀਨ ਨੂੰ ਜਵਾਬ ਭੇਜਿਆ:

"ਮੈਨੂੰ ਮੇਰੇ ਭਾਈ ਦਾ ਪੱਤਰ ਮਿਲਿਆ ਹੈ ਅਤੇ ਖ਼ੁਸ਼ੀ ਹੋਈ ਹੈ। ਜੋ ਕੋਈ ਵੀ ਆਪਣੇ ਵਡੇਰਿਆਂ ਦੀਆਂ ਕਾਇਮ ਕੀਤੀਆਂ ਰਵਾਇਤਾਂ ਦੀ ਉਲੰਘਣਾ ਕਰੇਗਾ,

ਉਹਨੂੰ ਦੁੱਖ ਅਤੇ ਤਕਲੀਫ਼ ਵਿੱਚੋਂ ਜ਼ਰੂਰ ਲੰਘਣਾ ਪਵੇਗਾ। ਸਾਡੇ ਸਿਲਸਿਲੇ ਦੇ ਕਿਸੇ ਵੀ ਵਡੇਰੇ ਨੇ ਕਦੇ ਆਪਣੇ ਰਹਿਣ ਲਈ ਜਾਂ ਪ੍ਰਚਾਰ ਲਈ ਕਿਸੇ ਤੋਂ ਖ਼ਾਨਗਾਹ ਨਹੀਂ ਬਣਵਾਈ। ਨਾ ਸਾਡੇ ਪੀਰ ਹਜ਼ਰਤ ਬਖ਼ਤਿਆਰ ਕਾਕੀ ਦਾ ਇਹ ਦਸਤੂਰ ਸੀ ਅਤੇ ਨਾ ਹੀ ਉਨ੍ਹਾਂ ਦੇ ਪੀਰ ਖ਼ਵਾਜਾ ਮੁਈਅਨੁੱਦੀਨ ਚਿਸ਼ਤੀ ਦਾ। ਉਨ੍ਹਾਂ ਨੇ ਆਪਣੇ ਕਿਸੇ ਮੁਰੀਦ ਤੋਂ ਕੋਈ ਖ਼ਾਨਗਾਹ ਨਹੀਂ ਬਣਵਾਈ, ਜਿਸ ਨੂੰ ਉਹ ਦੁਨੀਆਦਾਰਾਂ ਵਾਂਗ ਸਜਾ ਕੇ ਰਖਦੇ। ਉਹ ਏਕਾਂਤ-ਪਸੰਦ ਸਨ ਅਤੇ ਲੋਕਾਂ ਦੀਆਂ ਨਜ਼ਰਾਂ ਤੋਂ ਦੂਰ ਰਹਿੰਦੇ ਸਨ। ਤੁਹਾਡੇ ਲਈ ਵੀ ਜ਼ਰੂਰੀ ਹੈ ਕਿ ਇਸ ਤਰ੍ਹਾਂ ਦੇ ਵੱਡੇ ਲੋਕਾਂ ਦੀ ਸੁਹਬਤ ਤੋਂ ਬਚ ਕੇ ਰਹੋ।"[70]

### ਸ਼ਾਦੀ

ਰਵਾਇਤ ਹੈ ਕਿ ਬਾਬਾ ਫ਼ਰੀਦ ਦੀ ਸ਼ਾਦੀ ਸ਼ਾਹ ਬਲਬਨ ਦੀ ਬੇਟੀ ਨਾਲ ਹੋਈ ਸੀ ਪਰ ਡਾ. ਨਿਜ਼ਾਮੀ ਨੇ ਇਸ ਗੱਲ ਨੂੰ ਇਤਿਹਾਸਕ ਤੌਰ ਤੇ ਠੀਕ ਪਰਵਾਨ ਨਹੀਂ ਕੀਤਾ।[71]

ਦਿੱਲੀ ਦਾ ਬਾਦਸ਼ਾਹ ਬਲਬਨ ਬਾਬਾ ਫ਼ਰੀਦ ਦਾ ਬਹੁਤ ਸਤਿਕਾਰ ਕਰਦਾ ਸੀ। ਇਕ ਵਾਰ ਕਿਸੇ ਲੋੜਵੰਦ ਨੇ ਬਾਬਾ ਫ਼ਰੀਦ ਅੱਗੇ ਬਾਰ-ਬਾਰ ਅਰਜ਼ ਕਰ ਕੇ ਉਨ੍ਹਾਂ ਤੋਂ ਆਪਣੇ ਹੱਕ ਵਿਚ ਬਲਬਨ ਦੇ ਨਾਂ ਇਕ ਪੱਤਰ ਲਿਖਵਾ ਲਿਆ। ਬਾਬਾ ਫ਼ਰੀਦ ਨੇ ਅਰਬੀ ਭਾਸ਼ਾ ਦੇ ਇਸ ਪੱਤਰ ਵਿਚ ਲਿਖਿਆ, "ਮੈਂ ਇਸ ਦਾ ਸਵਾਲ ਪਹਿਲੋਂ ਅੱਲਾ-ਤਾਅਲਾ ਅੱਗੇ ਰੱਖਿਆ ਹੈ ਅਤੇ ਹੁਣ ਤੇਰੇ ਅੱਗੇ ਰੱਖਦਾ ਹਾਂ। ਜੇ ਤੂੰ ਇਸ ਨੂੰ ਕੁਝ ਦੇਵੇਂਗਾ ਤਾਂ ਅਸਲ ਦਾਤਾ ਅੱਲਾ-ਤਾਅਲਾ ਹੋਵੇਗਾ ਪਰ ਇਸ ਦੀ ਵਡਿਆਈ ਤੈਨੂੰ ਮਿਲੇਗੀ। ਜੇ ਤੂੰ ਇਸ ਨੂੰ ਕੁਝ ਨਹੀਂ ਦੇਵੇਂਗਾ, ਤਾਂ ਦੇਣ ਤੋਂ ਰੋਕਣ ਵਾਲਾ ਅੱਲਾ-ਤਾਅਲਾ ਹੋਵੇਗਾ।"[72] ਆਪ ਆਪਣੀ ਖ਼ਾਤਰ ਜਾਂ ਆਪਣੇ ਮੁਰੀਦਾਂ ਦੀ ਖ਼ਾਤਰ ਕਿਸੇ ਸ਼ਾਹ ਜਾਂ ਅਹਿਲਕਾਰ ਦੀ ਚਾਪਲੂਸੀ ਨਹੀਂ ਸਨ ਕਰਦੇ। ਆਪ ਅਸਲ ਦਾਤਾ ਅਤੇ ਕਰਤਾ ਉਸ ਕੁੱਲ-ਮਾਲਕ ਨੂੰ ਹੀ ਮੰਨਦੇ ਸਨ।

ਡਾ. ਨਿਜ਼ਾਮੀ ਅਨੁਸਾਰ ਮੁਲਤਾਨ ਦਾ ਗਵਰਨਰ, ਬਲਬਨ ਦਾ ਚਚੇਰਾ ਭਾਈ ਸ਼ੇਰ ਖਾਂ, ਬਾਬਾ ਫ਼ਰੀਦ ਦੀ ਨਿੰਦਿਆ ਕਰਦਾ ਰਹਿੰਦਾ ਸੀ। ਬਾਬਾ ਫ਼ਰੀਦ ਅਕਸਰ ਇਹ ਕਿਹਾ ਕਰਦੇ ਸਨ, "ਅਫ਼ਸੋਸ ਕਿ ਤੈਨੂੰ ਅਸਲੀਅਤ ਦੀ ਖ਼ਬਰ ਨਹੀਂ ਹੈ। ਜਦ ਤੈਨੂੰ (ਇਸ ਦਾ) ਪਤਾ ਲਗੇਗਾ ਤਾਂ ਪਛਤਾਵਾ ਕਰਨ ਦਾ ਕੋਈ ਫ਼ਾਇਦਾ ਨਹੀਂ ਹੋਵੇਗਾ।"[73] ਹੋਇਆ ਵੀ ਇਸੇ ਤਰ੍ਹਾਂ। ਸਮਾਂ ਪਾ ਕੇ ਸ਼ੇਰ ਖ਼ਾਂ ਨੂੰ ਭਾਰੀ ਖੱਜਲ-ਖ਼ੁਆਰੀ ਦਾ ਸਾਹਮਣਾ ਕਰਨਾ ਪਿਆ ਅਤੇ ਉਸ ਨੂੰ ਬਾਬਾ ਫ਼ਰੀਦ ਪ੍ਰਤੀ ਆਪਣੇ ਵਤੀਰੇ ਬਾਰੇ ਪਸ਼ੇਮਾਨ ਹੋਣਾ ਪਿਆ। ਬਾਬਾ ਫ਼ਰੀਦ ਨੇ ਆਮ ਲੋਕਾਂ ਨੂੰ ਅਨੇਕ ਨਸੀਹਤਾਂ ਦਿੱਤੀਆਂ ਹਨ, ਪਰ ਸ਼ਾਹਾਂ ਅਤੇ ਸਿਆਸਤਦਾਨਾਂ ਨੂੰ ਸਿਰਫ਼ ਇੱਕੋ ਨਸੀਹਤ ਕੀਤੀ ਹੈ, 'ਮੁਲਕ ਬਵਜ਼ੀਰੇ ਖ਼ੁਦਾ-ਤਰਸ ਜ਼ਬਤ ਕੁਨ।'[74] ਭਾਵ ਮੁਲਕ ਦੀ ਬਾਗ-ਡੋਰ ਕਿਸੇ ਰੱਬ ਤੋਂ ਡਰਨ ਵਾਲੇ ਵਜ਼ੀਰ ਦੇ ਹੱਥਾਂ ਵਿਚ ਦਿਓ।

## ਚਿਸ਼ਤੀ ਸਿਲਸਿਲਾ ਅਤੇ ਬਾਬਾ ਫ਼ਰੀਦ

ਭਾਰਤ ਵਿਚ ਸੂਫ਼ੀਆਂ ਦੇ ਚਿਸ਼ਤੀ ਸਿਲਸਿਲੇ ਦੀ ਨੀਂਹ ਖ਼੍ਵਾਜਾ ਮੁਈਅਨੁੱਦੀਨ ਚਿਸ਼ਤੀ ਨੇ ਰੱਖੀ ਅਤੇ ਹਜ਼ਰਤ ਬਖ਼ਤਿਆਰ ਕਾਕੀ ਦੇ ਸਮੇਂ ਵੀ ਇਹਦਾ ਫੈਲਾਓ ਵਧਿਆ, ਪਰ ਚਿਸ਼ਤੀਆਂ ਦੇ ਸਦਾਚਾਰਕ ਅਤੇ ਰੂਹਾਨੀ ਉਪਦੇਸ਼ ਨੂੰ ਪੱਕੇ ਪੈਰੀਂ ਖੜ੍ਹੇ ਕਰ ਕੇ ਆਮ ਲੋਕਾਂ ਤਕ ਪਹੁੰਚਾਉਣ ਵਿਚ ਬਾਬਾ ਫ਼ਰੀਦ ਦਾ ਵੱਡਾ ਹੱਥ ਹੈ।

ਮੋਟੇ ਤੌਰ ਤੇ ਬਾਬਾ ਫ਼ਰੀਦ ਦੇ ਮੁਰੀਦਾਂ ਵਿਚ ਦੋ ਤਰ੍ਹਾਂ ਦੇ ਲੋਕ ਸ਼ਾਮਲ ਸਨ: ਇਕ ਉਹ ਜਿਨ੍ਹਾਂ ਨੇ ਸਿਰਫ਼ ਰੂਹਾਨੀਅਤ (ਪਰਮਾਰਥ) ਨੂੰ ਜ਼ਿੰਦਗੀ ਦਾ ਇੱਕੋ ਨਿਸ਼ਾਨਾ ਬਣਾ ਲਿਆ ਸੀ ਅਤੇ ਦੂਜੇ ਉਹ ਜਿਹੜੇ ਦੁਨੀਆ ਦੇ ਫ਼ਰਜ਼ ਪੂਰੇ ਕਰਦੇ ਹੋਏ ਮੁਰਸ਼ਦ ਦੇ ਉਪਦੇਸ਼ ਤੋਂ ਲਾਭ ਉਠਾ ਕੇ ਰੂਹਾਨੀ ਤਰੱਕੀ ਲਈ ਕੋਸ਼ਿਸ਼ ਕਰ ਰਹੇ ਸਨ। ਦੂਜੀ ਕਿਸਮ ਦੇ ਲੋਕਾਂ ਲਈ ਇਹ ਜ਼ਰੂਰੀ ਸੀ ਕਿ ਉਹ ਮੁਰਸ਼ਦ ਦੇ ਹੁਕਮ ਮੁਤਾਬਿਕ ਰੋਜ਼ ਇਬਾਦਤ ਨੂੰ ਵੀ ਸਮਾਂ ਦੇਣ ਅਤੇ ਜ਼ਕਾਤੇ-ਸ਼ਰੀਅਤ ਜਾਂ ਜ਼ਕਾਤੇ-ਤਰੀਕਤ ਵੀ ਅਦਾ ਕਰਨ। ਪਹਿਲੀ ਕਿਸਮ ਦੇ ਮੁਰੀਦਾਂ ਲਈ ਜ਼ਕਾਤੇ-ਹਕੀਕਤ* ਦੀ ਸ਼ਰਤ ਸੀ।[75] ਇਸ ਤੋਂ ਇਲਾਵਾ ਉਨ੍ਹਾਂ ਲਈ ਇਹ ਉਪਦੇਸ਼ ਸੀ:

> ਰੂਹਾਨੀ ਤਰੱਕੀ ਲਈ ਸ਼ਰੀਅਤ ਦੀ ਪਾਲਣਾ ਕਰਨਾ ਅਤੇ ਮਸ਼ੀਨ ਦੀ ਤਰ੍ਹਾਂ ਜ਼ਿਕਰ (ਸਿਮਰਨ) ਕਰਦੇ ਰਹਿਣਾ ਹੀ ਕਾਫ਼ੀ ਨਹੀਂ। ਸਾਧਕ ਦੇ ਰੋਮ-ਰੋਮ ਵਿੱਚੋਂ ਰੂਹਾਨੀਅਤ ਦੀ ਸੁਗੰਧੀ ਆਉਣੀ ਚਾਹੀਦੀ ਹੈ। ਉਹਨੂੰ ਚਾਹੀਦਾ ਹੈ ਕਿ ਕਲਬ (ਹਿਰਦੇ) ਦੀ ਸਫ਼ਾਈ ਵੱਲ ਪੂਰਾ ਧਿਆਨ ਦੇਵੇ, ਕਿਉਂਕਿ ਬਿਨਾਂ ਆਤਮਕ ਸੰਜਮ ਅਤੇ ਮਨ ਦੀ ਨਿਰਮਲਤਾ ਦੇ, ਰੂਹਾਨੀ ਚੜ੍ਹਾਈ ਸੰਭਵ ਨਹੀਂ। ਮਾਰਫ਼ਤ ਦੇ ਚਾਹਵਾਨ ਨੂੰ ਚਾਹੀਦਾ ਹੈ ਕਿ ਮਨ ਵਿੱਚੋਂ ਕਾਮ, ਕ੍ਰੋਧ, ਈਰਖਾ, ਨਫ਼ਰਤ ਆਦਿ ਦੀਆਂ ਜੜ੍ਹਾਂ ਪੁੱਟ ਸੁੱਟੇ ਅਤੇ ਕਿਸੇ ਨਾਲ ਝਗੜਾ ਨਾ ਕਰੇ, ਸਗੋਂ ਦੁਸ਼ਮਣਾਂ ਨੂੰ ਵੀ ਦੋਸਤ ਬਣਾਉਣ ਦਾ ਜਤਨ ਕਰੇ।[76] ਅਹਿਲੇ-ਮਾਰਫ਼ਤ (ਸਾਧਕਾਂ) ਨੂੰ ਸ਼ਾਹਾਂ ਤੋਂ ਦੂਰ ਰਹਿਣਾ ਚਾਹੀਦਾ ਹੈ। ਦੌਲਤ, ਮਾਣ-ਵਡਿਆਈ ਅਤੇ ਚਮਕ-ਦਮਕ ਸਦਾਚਾਰ ਨੂੰ ਨਿਰਬਲ ਬਣਾ ਦਿੰਦੀ ਹੈ ਅਤੇ ਆਤਮਾ ਦੇ ਪੈਰੀਂ ਬੇੜੀਆਂ ਦਾ ਕੰਮ ਕਰਦੀ ਹੈ।[77] ਮਾਰਫ਼ਤ ਦੇ ਰਾਹੀ ਨੂੰ ਦੁਨਿਆਵੀ ਜ਼ਿੰਮੇਦਾਰੀਆਂ ਪੂਰੀਆਂ ਕਰਨੀਆਂ ਚਾਹੀਦੀਆਂ ਹਨ ਅਤੇ ਫ਼ਰਜ਼ ਨਿਭਾਉਣੇ ਚਾਹੀਦੇ ਹਨ, ਪਰ ਮਨ ਦਾ ਝੁਕਾਅ ਹਮੇਸ਼ਾਂ ਉਸ ਸੱਚੇ ਦੋਸਤ ਵੱਲ ਰਹਿਣਾ ਚਾਹੀਦਾ ਹੈ।[78]

---

* - ਆਮਦਨ ਦਾ ਅਠਵਾਂ ਹਿੱਸਾ ਦਾਨ ਵਿਚ ਦੇਣਾ ਜ਼ਕਾਤੇ-ਸ਼ਰੀਅਤ ਹੈ; ਸੱਤ ਹਿੱਸੇ ਦਾਨ ਵਿਚ ਦੇ ਦੇਣਾ ਜ਼ਕਾਤੇ-ਤਰੀਕਤ ਹੈ ਅਤੇ ਆਪਣਾ ਸਭ ਕੁਝ ਹੀ ਪਰਮਾਰਥ ਵਿਚ ਲਾ ਦੇਣਾ ਜ਼ਕਾਤੇ-ਹਕੀਕਤ ਮੰਨਿਆ ਜਾਂਦਾ ਹੈ। ਵਿਸਥਾਰ ਲਈ ਦੇਖੋ: ਰਾਹਤੁਲ-ਕੁਲੂਬ, ਪੰ. ੭.

ਬਾਬਾ ਫ਼ਰੀਦ ਧਾਰਮਕ ਪੁਸਤਕਾਂ ਦੇ ਪਾਠ ਅਤੇ ਰੂਹਾਨੀ ਮਸਲਿਆਂ ਦੇ ਗਿਆਨ ਦੇ ਹੱਕ ਵਿਚ ਸਨ, ਪਰ ਨਾਲ ਹੀ ਆਪ ਇਸ ਗੱਲ ਉੱਤੇ ਜ਼ੋਰ ਦਿੰਦੇ ਸਨ ਕਿ ਬਿਨਾਂ ਪ੍ਰੇਮ-ਭਰੋਸੇ ਦੇ ਬੁੱਧੀ ਦਾ ਕੌਡੀ ਮੁੱਲ ਨਹੀਂ।[79] ਬਾਬਾ ਫ਼ਰੀਦ ਆਪਣੇ ਮੁਰੀਦਾਂ ਨੂੰ ਵਾਚਕ-ਗਿਆਨੀ ਨਹੀਂ ਬਣਾਉਣਾ ਚਾਹੁੰਦੇ ਸਨ। ਆਪ ਉਨ੍ਹਾਂ ਦੇ ਅੰਦਰ ਨਿਰਮਲ-ਨੈਤਿਕ ਅਤੇ ਰੂਹਾਨੀ ਗੁਣ ਪੈਦਾ ਕਰਨੇ ਚਾਹੁੰਦੇ ਸਨ। ਉਹ ਆਪਣੇ ਮੁਰੀਦਾਂ ਨੂੰ ਆਲਮ ਹੀ ਨਹੀਂ, ਆਮਲ (ਅਭਿਆਸੀ) ਵੀ ਬਣਾਉਣਾ ਚਾਹੁੰਦੇ ਸਨ। ਜਿਨ੍ਹਾਂ ਮੁਰੀਦਾਂ ਨੂੰ ਬਾਬਾ ਫ਼ਰੀਦ ਸਿਲਸਿਲੇ ਦੇ ਰੂਹਾਨੀ ਉਪਦੇਸ਼ ਦੇ ਫੈਲਾਉ ਲਈ ਖ਼ਲੀਫ਼ਾ ਥਾਪਦੇ ਸਨ, ਉਨ੍ਹਾਂ ਤੋਂ ਬਹੁਤ ਉੱਚੇ ਸਦਾਚਾਰ ਅਤੇ ਉੱਚੀ ਰੂਹਾਨੀ ਰਸਾਈ ਦੀ ਮੰਗ ਕਰਦੇ ਸਨ। ਨਿਜ਼ਾਮੁੱਦੀਨ ਨੂੰ ਆਪਣਾ ਖ਼ਲੀਫ਼ਾ ਥਾਪਦੇ ਸਮੇਂ ਬਾਬਾ ਫ਼ਰੀਦ ਨੇ ਫ਼ਰਮਾਇਆ, "ਅੱਲਾ-ਤਾਅਲਾ ਨੇ ਤੈਨੂੰ ਇਲਮ ਵੀ ਦਿੱਤਾ ਹੈ, ਅਕਲ ਵੀ ਦਿੱਤੀ ਹੈ ਅਤੇ ਇਸ਼ਕ ਵੀ ਬਖ਼ਸ਼ਿਆ ਹੈ—ਕਿਸੇ ਮੁਰਸ਼ਦ ਦਾ ਖ਼ਲੀਫ਼ਾ ਬਣਨ ਲਈ ਇਹ ਤਿੰਨੇ ਸਿਫ਼ਤਾਂ ਜ਼ਰੂਰੀ ਹਨ।"[80]

ਬਾਬਾ ਫ਼ਰੀਦ ਨੇ ਆਪਣੇ ਜੀਵਨ ਕਾਲ ਵਿਚ ਆਪਣੇ ਕਈ ਖ਼ਲੀਫ਼ੇ ਨਿਯੁਕਤ ਕੀਤੇ ਜੋ ਮੁਰਸ਼ਦ ਦੇ ਹੁਕਮ ਨਾਲ ਅਤੇ ਮੁਰਸ਼ਦ ਦੀ ਅਗਵਾਈ ਵਿਚ ਚਿਸ਼ਤੀ ਸਿਲਸਿਲੇ ਦੇ ਪਰਸਾਰ ਦਾ ਕਾਰਜ ਕਰਦੇ ਸਨ। ਇਨ੍ਹਾਂ ਖ਼ਲੀਫ਼ਿਆਂ ਵਿਚ ਸ਼ੇਖ਼ ਨਜੀਬੁੱਦੀਨ ਮੁਤਵੱਕਿਲ, ਮੌਲਾਨਾ ਬਦਰੁੱਦੀਨ ਇਸ਼ਾਕ, ਸ਼ੇਖ਼ ਜਮਾਲੁੱਦੀਨ ਹਾਂਸਵੀ, ਸ਼ੇਖ਼ ਨਿਜ਼ਾਮੁੱਦੀਨ ਔਲੀਆ, ਸ਼ੇਖ਼ ਆਰਿਫ਼, ਸ਼ੇਖ਼ ਅਲੀ ਸਾਬਿਰ ਅਤੇ ਮੌਲਾਨਾ ਫ਼ਖ਼ਰੁੱਦੀਨ ਸਫ਼ਹਾਨੀ ਪ੍ਰਸਿੱਧ ਹਨ।[81]

ਖ਼ਲੀਫ਼ਾ ਸਿਰਫ਼ ਉਸ ਨੂੰ ਥਾਪਿਆ ਜਾਂਦਾ ਸੀ, ਜਿਸ ਨੂੰ ਮੁਰਸ਼ਦ ਯੋਗ ਸਮਝਦਾ ਸੀ। ਬਾਬਾ ਫ਼ਰੀਦ ਕੱਚੇ ਅਤੇ ਅਧੂਰੇ ਖ਼ਲੀਫ਼ਿਆਂ ਦੇ ਸਖ਼ਤ ਵਿਰੋਧੀ ਸਨ। ਆਪ ਕਹਿੰਦੇ ਸਨ ਕਿ ਸਭ ਤੋਂ ਉੱਤਮ ਗੱਲ ਤਾਂ ਇਹ ਹੈ ਕਿ ਪੀਰ ਅੰਦਰੋਂ ਪ੍ਰਾਪਤ ਹੋਏ ਰੱਬੀ ਫ਼ਰਮਾਨ ਦੇ ਆਧਾਰ ਤੇ ਖ਼ਿਲਾਫ਼ਤ ਬਖ਼ਸ਼ੇ। ਘੱਟੋ-ਘੱਟ ਮੁਰੀਦ ਦੀ ਕਾਬਲੀਅਤ ਨੂੰ ਮੁੱਖ ਰੱਖਣਾ ਅਤੇ ਮੁਰਸ਼ਦ ਦੀ ਰਹਿਮਤ ਦਾ ਸ਼ਾਮਲੇ-ਹਾਲ ਹੋਣਾ ਤਾਂ ਬਿਲਕੁਲ ਜ਼ਰੂਰੀ ਹੈ।[82]

ਬਿਲਗਰਾਮ ਦਾ ਮੌਲਾਨਾ ਫ਼ਖ਼ਰੁੱਦੀਨ ਅਸਫ਼ਹਾਨੀ ਆਪਣੇ ਇਲਾਕੇ ਵਿਚ ਬਹੁਤ ਪ੍ਰਸਿੱਧ ਸੀ। ਉਹਨੇ ਇਕ ਸੂਫ਼ੀ ਸ਼ੇਖ਼ ਦਾਊਦ ਦੁਆਰਾ ਸਿਫ਼ਾਰਸ਼ ਕਰਵਾਈ ਕਿ ਬਾਬਾ ਜੀ ਫ਼ਖ਼ਰੁੱਦੀਨ ਨੂੰ ਖ਼ਿਲਾਫ਼ਤਨਾਮਾ ਦੇ ਦੇਣ। ਸ਼ੇਖ਼ ਦਾਊਦ ਨੇ ਅੱਗੋਂ ਹਜ਼ਰਤ ਨਿਜ਼ਾਮੁੱਦੀਨ ਅਤੇ ਮੌਲਾਨਾ ਸ਼ਹਾਬੁੱਦੀਨ ਤੋਂ ਵੀ ਸਿਫ਼ਾਰਸ਼ ਕਰਵਾਈ। ਬਾਬਾ ਫ਼ਰੀਦ ਨੇ ਫ਼ਰਮਾਇਆ:

ਈਂ ਕਾਰੇ-ਹੱਕ ਅਸਤ ਬਾ ਆਰਜ਼ੂ ਨੀਸਤ।
ਹਰ ਕਿਹ ਕਾਬਿਲ ਬਾਸ਼ਦ ਨਾਖ਼ਾਸਤਾ ਬਯਾਬਦ।

ਅਰਥਾਤ ਇਹ ਇਲਾਹੀ ਕਾਰਜ ਹੈ। ਕਿਸੇ ਦੇ ਮੰਗਣ ਨਾਲ ਖ਼ਿਲਾਫ਼ਤ ਨਹੀਂ ਦਿੱਤੀ ਜਾ ਸਕਦੀ। ਜੋ ਕਾਬਲ ਹੈ, ਉਸ ਨੂੰ ਬਿਨਾਂ ਮੰਗਿਆਂ ਹੀ ਮਿਲ ਜਾਂਦੀ ਹੈ।[83]

ਬਾਬਾ ਫ਼ਰੀਦ ਇਸ ਗੱਲ ਉੱਤੇ ਜ਼ੋਰ ਦਿੰਦੇ ਸਨ ਕਿ ਮੁਰਸ਼ਦ ਅਤੇ ਮੁਰੀਦ ਦਾ ਦੁਵੱਲਾ ਜੀਵਤ ਰਿਸ਼ਤਾ ਹੈ। ਕੋਈ ਵਿਅਕਤੀ ਕਿਸੇ ਚੋਲਾ ਤਿਆਗ ਚੁਕੇ ਮੁਰਸ਼ਦ ਦਾ ਮੁਰੀਦ ਨਹੀਂ ਬਣ ਸਕਦਾ। ਜਦ ਤਕ ਮੁਰਸ਼ਦ ਖ਼ੁਦ ਮੁਰੀਦ ਨੂੰ ਬੈਅਤ* ਨਾ ਕਰੇ, ਮੁਰਸ਼ਦ ਅਤੇ ਮੁਰੀਦ ਦਾ ਰੂਹਾਨੀ ਰਿਸ਼ਤਾ ਕਾਇਮ ਨਹੀਂ ਹੁੰਦਾ। ਬੈਅਤ ਨਿਰੀ ਦਿਖਾਵੇ ਦੀ ਰਸਮ ਨਹੀਂ ਹੈ। ਇਹ ਮੁਰਸ਼ਦ ਅਤੇ ਮੁਰੀਦ ਵਿਚਕਾਰ ਇਕ ਇਕਰਾਰਨਾਮਾ ਹੈ। ਮੁਰੀਦ, ਮੁਰਸ਼ਦ ਦੇ ਉਪਦੇਸ਼ ਉੱਤੇ ਅਮਲ ਕਰਨ ਦਾ ਇਕਰਾਰ ਕਰਦਾ ਹੈ ਅਤੇ ਮੁਰਸ਼ਦ ਉਹਨੂੰ ਸਿੱਧੇ ਰਾਹ ਉੱਤੇ ਚਲਾਉਣ ਦਾ ਜ਼ਿੰਮਾ ਲੈਂਦਾ ਹੈ। ਬਾਬਾ ਫ਼ਰੀਦ ਦੇ ਇਕ ਪੁੱਤਰ ਨੇ ਹਜ਼ਰਤ ਕਾਕੀ ਦੇ ਮਜ਼ਾਰ ਉੱਤੇ ਸਿਰ ਮੁਨਵਾ ਕੇ ਐਲਾਨ ਕਰ ਦਿੱਤਾ ਕਿ ਮੈਂ ਹਜ਼ਰਤ ਕਾਕੀ ਤੋਂ ਬੈਅਤ ਹੋ ਗਿਆ ਹਾਂ। ਜਦ ਬਾਬਾ ਫ਼ਰੀਦ ਨੂੰ ਇਸ ਬਾਰੇ ਪਤਾ ਲੱਗਾ ਤਾਂ ਆਪ ਨੇ ਕਿਹਾ, "ਸ਼ੈਖ਼ ਕੁਤਬੁੱਦੀਨ ਖ਼ਵਾਜਾ ਵ ਮਖ਼ਦੂਮੇ ਮਾ ਅਸਤ। ਅਮਾ ਈਂ ਬੈਅਤ ਦਰੁਸਤ ਨਾ ਬਾਸ਼ਦ। ਅਹਾਦਤ ਵ ਬੈਅਤ ਆਂਸਤ ਕਿ ਦਸਤੇ ਸ਼ੈਖ਼ੀ ਗੀਰੰਦ।" ਅਰਥਾਤ ਸ਼ੇਖ਼ ਬਖ਼ਤਿਆਰ ਕਾਕੀ ਮੇਰੇ ਮਾਣਯੋਗ ਮੁਰਸ਼ਦ ਹਨ, ਪਰ ਬੈਅਤ ਹੋਣ ਦਾ ਇਹ ਢੰਗ ਠੀਕ ਨਹੀਂ। ਬੈਅਤ ਹੋਣ ਅਤੇ ਮੁਰੀਦ ਬਣਨ ਦਾ ਇਹ ਤਰੀਕਾ ਹੈ ਕਿ ਮੁਰੀਦ ਜ਼ਿੰਦਾ ਮੁਰਸ਼ਦ ਦਾ ਹੱਥ ਫੜੇ।[84]

ਬਾਬਾ ਫ਼ਰੀਦ ਆਪਣੇ ਮੁਰੀਦਾਂ ਦੀ ਸਦਾਚਾਰਕ ਅਤੇ ਰੂਹਾਨੀ ਸਿਖਲਾਈ ਵੱਲ ਪੂਰਾ ਧਿਆਨ ਦਿੰਦੇ ਸਨ। ਆਪਣੇ ਸਹਿਜ-ਗਿਆਨ ਕਾਰਨ ਉਨ੍ਹਾਂ ਨੂੰ ਆਪਣੇ ਹਰ ਮੁਰੀਦ ਦੀ ਅੰਦਰਲੀ ਹਾਲਤ ਦੀ ਖ਼ਬਰ ਹੁੰਦੀ ਸੀ। ਉਹ ਪ੍ਰੇਮ, ਹਮਦਰਦੀ, ਸੂਝ-ਬੂਝ ਅਤੇ ਲੋੜ ਪੈਣ ਤੇ, ਪੂਰੀ ਸਖ਼ਤੀ ਨਾਲ, ਉਨ੍ਹਾਂ ਦੇ ਹਰ ਕਿਸਮ ਦੇ ਨੁਕਸ ਦੂਰ ਕਰਕੇ ਉਨ੍ਹਾਂ ਦੇ ਅੰਦਰ ਸੱਚੀ ਰੂਹਾਨੀਅਤ ਦਾ ਸੰਚਾਰ ਕਰਦੇ ਸਨ।[85] ਇਕ ਵਾਰ ਮੌਲਾਨਾ ਬਦਰੁੱਦੀਨ ਇਸਹਾਕ ਮੁਰਸ਼ਦ ਦੇ ਹੁਕਮ ਤੋਂ ਉਲਟ ਕੁਰਾਨ ਸ਼ਰੀਫ ਦੀ ਤਲਾਵਤ ਵਿਚ ਲੱਗਾ ਰਿਹਾ। ਬਾਬਾ ਫ਼ਰੀਦ ਨੇ ਉਹਨੂੰ ਸਮਝਾਇਆ ਕਿ ਮੁਰਸ਼ਦ ਦੇ ਹੁਕਮ ਨੂੰ ਮੰਨਣ ਤੋਂ ਵੱਡੀ ਤਲਾਵਤ ਅਤੇ ਰਿਆਜ਼ਤ ਕੋਈ ਨਹੀਂ ਹੈ ਅਤੇ ਮੁਰਸ਼ਦ ਦੀ ਹੁਕਮ-ਅਦੂਲੀ ਨਾਲ ਰੂਹਾਨੀ ਕਮਾਈ ਵਿਚ ਭਾਰੀ ਵਿਘਨ ਪੈ ਜਾਂਦਾ ਹੈ।[86] ਨਿਜ਼ਾਮੁੱਦੀਨ ਔਲੀਆ ਕਹਿੰਦੇ ਹਨ:

> ਕਾਮਲ-ਮੁਰਸ਼ਦ ਉਹ ਹੈ ਜੋ ਖ਼ੁਦ ਰੂਹਾਨੀ ਸਫ਼ਰ ਤੈਅ ਕਰ ਚੁੱਕਾ ਹੋਵੇ ਅਤੇ ਮੁਰੀਦ ਨੂੰ ਵੀ ਉਹ ਸਫ਼ਰ ਤੈਅ ਕਰਨ ਵਿਚ ਸਹਾਇਤਾ ਦੇਵੇ; ਜਿਹੜਾ, ਬਿਨਾਂ ਮੁਰੀਦ ਦੇ ਧਨ-ਦੌਲਤ ਉੱਤੇ ਨਜ਼ਰ ਰੱਖਣ ਦੇ, ਮੁਰੀਦ ਦੀ ਰੂਹਾਨੀ

---

* ਬੈਅਤ ਅਰਬੀ ਸ਼ਬਦ ਹੈ, ਜਿਸ ਦਾ ਅਰਥ ਹੈ ਦੀਖਿਆ ਜਾਂ ਨਾਮ-ਦਾਨ।

ਸਿਖਲਾਈ ਕਰੇ; ਜਿਸ ਨੂੰ ਅੱਲਾ ਦੇ ਨਾਂ ਉੱਤੇ ਇਕ ਵਾਰ ਮੁਰੀਦ ਮੰਨ ਲਵੇ, ਮੁੜ ਕਿਸੇ ਸੂਰਤ ਵਿਚ ਉਸ ਨੂੰ ਰੱਦ ਨਾ ਕਰੇ; ਜਿਹੜੇ ਕੰਮਾਂ ਤੋਂ ਉਹਦੇ ਮੁਰਸ਼ਦ ਨੇ ਉਹਨੂੰ ਰੋਕਿਆ ਹੋਵੇ, ਆਪਣੇ ਮੁਰੀਦਾਂ ਨੂੰ ਵੀ ਉਨ੍ਹਾਂ ਕਾਰਜਾਂ ਤੋਂ ਰੋਕੇ ਅਤੇ ਜੇ ਮੁਰੀਦ ਇਸ਼ਾਰੇ, ਨਸੀਹਤ ਅਤੇ ਨਰਮੀ ਨਾਲ ਸਹੀ ਰਸਤੇ ਉੱਤੇ ਨਾ ਆਵੇ ਤਾਂ ਉਹਦੀ ਬਿਹਤਰੀ ਲਈ ਸਖ਼ਤੀ ਵਰਤਣ ਤੋਂ ਵੀ ਗੁਰੇਜ਼ ਨਾ ਕਰੇ ਕਿਉਂਕਿ ਮੁਰਸ਼ਦ ਦਾਈ ਦੀ ਨਿਆਈਂ ਹੈ ਅਤੇ ਮੁਰੀਦ ਬੱਚੇ ਦੇ ਸਮਾਨ ਹੈ।[87]

ਇਕ ਵਾਰ ਬਾਬਾ ਫ਼ਰੀਦ 'ਅਵਾਰਿਫ਼ੁਲ-ਮੁਆਰਿਫ਼' ਨਾਮੀ ਪੁਸਤਕ ਦੀ ਵਿਆਖਿਆ ਕਰ ਰਹੇ ਸਨ ਤਾਂ ਆਪ ਦੇ ਸ਼ਿਸ਼ ਨਿਜ਼ਾਮੁੱਦੀਨ ਨੇ ਵਿਚ ਆਪਣੀ ਦਲੀਲ ਦੇਣ ਦੀ ਕੋਸ਼ਿਸ਼ ਕੀਤੀ। ਬਾਬਾ ਫ਼ਰੀਦ ਨੂੰ ਇਹ ਗੱਲ ਪਸੰਦ ਨਾ ਆਈ ਅਤੇ ਆਪ ਉਸ ਨਾਲ ਨਾਰਾਜ਼ ਹੋ ਗਏ। ਨਿਜ਼ਾਮੁੱਦੀਨ ਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ ਅਤੇ ਪਛਤਾਵਾ ਵੀ। ਮੁਰਸ਼ਦ ਨੇ ਉਹਦੀ ਭੁੱਲ ਬਖ਼ਸ਼ ਦਿੱਤੀ ਅਤੇ ਬਾਦ ਵਿਚ ਉਹਨੂੰ ਆਪਣਾ ਉਤਰਾਧਿਕਾਰੀ ਵੀ ਥਾਪ ਦਿੱਤਾ।[88] ਇਸ ਤੋਂ ਪਤਾ ਲਗਦਾ ਹੈ ਕਿ ਮੁਰੀਦ ਦੀ ਰੂਹਾਨੀ ਸਿਖਲਾਈ ਕਿੰਨਾ ਪੇਚੀਦਾ ਮਸਲਾ ਹੈ। ਦਰਅਸਲ ਰੂਹਾਨੀਅਤ ਦਾ ਸਾਰਾ ਰਾਜ਼ 'ਮੁਰਸ਼ਦ' ਦੀ ਜ਼ਾਤ ਵਿਚ ਪੋਸ਼ੀਦਾ ਹੁੰਦਾ ਹੈ। ਬਿਨਾਂ ਕਿਸੇ ਜ਼ਿੰਦਾ ਕਾਮਲ ਮੁਰਸ਼ਦ ਦੀ ਰਹਿਮਤ ਭਰੀ ਸਿਖਲਾਈ ਦੇ, ਰੂਹਾਨੀ ਤਰੱਕੀ ਕਰ ਸਕਣਾ, ਮੁਸ਼ਕਲ ਹੀ ਨਹੀਂ, ਅਸੰਭਵ ਹੈ। ਬਾਬਾ ਫ਼ਰੀਦ ਦਾ ਕਲਾਮ ਹੈ:

> ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥
> ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥[89]

ਆਪ ਉਪਦੇਸ਼ ਕਰਦੇ ਹਨ ਕਿ ਮੁਰੀਦ (ਸ਼ਿਸ਼) ਨੂੰ ਚਾਹੀਦਾ ਹੈ ਕਿ ਮਨ-ਮਰਜ਼ੀ ਦਾ ਰਾਹ ਤਿਆਗ ਕੇ ਮੁਰਸ਼ਦ (ਗੁਰੂ) ਦੇ ਦੱਸੇ ਹੋਏ ਮਾਰਗ ਉੱਤੇ ਚੱਲੇ ਕਿਉਂਕਿ ਇਹੋ ਸੱਚਾਈ ਅਤੇ ਧਰਮ ਦਾ ਅਸਲ ਮਾਰਗ ਹੈ।

ਆਪਣੇ ਮੁਰੀਦਾਂ ਦੀ ਰੂਹਾਨੀ ਤਰੱਕੀ ਲਈ ਬਾਬਾ ਫ਼ਰੀਦ ਅਤੇ ਦੂਸਰੇ ਚਿਸ਼ਤੀ ਦਰਵੇਸ਼ਾਂ ਨੇ ਸਭ ਤੋਂ ਵੱਧ ਜ਼ੋਰ ਨਫ਼ਸ ਨੂੰ ਕਾਬੂ ਕਰਨ ਉੱਤੇ ਦਿੱਤਾ ਹੈ। ਨਫ਼ਸ ਨੂੰ ਕਾਬੂ ਕਰਨ ਲਈ ਸਾਧਕ ਨੂੰ ਚਾਹੀਦਾ ਹੈ:

1. ਹਲੀਮੀ ਜਾਂ ਨਿਮਰਤਾ ਧਾਰਨ ਕਰੇ ਅਤੇ ਦੂਸਰਿਆਂ ਨੂੰ ਆਪਣੇ ਤੋਂ ਚੰਗੇਰਾ ਅਤੇ ਵਡੇਰਾ ਸਮਝੇ।
2. ਦੋਸਤਾਂ ਨਾਲ ਤਾਂ ਸਾਰੇ ਹੀ ਚੰਗਾ ਸਲੂਕ ਕਰਦੇ ਹਨ, ਰੱਬ ਦੇ ਭਗਤ ਨੂੰ ਚਾਹੀਦਾ ਹੈ ਕਿ ਦੁਸ਼ਮਣਾਂ ਨਾਲ ਵੀ ਨੇਕੀ ਅਤੇ ਨਰਮੀ ਨਾਲ ਵਰਤੇ।
3. ਆਪਣੇ ਆਪ ਨੂੰ ਹਮੇਸ਼ਾਂ ਰੱਬ ਦੀ ਹਜ਼ੂਰੀ ਵਿਚ ਸਮਝੇ। ਉਹ ਹਰ ਕਰਮ ਕਰਦੇ ਸਮੇਂ ਇਹ ਸਮਝੇ ਕਿ ਮੈਂ ਰੱਬ ਨੂੰ ਦੇਖ ਕੇ ਕਰਮ ਕਰ ਰਿਹਾ ਹਾਂ— ਉਹ ਘੱਟੋ ਘੱਟ ਇਹ ਜ਼ਰੂਰ ਸਮਝੇ ਕਿ ਰੱਬ ਮੇਰੇ ਹਰ ਕਰਮ ਨੂੰ ਦੇਖ ਰਿਹਾ ਹੈ।

4. ਉਹ ਪੂਰੀ ਤਰ੍ਹਾਂ ਮੁਰਸ਼ਦ ਦੇ ਹੁਕਮ ਵਿਚ ਆ ਜਾਵੇ ਕਿਉਂਕਿ ਮੁਰਸ਼ਦ ਦੀ ਪਨਾਹ, ਰਹਿਮਤ ਅਤੇ ਹੁਕਮ ਦੀ ਪਾਲਣਾ ਦੇ ਬਿਨਾਂ, ਨਫ਼ਸ ਨੂੰ ਕਾਬੂ ਕਰ ਸਕਣਾ ਨਾ-ਮੁਮਕਿਨ ਹੈ।[90]

ਇਸਲਾਮ ਵਾਂਗ ਚਿਸ਼ਤੀ ਸਿਲਸਿਲੇ ਦੇ ਦਰਵੇਸ਼ਾਂ ਵਿਚ ਸ਼ਰਾਬ ਆਦਿ ਨਸ਼ਿਆਂ ਦੀ ਸਖ਼ਤ ਮਨਾਹੀ ਸੀ। ਨਸ਼ਿਆਂ ਦੀ ਵਰਤੋਂ ਤਾਂ ਇਕ ਪਾਸੇ ਰਹੀ, ਸੂਫ਼ੀ ਦਰਵੇਸ਼ ਅਤੇ ਸਾਧਕ ਇਨ੍ਹਾਂ ਦੇ ਨੇੜੇ ਵੀ ਨਹੀਂ ਜਾਂਦੇ ਸਨ। ਉਪਰ ਪੜ੍ਹ ਆਏ ਹਾਂ ਕਿ ਇਕ ਵਾਰ ਬਾਬਾ ਫ਼ਰੀਦ ਨੂੰ ਮਿਲਣ ਆਇਆ ਇਕ ਕਲੰਦਰ ਆਪਣੇ ਠੂਠੇ ਵਿਚ ਭੰਗ ਘੋਲ ਰਿਹਾ ਸੀ ਕਿ ਭੰਗ ਦੇ ਕੁਝ ਛਿੱਟੇ ਬਾਬਾ ਫ਼ਰੀਦ ਦੇ ਮੁਸੱਲੇ ਉੱਤੇ ਪੈ ਗਏ। ਬਾਬਾ ਸਾਹਿਬ ਦੇ ਸੇਵਕਾਂ ਨੇ ਇਸ ਦਾ ਬਹੁਤ ਬੁਰਾ ਮਨਾਇਆ ਕਿ ਇਸ ਨਾਲ ਮੁਰਸ਼ਦ ਦਾ ਮੁਸੱਲਾ ਭਿੱਟਿਆ ਗਿਆ ਹੈ।

ਬਾਬਾ ਫ਼ਰੀਦ ਦੇ ਦਰਬਾਰ ਵਿਚ ਔਰਤਾਂ ਦਾ ਮਰਦਾਂ ਨਾਲੋਂ ਵੀ ਵੱਧ ਸਤਿਕਾਰ ਕੀਤਾ ਜਾਂਦਾ ਸੀ।[91] ਬਾਬਾ ਫ਼ਰੀਦ ਕਿਹਾ ਕਰਦੇ ਸਨ ਕਿ ਬੀਬੀਆਂ ਵਿਚ ਪ੍ਰਭੂ-ਭਗਤੀ ਦਾ ਜਜ਼ਬਾ ਮਰਦਾਂ ਤੋਂ ਵੀ ਵੱਧ ਬਲਵਾਨ ਹੁੰਦਾ ਹੈ। ਆਪ ਅਕਸਰ ਆਪਣੀ ਮਾਤਾ ਦੀ ਉਪਮਾ ਕਰਿਆ ਕਰਦੇ ਸਨ ਅਤੇ ਇਸ ਗੱਲ ਉੱਤੇ ਜ਼ੋਰ ਦਿੰਦੇ ਸਨ ਕਿ ਨੇਕ-ਦਿਲ ਮਾਵਾਂ ਆਪਣੇ ਬੱਚਿਆਂ ਵਿਚ ਉੱਤਮ ਸੰਸਕਾਰ ਪੈਦਾ ਕਰ ਸਕਦੀਆਂ ਹਨ। ਚਿਸ਼ਤੀ ਦਰਵੇਸ਼ ਮੰਨਦੇ ਸਨ ਕਿ ਇਨਸਾਨ ਦੀ ਵਡਿਆਈ ਮਨ ਦੀ ਨਿਰਮਲਤਾ ਵਿਚ ਹੁੰਦੀ ਹੈ, ਔਰਤ ਜਾਂ ਮਰਦ ਹੋਣ ਵਿਚ ਨਹੀਂ।[92]

ਚਿਸ਼ਤੀ ਦਰਵੇਸ਼ਾਂ ਦਾ ਗ਼ੁਲਾਮਾਂ ਨੂੰ ਉਨ੍ਹਾਂ ਦੇ ਮਾਲਕਾਂ ਤੋਂ ਆਜ਼ਾਦ ਕਰਾਉਣ ਦਾ ਨਿਰਾਲਾ ਢੰਗ ਸੀ। ਬਾਬਾ ਫ਼ਰੀਦ ਆਪਣੇ ਸ਼ਰਧਾਲੂਆਂ ਨੂੰ ਅਕਸਰ ਸਮਝਾਉਂਦੇ ਸਨ ਕਿ ਸੂਫ਼ੀ ਮਤ ਹਰ ਤਰ੍ਹਾਂ ਦੀ ਗ਼ੁਲਾਮੀ ਦੇ ਵਿਰੁਧ ਹੈ, ਕਿਉਂਕਿ ਇਸ ਵਿਚ ਅੱਲਾ-ਤਆਲਾ ਤੋਂ ਬਿਨਾਂ ਕਿਸੇ ਦੂਜੇ ਨੂੰ ਕਿਸੇ ਚੀਜ਼ ਦਾ ਮਾਲਕ ਨਹੀਂ ਮੰਨਿਆ ਜਾਂਦਾ।[93] ਕੁੱਲ-ਮਾਲਕ ਇਕ ਹੈ। ਉਹ ਰੱਬੁਲ-ਆਲਮੀਨ ਹੈ। ਉਹ ਸਭ ਦਾ ਸਾਂਝਾ ਬਾਪ ਹੈ, ਇਸ ਲਈ ਕਿਸੇ ਇਨਸਾਨ ਨੂੰ ਕਿਸੇ ਦੂਸਰੇ ਨੂੰ ਆਪਣਾ ਗ਼ੁਲਾਮ ਬਣਾਉਣ ਦਾ ਹੱਕ ਨਹੀਂ।[94] ਲੋਕਾਂ ਵਿਚ ਮਸ਼ਹੂਰ ਸੀ ਕਿ ਪੀਰੋ-ਮੁਰਸ਼ਦ ਕਿਸੇ ਗ਼ੁਲਾਮ ਦੀ ਰਿਹਾਈ ਉੱਤੇ ਬਹੁਤ ਖ਼ੁਸ਼ ਹੁੰਦੇ ਹਨ। ਹਰ ਨਵਾਂ ਮੁਰੀਦ ਆਪਣੇ ਗ਼ੁਲਾਮ ਨੂੰ ਤਾਂ ਫੌਰਨ ਆਜ਼ਾਦ ਕਰ ਹੀ ਦਿੰਦਾ, ਉਹ ਕਿਸੇ ਦੂਸਰੇ ਦੇ ਗ਼ੁਲਾਮ ਨੂੰ ਆਜ਼ਾਦ ਕਰਾਉਣ ਦੇ ਆਹਰ ਵਿਚ ਵੀ ਲੱਗ ਜਾਂਦਾ।

ਇਕ ਵਾਰ ਸ਼ੇਖ਼ ਸ਼ਰਫ਼ੁੱਦੀਨ ਨਾਗੌਰ ਤੋਂ ਬਾਬਾ ਫ਼ਰੀਦ ਦੇ ਦੀਦਾਰ ਲਈ ਆਏ। ਉਨ੍ਹਾਂ ਦੀ ਬਾਂਦੀ ਨੇ ਆਪਣੇ ਵੱਲੋਂ ਇਕ ਦਸਤਾਰ ਮੁਰਸ਼ਦ ਨੂੰ ਭੇਟ ਕਰਨ ਲਈ ਦਿੱਤੀ। ਸ਼ੇਖ਼ ਸਾਹਿਬ ਨੇ ਆ ਕੇ ਬਾਂਦੀ ਦੁਆਰਾ ਭੇਜੀ ਦਸਤਾਰ ਬਾਬਾ ਫ਼ਰੀਦ ਨੂੰ

ਅਰਪਣ ਕੀਤੀ। ਬਾਬਾ ਫ਼ਰੀਦ ਨੇ ਕਿਹਾ, "ਖ਼ੁਦਾ ਉਸ ਨੂੰ ਆਜ਼ਾਦੀ ਬਖ਼ਸ਼ੇ। ਆਜ਼ਾਦੀ ਵਰਗੀ ਕੋਈ ਚੀਜ਼ ਨਹੀਂ।" ਘਰ ਪਰਤਦੇ ਸਮੇਂ ਸ਼ੇਖ਼ ਸ਼ਰਫ਼ ਨੇ ਸੋਚਿਆ ਕਿ ਬਾਬਾ ਜੀ ਦੇ ਬਚਨ ਨਾਲ ਗੋਲੀ ਨੇ ਆਜ਼ਾਦ ਤਾਂ ਹੋ ਹੀ ਜਾਣਾ ਹੈ, ਕਿਉਂ ਨਾ ਇਸ ਦਾ ਮੁੱਲ ਵੱਟ ਲਿਆ ਜਾਵੇ। ਫਿਰ ਖ਼ਿਆਲ ਆਇਆ ਕਿ ਜੇ ਇਹ ਦੂਜੇ ਦੇ ਕਬਜ਼ੇ ਵਿਚ ਜਾ ਕੇ ਆਜ਼ਾਦ ਹੋਈ ਤਾਂ ਇਸ ਦਾ ਪੁੰਨ ਵੀ ਉਸ ਨੂੰ ਮਿਲੇਗਾ, ਮੈਨੂੰ ਨਹੀਂ। ਇਹ ਸੋਚ ਕੇ ਉਨ੍ਹਾਂ ਨੇ ਘਰ ਪਹੁੰਚਦਿਆਂ ਹੀ ਉਸ ਗੋਲੀ ਨੂੰ ਆਜ਼ਾਦ ਕਰ ਦਿੱਤਾ।[95]

ਹਜ਼ਰਤ ਮੁਈਅਨੁੱਦੀਨ ਦੁਆਰਾ ਸ਼ੁਰੂ ਕੀਤੇ ਗਏ ਅਤੇ ਹਜ਼ਰਤ ਬਖ਼ਤਿਆਰ ਕਾਕੀ ਦੁਆਰਾ ਅੱਗੇ ਵਧਾਏ ਗਏ ਚਿਸ਼ਤੀ ਸੰਪਰਦਾਇ ਨੇ ਬਾਬਾ ਫ਼ਰੀਦ ਦੇ ਜਤਨਾਂ ਨਾਲ ਇਕ ਸ਼ਕਤੀਸ਼ਾਲੀ ਪਰਵਾਹ ਦਾ ਰੂਪ ਧਾਰਨ ਕਰ ਲਿਆ। ਬਾਬਾ ਫ਼ਰੀਦ ਦੇ ਬਾਦ ਆਪ ਦੇ ਪਰਮ ਸ਼ਿਸ਼ ਅਤੇ ਜਾਨਸ਼ੀਨ ਹਜ਼ਰਤ ਨਿਜ਼ਾਮੁੱਦੀਨ ਔਲੀਆ ਨੇ ਆਪ ਦੇ ਕਾਰਜ ਨੂੰ ਹੋਰ ਅੱਗੇ ਵਧਾਇਆ। ਹਰ ਕਾਮਲ ਦਰਵੇਸ਼ ਨੇ ਇਸ ਧਾਰਾ ਨੂੰ ਹੋਰ ਵੱਧ ਵਿਸ਼ਾਲ ਅਤੇ ਸ਼ਕਤੀਸ਼ਾਲੀ ਬਣਾਉਣ ਵਿਚ ਆਪਣਾ ਯੋਗਦਾਨ ਪਾਇਆ। ਇਨ੍ਹਾਂ ਕਾਮਲ ਪੀਰਾਂ ਦੁਆਰਾ ਦਿਲੋ-ਜਾਨ ਨਾਲ ਕੀਤੀ ਲੋਕਾਂ ਦੀ ਰੂਹਾਨੀ ਅਗਵਾਈ ਨੇ ਦੇਸ਼ ਦੇ ਰੂਹਾਨੀ ਹਲਕਿਆਂ ਵਿਚ ਬਾਬਾ ਫ਼ਰੀਦ ਅਤੇ ਚਿਸ਼ਤੀ ਸਿਲਸਿਲੇ ਦੇ ਦਰਵੇਸ਼ਾਂ ਦੇ ਮਾਣ-ਸਨਮਾਨ ਵਿਚ ਬਹੁਤ ਵਾਧਾ ਕੀਤਾ। ਇਸ ਸਿਲਸਿਲੇ ਦੇ ਸ਼ਰਧਾਲੂਆਂ ਦੀ ਗਿਣਤੀ ਵਿਚ ਢੇਰ ਵਾਧਾ ਹੋਇਆ ਅਤੇ ਚਿਸ਼ਤੀ ਸਿਲਸਿਲੇ ਦਾ ਸਨਮਾਨ ਦੂਰ-ਦੂਰ ਤਕ ਫੈਲ ਗਿਆ।

## ਮਹਾਨ ਸ਼ਖ਼ਸੀਅਤ

ਬਾਬਾ ਫ਼ਰੀਦ ਮਿਠ-ਬੋਲੜੇ ਤਾਂ ਹੈ ਹੀ ਸਨ, ਆਪ ਦਾ ਸਰੂਪ ਵੀ ਬਹੁਤ ਮਨਮੋਹਣਾ ਅਤੇ ਰੋਅਬਦਾਰ ਸੀ। ਚਿਹਰੇ ਤੋਂ ਰੱਬੀ ਨੂਰ ਝਲਕਦਾ ਅਤੇ ਆਪ ਦੀ ਨੇੜਤਾ ਤੋਂ ਅਮਨ-ਸ਼ਾਂਤੀ ਦਾ ਅਹਿਸਾਸ ਹੁੰਦਾ। ਜਿੱਥੇ ਵੀ ਆਪ ਜਾਂਦੇ, ਲੋਕਾਂ ਦਾ ਧਿਆਨ ਬਦੋਬਦੀ ਆਪ ਵੱਲ ਖਿਚਿਆ ਜਾਂਦਾ।[96]

ਬਾਬਾ ਫ਼ਰੀਦ ਬਹੁਤ ਘੱਟ ਬੋਲਦੇ ਸਨ, ਪਰ ਆਪ ਦੇ ਹਰ ਬਚਨ ਵਿਚ ਡੂੰਘਾ ਭੇਦ ਭਰਿਆ ਹੁੰਦਾ ਸੀ। ਲੋਕਾਂ ਨੂੰ ਜਿੰਨਾ ਵੱਧ ਆਪ ਦੀ ਸੁਹਬਤ ਦਾ ਸ਼ਰਫ਼ ਹਾਸਲ ਹੁੰਦਾ ਅਤੇ ਜਿੰਨਾ ਵੱਧ ਉਹ ਆਪ ਦੇ ਉਪਦੇਸ਼ ਨੂੰ ਸਹੀ ਅਰਥਾਂ ਵਿਚ ਸਮਝਣ ਦੇ ਕਾਬਲ ਬਣਦੇ ਜਾਂਦੇ, ਓਨਾ ਹੀ ਉਨ੍ਹਾਂ ਦੀ ਆਪ ਪ੍ਰਤੀ ਸ਼ਰਧਾ ਵਿਚ ਵਾਧਾ ਹੁੰਦਾ ਜਾਂਦਾ। ਆਪ ਦੇ ਉਪਦੇਸ਼ ਦਾ ਲੋਕਾਂ ਉੱਤੇ ਡੂੰਘਾ ਪ੍ਰਭਾਵ ਪੈਂਦਾ ਕਿਉਂਕਿ ਆਪ ਦੇ ਬਚਨ ਨਿਜੀ ਅਨੁਭਵ 'ਤੇ ਆਧਾਰਿਤ ਹੁੰਦੇ ਸਨ।

ਬਾਬਾ ਫ਼ਰੀਦ ਦਾ ਪਰਮ ਸ਼ਿਸ਼ ਨਿਜ਼ਾਮੁੱਦੀਨ ਔਲੀਆ ਪਹਿਲੀ ਵਾਰ ਆਪ ਨੂੰ ਮਿਲਣ ਅਜੋਧਨ ਆਇਆ ਤਾਂ ਬਾਬਾ ਫ਼ਰੀਦ ਦੀ ਉਮਰ ਲਗਪਗ 90 ਸਾਲ ਹੋ

ਚੁੱਕੀ ਸੀ। ਉਸ ਸਮੇਂ ਆਪ ਦੇ ਕਈ ਪੁਰਾਣੇ ਅਤੇ ਪ੍ਰੇਮੀ ਮੁਰੀਦ ਵੀ ਉੱਥੇ ਮੌਜੂਦ ਸਨ। ਆਪ ਨੇ ਉਨ੍ਹਾਂ ਸਭ ਨੂੰ ਛੱਡ ਕੇ ਇਸ ਨਵੇਂ ਅਤੇ ਨੌਜਵਾਨ ਮੁਰੀਦ ਨੂੰ ਆਪਣਾ ਉੱਤਰਾਧਿਕਾਰੀ ਨਿਯੁਕਤ ਕੀਤਾ। ਇਹ ਸਭ ਆਪ ਨੇ ਆਪਣੇ ਸਹਿਜ-ਗਿਆਨ ਆਸਰੇ ਕੀਤਾ ਸੀ। ਕੌਣ ਕਹਿ ਸਕਦਾ ਹੈ ਕਿ ਆਪ ਦਾ ਫ਼ੈਸਲਾ ਠੀਕ ਨਹੀਂ ਸੀ? ਹਜ਼ਰਤ ਨਿਜ਼ਾਮੁੱਦੀਨ ਕਹਿੰਦੇ ਹੁੰਦੇ ਸਨ ਕਿ ਜਦੋਂ ਉਹ ਸ਼ੇਖ਼ ਫ਼ਰੀਦ ਦੀ ਸ਼ਰਨ ਵਿਚ ਗਏ ਤਾਂ ਉਨ੍ਹਾਂ ਦੇ ਮਨ ਵਿਚ ਇਹ ਖਿੱਚੋਤਾਣ ਚੱਲ ਰਹੀ ਸੀ ਕਿ ਆਪਣੀ ਪੜ੍ਹਾਈ ਜਾਰੀ ਰੱਖਾਂ ਕਿ ਨਾ। ਇਕ ਦਿਨ ਬਾਬਾ ਫ਼ਰੀਦ ਨੇ ਆਪਣੇ ਆਪ ਉਸ ਨੂੰ ਕਿਹਾ, "ਮੈਂ ਕਦੇ ਕਿਸੇ ਨੂੰ ਆਪਣੀ ਪੜ੍ਹਾਈ ਛੱਡਣ ਲਈ ਨਹੀਂ ਕਿਹਾ, ਦਰਵੇਸ਼ ਨੂੰ ਚਾਹੀਦਾ ਹੈ ਕਿ ਤਦ ਤਕ ਬਾਹਰਲੇ ਇਲਮ ਅਤੇ ਅੰਦਰਲੇ ਅਭਿਆਸ ਦਾ ਦੋਹਰਾ ਕਾਰਜ ਜਾਰੀ ਰੱਖੇ ਜਦ ਤਕ ਦੋਹਾਂ ਵਿੱਚੋਂ ਇਕ ਦੀ ਖਿੱਚ ਦੂਸਰੇ ਉੱਤੇ ਹਾਵੀ ਨਹੀਂ ਹੋ ਜਾਂਦੀ।"[97]

ਬਾਬਾ ਫ਼ਰੀਦ ਗ੍ਰੰਥਾਂ-ਸ਼ਾਸਤਰਾਂ ਦੇ ਵੀ ਗਿਆਤਾ ਸਨ ਪਰ ਆਪ ਦਾ ਗਿਆਨ ਸਿਰਫ਼ ਕਿਤਾਬੀ ਇਲਮ ਤਕ ਹੀ ਸੀਮਤ ਨਹੀਂ ਸੀ। ਆਪ ਨੂੰ ਮਨੁੱਖੀ ਮਨ ਦੀ ਵੀ ਡੂੰਘੀ ਸੂਝ ਸੀ ਅਤੇ ਅੰਦਰਲੇ ਸਹਿਜ-ਗਿਆਨ ਦਾ ਪ੍ਰਕਾਸ਼ ਵੀ ਪ੍ਰਾਪਤ ਸੀ, ਜਿਸ ਦੀ ਰੌਸ਼ਨੀ ਵਿਚ ਆਪ ਹਰ ਗੱਲ ਨੂੰ ਉਸ ਦੇ ਸਹੀ ਰੂਪ ਵਿਚ ਦੇਖਣ ਦੇ ਸਮਰੱਥ ਸਨ। ਹੇਠ ਲਿਖੀ ਘਟਨਾ ਇਸ ਗੱਲ ਦੀ ਖ਼ੂਬਸੂਰਤ ਤਰਜਮਾਨੀ ਕਰਦੀ ਹੈ:

> ਪਾਕਪਟਨ ਵਿਚ ਇਕ ਮੁੱਲਾਂ ਰਹਿੰਦਾ ਸੀ, ਜੋ ਸਦਾ ਫ਼ਕੀਰਾਂ ਨੂੰ ਬੁਰਾ-ਭਲਾ ਕਹਿੰਦਾ ਰਹਿੰਦਾ ਸੀ। ਉਹ ਕਹਿੰਦਾ ਸੀ, ਇਨ੍ਹਾਂ ਨੇ ਸ਼ਰ੍ਹਾ-ਸ਼ਰੀਅਤ ਦੀਆਂ ਕਿਤਾਬਾਂ ਨਹੀਂ ਪੜ੍ਹੀਆਂ, ਇਨ੍ਹਾਂ ਨੂੰ ਦੀਨ ਦਾ ਕੀ ਪਤਾ ਹੈ। ਇਕ ਵਾਰ ਉਹ ਬਾਬਾ ਫ਼ਰੀਦ ਪਾਸ ਆ ਕੇ ਵੀ ਉਲਟਾ-ਸਿੱਧਾ ਬੋਲਦਾ ਰਿਹਾ। ਉਨ੍ਹਾਂ ਨੇ ਕਿਹਾ ਕਿ ਮੁੱਲਾਂ ਜੀ ਦੱਸੋ, ਇਸਲਾਮ ਦੇ ਕਿੰਨੇ ਰੁਕਨ (ਅੰਗ) ਹਨ? ਉਸ ਨੇ ਜਵਾਬ ਦਿੱਤਾ, ਪੰਜ: ਕਲਮਾ, ਨਮਾਜ਼, ਰੋਜ਼ਾ, ਹੱਜ ਤੇ ਜ਼ਕਾਤ। ਸ਼ੇਖ਼ ਫ਼ਰੀਦ ਨੇ ਕਿਹਾ: ਮੈਂ ਸੁਣਿਆ ਹੈ, ਇਕ ਛੇਵਾਂ ਰੁਕਨ ਵੀ ਹੈ ਤੇ ਉਹ ਹੈ ਰੋਟੀ। ਮੁੱਲਾਂ ਗੁੱਸੇ ਵਿਚ ਆ ਕੇ ਕਹਿਣ ਲੱਗਾ ਤੁਹਾਨੂੰ ਪਤਾ ਹੀ ਨਹੀਂ, ਇਸ ਦਾ ਜ਼ਿਕਰ ਨਾ ਕੁਰਾਨ ਵਿਚ ਹੈ, ਨਾ ਹਦੀਸਾਂ ਵਿਚ ਤੇ ਨਾ ਹੀ ਕਿਸੇ ਹੋਰ ਕਿਤਾਬ ਵਿਚ, ਤੁਸਾਂ ਇਹ ਛੇਵਾਂ ਰੁਕਨ ਕਿਵੇਂ ਬਣਾ ਦਿੱਤਾ?
>
> ਸਮਾਂ ਗੁਜ਼ਰਦਾ ਗਿਆ। ਮੁੱਲਾਂ ਹੱਜ ਤੇ ਮੱਕੇ ਚਲਾ ਗਿਆ ਤੇ ਸੱਤ ਸਾਲ ਓਧਰ ਰਿਹਾ। ਜਦ ਵਾਪਸ ਆਇਆ ਤਾਂ ਰਸਤੇ ਵਿਚ ਬੇੜਾ ਟੁੱਟ ਗਿਆ ਤੇ ਇਕ ਫੱਟੇ ਉੱਤੇ ਤਰਦਾ ਹੋਇਆ ਕਿਸੇ ਥਾਂ ਕਿਨਾਰੇ ਜਾ ਲੱਗਾ। ਭੁੱਖ ਬਹੁਤ ਲੱਗੀ ਹੋਈ ਸੀ, ਪੈਸਾ ਪੱਲੇ ਨਹੀਂ ਸੀ। ਇਕ ਰੋਟੀ ਵਾਲਾ ਆਇਆ। ਉਸ ਨੇ ਆਖਿਆ ਕਿ ਤੂੰ ਮੈਨੂੰ ਸੱਤਾਂ ਹੱਜਾਂ ਦਾ ਪੁੰਨ ਦੇ ਦੇ, ਮੈਂ ਤੈਨੂੰ ਰੋਟੀ ਦੇ ਦਿੰਦਾ

ਹਾਂ। ਮੁੱਲਾਂ ਨੇ ਸੋਚਿਆ ਕਿ ਕਹਿਣ ਨਾਲ ਕੀ ਹੁੰਦਾ ਹੈ, ਕਹਿ ਦਿੰਦੇ ਹਾਂ, ਭੁੱਖ ਤਾਂ ਮਿਟਾਈਏ। ਉਸ ਨੇ ਰੋਟੀ ਦੇ ਦਿੱਤੀ। ਫੇਰ ਭੁੱਖ ਲਗੀ ਤਾਂ ਇਸ ਨੇ ਰੋਜ਼ਿਆਂ ਦਾ ਪੁੰਨ ਦੇ ਦਿੱਤਾ। ਤੀਜੇ ਦਿਨ ਨਮਾਜ਼ਾਂ ਦਾ ਫਲ, ਚੌਥੇ ਦਿਨ ਜ਼ਕਾਤ ਦਾ ਪੁੰਨ ਦੇ ਕੇ ਰੋਟੀ ਖਾ ਲਈ। ਅਗਲੇ ਦਿਨ ਮੁੱਲਾਂ ਕਹਿਣ ਲੱਗਾ ਕਿ ਮੇਰੇ ਕੋਲ ਕੁਝ ਨਹੀਂ ਬਚਿਆ। ਰੋਟੀ ਵੇਚਣ ਵਾਲੇ ਨੇ ਆਖਿਆ ਕਿ ਕੋਈ ਗੱਲ ਨਹੀਂ, ਹੁਣ ਤੂੰ ਮੈਨੂੰ ਲਿਖ ਕੇ ਦੇ ਦੇ ਕਿ ਮੈਂ ਰੋਟੀ ਦੇ ਬਦਲੇ ਸਾਰੇ ਪੁੰਨ ਦੇ ਬੈਠਾ ਹਾਂ ਤੇ ਅੱਜ ਸਿਰਫ਼ ਇਹ ਲਿਖਤ ਹੀ ਦੇ ਰਿਹਾ ਹਾਂ। ਮੁੱਲਾਂ ਨੇ ਇਹ ਲਿਖਤ ਦੇ ਕੇ ਰੋਟੀ ਖਾ ਲਈ ਤੇ ਵਾਪਸ ਪਿੰਡ ਆ ਗਿਆ।

ਜਦ ਸ਼ੇਖ਼ ਫ਼ਰੀਦ ਜੀ ਨੂੰ ਪਤਾ ਲੱਗਾ ਤਾਂ ਉਹ ਮੁੱਲਾਂ ਨੂੰ ਬੜੇ ਪ੍ਰੇਮ ਨਾਲ ਮਿਲੇ ਤੇ ਸਫ਼ਰ ਦਾ ਹਾਲ-ਚਾਲ ਪੁੱਛਦਿਆਂ ਕਿਹਾ, ਅਸੀਂ ਤੁਹਾਨੂੰ ਬੜਾ ਯਾਦ ਕਰਦੇ ਰਹੇ ਹਾਂ। ਹੁਣ ਤੁਸੀਂ ਸਾਡੇ ਨਾਲ ਨਰਾਜ਼ ਤਾਂ ਨਹੀਂ, ਓਦੋਂ ਇਕ ਗੱਲੋਂ ਗੁੱਸੇ ਹੋ ਗਏ ਸੀ। ਤੁਸੀਂ ਦੀਨ ਦੇ ਪੰਜ ਰੁਕਨ ਦੱਸਦੇ ਸੀ, ਅਸੀਂ ਕਿਹਾ ਸੀ ਕਿ ਛੇਵਾਂ ਰੁਕਨ ਹੋਰ ਵੀ ਹੈ। ਮੁੱਲਾਂ ਨੂੰ ਸਾਰੀ ਗੱਲ ਯਾਦ ਆ ਗਈ ਅਤੇ ਉਸਨੇ ਫਿਰ ਜ਼ੋਰ ਨਾਲ ਦੁਹਰਾਇਆ, "ਮੈਂ ਹੁਣ ਵੀ ਕਹਿੰਦਾ ਹਾਂ ਕਿ ਫ਼ਕੀਰ ਸ਼ਰ੍ਹਾ ਦੀਆਂ ਕਿਤਾਬਾਂ ਨਹੀਂ ਪੜ੍ਹਦੇ, ਇਨ੍ਹਾਂ ਨੂੰ ਪਤਾ ਹੀ ਨਹੀਂ, ਐਵੇਂ ਗੱਪ ਮਾਰ ਛੱਡਦੇ ਹਨ। ਮੈਂ ਤਾਂ ਕਿਸੇ ਕਿਤਾਬ ਵਿਚ ਲਿਖਿਆ ਨਹੀਂ ਦੇਖਿਆ, ਜੇ ਤੁਸੀਂ ਲਿਖਿਆ ਦੇਖਿਆ ਹੈ ਤਾਂ ਦਿਖਾਓ।" ਬਾਬਾ ਫ਼ਰੀਦ ਨੇ ਆਪਣੇ ਸੇਵਕ ਨੂੰ ਬੁਲਾ ਕੇ ਉਹ ਲਿਖਤ ਦਿਖਾਈ ਜੋ ਮੁੱਲਾਂ ਨੇ ਆਪਣੇ ਹੱਥੀਂ ਲਿਖੀ ਸੀ। ਮੁੱਲਾਂ ਲਿਖਤ ਦੇਖ ਕੇ ਹੱਕਾ-ਬੱਕਾ ਰਹਿ ਗਿਆ ਤੇ ਬਾਬਾ ਫ਼ਰੀਦ ਦੇ ਚਰਨੀ ਪੈ ਗਿਆ।[੬੪]

### ਆਚਰਨ ਦੀ ਨਿਰਮਲਤਾ

ਮਹਾਨਤਾ ਦਾ ਮਹੱਲ ਨੇਕ ਇਖ਼ਲਾਕ (ਆਚਰਨ) ਦੀਆਂ ਨੀਹਾਂ ਉੱਤੇ ਉਸਰਦਾ ਹੈ। ਬਾਬਾ ਫ਼ਰੀਦ ਦਾ ਜੀਵਨ ਆਚਰਨ ਦੀ ਨਿਰਮਲਤਾ ਦੇ ਸੱਚੇ ਵਿਚ ਢਲਿਆ ਹੋਇਆ ਆਦਰਸ਼-ਜੀਵਨ ਸੀ। ਸੰਜਮ, ਜ਼ਬਤ (ਅਨੁਸ਼ਾਸਨ) ਅਤੇ ਪਰਹੇਜ਼, ਉਨ੍ਹਾਂ ਦੀ ਜ਼ਿੰਦਗੀ ਦੇ ਬੁਨਿਆਦੀ ਤੱਤ ਸਨ। ਥੋੜ੍ਹਾ ਖਾਣਾ, ਥੋੜ੍ਹਾ ਸੌਣਾ ਅਤੇ ਥੋੜ੍ਹਾ ਬੋਲਣਾ ਬਾਬਾ ਫ਼ਰੀਦ ਦੀ ਰਹਿਤ ਦਾ ਸੁਭਾਵਕ ਅੰਗ ਸੀ।

### ਕੋਮਲ-ਚਿੱਤ

ਬਾਬਾ ਫ਼ਰੀਦ ਬਹੁਤ ਕੋਮਲ-ਚਿੱਤ ਸਨ। ਉਹ ਦੂਸਰਿਆਂ ਦੇ ਦੁੱਖ ਨੂੰ ਆਪਣਾ ਦੁੱਖ ਸਮਝਦੇ ਸਨ। ਕੋਈ ਦੁਖਿਆਰਾ ਆਪ ਦੀ ਹਜ਼ੂਰੀ ਵਿਚ ਫ਼ਰਿਆਦ ਕਰਦਾ ਤਾਂ ਆਪ ਦਾ ਮਨ ਇਕਦਮ ਪਸੀਜ ਜਾਂਦਾ ਅਤੇ ਨੇਤਰਾਂ ਵਿੱਚੋਂ ਅੱਥਰੂ ਵਗ ਤੁਰਦੇ। ਆਪ ਹਰ ਕਿਸੇ ਦੀ ਗੱਲ ਪਿਆਰ ਨਾਲ ਸੁਣਦੇ ਅਤੇ ਉਹਨੂੰ ਧੀਰਜ ਅਤੇ ਦਿਲਾਸਾ

ਦਿੰਦੇ। ਆਪ ਲੋਕਾਂ ਦੇ ਦੁੱਖਾਂ ਵਿਚ ਭਾਈਵਾਲ ਬਣਦੇ ਅਤੇ ਲਗਦੀ ਵਾਹ ਇਨ੍ਹਾਂ ਦੁੱਖਾਂ ਦਾ ਦਾਰੂ ਕਰਨ ਦਾ ਵੀ ਜਤਨ ਕਰਦੇ।

ਇਸ ਪਰਥਾਇ ਇਸ ਘਟਨਾ ਵੱਲ ਧਿਆਨ ਜਾਂਦਾ ਹੈ। ਅਜੋਧਨ (ਪਾਕਪਟਨ) ਦਾ ਇਕ ਅਹਿਲਕਾਰ ਆਪਣੇ ਮੁਨਸ਼ੀ ਨੂੰ ਬਹੁਤ ਤੰਗ ਕਰਦਾ ਸੀ। ਮੁਨਸ਼ੀ ਨੇ ਦੁਖੀ ਹੋ ਕੇ ਬਾਬਾ ਫ਼ਰੀਦ ਪਾਸ ਆਪਣੀ ਵਿਥਿਆ ਸੁਣਾਈ। ਆਪ ਨੇ ਸਾਰੀ ਗੱਲ ਬੜੇ ਧਿਆਨ ਨਾਲ ਸੁਣੀ ਅਤੇ ਅਹਿਲਕਾਰ ਨੂੰ ਇਹ ਸੁਨੇਹਾ ਭਿਜਵਾਇਆ, "ਫ਼ਰੀਦ ਤੇ ਅਹਿਸਾਨ ਕਰੋ, ਇਸ ਵਿਚਾਰੇ ਮੁਨਸ਼ੀ ਨੂੰ ਤਕਲੀਫ਼ ਨਾ ਹੋਵੇ।" ਅਹਿਲਕਾਰ ਇਹ ਸਿਫ਼ਾਰਸ਼ ਸੁਣ ਕੇ ਬਹੁਤ ਔਖਾ ਹੋਇਆ ਤੇ ਉਲਟਾ ਮੁਨਸ਼ੀ ਨੂੰ ਹੋਰ ਤੰਗ ਕਰਨ ਲੱਗ ਪਿਆ। ਦੁਖੀ ਹੋ ਕੇ ਮੁਨਸ਼ੀ ਫਿਰ ਬਾਬਾ ਫ਼ਰੀਦ ਪਾਸ ਫ਼ਰਿਆਦੀ ਹੋਇਆ। ਬਾਬਾ ਸਾਹਿਬ ਕਹਿਣ ਲੱਗੇ, "ਇਉਂ ਲੱਗਦਾ ਹੈ ਕਿ ਤੂੰ ਕਿਸੇ ਸਮੇਂ ਕਿਸੇ ਮਜ਼ਲੂਮ ਦੀ ਪੁਕਾਰ ਨਹੀਂ ਸੁਣੀ, ਜਿਸ ਕਾਰਨ ਤੇਰੀ ਫ਼ਰਿਆਦ ਵੀ ਨਹੀਂ ਸੁਣੀ ਗਈ।" ਇਹ ਸੁਣ ਕੇ ਮੁਨਸ਼ੀ ਨੇ ਤੌਬਾ ਕੀਤੀ ਤੇ ਅੱਗੇ ਤੋਂ ਹਰ ਦੁਖੀਏ ਦਾ ਦੁੱਖ ਸੁਣਨ ਅਤੇ ਉਸਦੀ ਮਦਦ ਕਰਨ ਦਾ ਪ੍ਰਣ ਕੀਤਾ। ਰੱਬ ਦਾ ਭਾਣਾ ਕਿ ਕੁਝ ਦਿਨਾਂ ਬਾਦ ਮੁਨਸ਼ੀ ਪ੍ਰਤੀ ਅਹਿਲਕਾਰ ਦਾ ਰਵੱਈਆ ਆਪਣੇ ਆਪ ਬਦਲ ਗਿਆ ਅਤੇ ਉਹ ਉਹਦੇ ਨਾਲ ਬਹੁਤ ਹਮਦਰਦੀ ਨਾਲ ਪੇਸ਼ ਆਉਣ ਲੱਗ ਪਿਆ।

### ਸਹਿਨਸ਼ੀਲਤਾ

ਬਾਬਾ ਫ਼ਰੀਦ ਸ਼ਾਂਤ-ਚਿੱਤ ਦਰਵੇਸ਼ ਸਨ। ਜਿੰਨੀ ਮਰਜ਼ੀ ਵਿਰੋਧਤਾ ਕੀਤੀ ਜਾਂਦੀ ਅਤੇ ਜਿੰਨੀਆਂ ਮਰਜ਼ੀ ਭੜਕਾਊ ਗੱਲਾਂ ਕਹੀਆਂ ਜਾਂਦੀਆਂ, ਬਾਬਾ ਫ਼ਰੀਦ ਦੀ ਬਰਦਾਸ਼ਤ ਦਾ ਬੰਨ੍ਹ ਨਹੀਂ ਸੀ ਟੁੱਟ ਸਕਦਾ। ਉਨ੍ਹਾਂ ਦੀ ਸ਼ਾਂਤੀ ਓਪਰੀ ਜਾਂ ਬਨਾਵਟੀ ਨਾ ਹੋ ਕੇ, ਰੂਹ ਦੇ ਰੱਬ ਵਿਚ ਸਮਾ ਕੇ ਰੱਬ ਵਾਂਗ ਥਿਰ ਅਤੇ ਅਡੋਲ ਹੋ ਜਾਣ ਦੀ ਸਹਿਜ ਅਵਸਥਾ ਵਿੱਚੋਂ ਜਨਮੀ ਕੁਦਰਤੀ ਸ਼ਾਂਤੀ ਸੀ।

ਇਕ ਵਾਰ ਅਫ਼ਜ਼ਾਦੀਨ ਨਾਮੀ ਇਕ ਵਿਦਵਾਨ ਦਿੱਲੀ ਆਇਆ। ਉਹਨੇ ਬਹਿਸ ਵਿਚ ਸਭ ਆਲਮਾਂ, ਫ਼ਾਜ਼ਲਾਂ ਨੂੰ ਹਰਾ ਦਿੱਤਾ। ਉਹ ਬਾਬਾ ਫ਼ਰੀਦ ਦੀ ਕੀਰਤੀ ਸੁਣ ਕੇ ਪਾਕਪਟਨ ਜਾ ਪਹੁੰਚਿਆ। ਉਸਦਾ ਖ਼ਿਆਲ ਸੀ ਕਿ ਮੈਂ ਉੱਥੇ ਜਾ ਕੇ ਫ਼ਰੀਦ ਨਾਲ ਬਹਿਸ ਕਰਾਂਗਾ ਤੇ ਉਸ ਨੂੰ ਵੀ ਹਰਾ ਦਿਆਂਗਾ ਪਰ ਬਾਬਾ ਫ਼ਰੀਦ ਨੇ ਉਹਦੇ ਨਾਲ ਬਹਿਸ ਕਰਨੀ ਠੀਕ ਨਾ ਸਮਝੀ। ਆਪ ਕਿਸੇ ਨਾ ਕਿਸੇ ਬਹਾਨੇ ਉਸ ਨੂੰ ਟਾਲਦੇ ਰਹੇ। ਬਾਬਾ ਫ਼ਰੀਦ ਦੇ ਚੇਲੇ ਨਿਜ਼ਾਮੁੱਦੀਨ ਨੇ ਆਪਣੇ ਤੌਰ ਤੇ ਬਹਿਸ ਕੀਤੀ ਅਤੇ ਆਪਣੀਆਂ ਦਲੀਲਾਂ ਨਾਲ ਅਫਜ਼ਾਦੀਨ ਨੂੰ ਹੈਰਾਨ ਅਤੇ ਸ਼ਰਮਿੰਦਾ ਕਰ ਦਿੱਤਾ। ਜਦ ਬਾਬਾ ਫ਼ਰੀਦ ਨੂੰ ਪਤਾ ਲੱਗਾ ਤਾਂ ਆਪ ਨਿਜ਼ਾਮੁੱਦੀਨ 'ਤੇ ਬੜੇ ਨਰਾਜ਼ ਹੋਏ ਤੇ ਕਹਿਣ ਲੱਗੇ, "ਫ਼ਕੀਰਾਂ ਦਾ ਕੰਮ ਝਗੜਾ ਕਰਨਾ ਨਹੀਂ। ਤੂੰ

ਉਸ ਨੂੰ ਨੀਚਾ ਦਿਖਾਉਣ ਦੀ ਕੋਸ਼ਿਸ਼ ਕੀਤੀ ਹੈ। ਇਹ ਫ਼ਕੀਰੀ ਦੀ ਰੀਤ ਦੇ ਉਲਟ ਹੈ। ਦਰਵੇਸ਼ਾਂ ਦੀ ਸ਼ੋਭਾ ਵਿਦਵਾਨਾਂ ਦਾ ਸਨਮਾਨ ਕਰਨ ਵਿਚ ਹੈ, ਅਪਮਾਨ ਕਰਨ ਵਿਚ ਨਹੀਂ।" ਮੁਰਸ਼ਦ ਦੀ ਖ਼ੁਸ਼ੀ ਹਾਸਲ ਕਰਨ ਲਈ ਨਿਜ਼ਾਮੁੱਦੀਨ ਨੇ ਅਫ਼ਜ਼ਾਦੀਨ ਤੋਂ ਖਿਮਾ ਮੰਗੀ ਤੇ ਉਸ ਨਾਲ ਬਹੁਤ ਪਿਆਰ ਸਤਿਕਾਰ ਨਾਲ ਪੇਸ਼ ਆਇਆ।

ਹਜ਼ਰਤ ਨਿਜ਼ਾਮੁੱਦੀਨ ਆਪਣੇ ਮੁਰਸ਼ਦ ਦੇ ਇਹ ਬਚਨ ਅਕਸਰ ਦੁਹਰਾਇਆ ਕਰਦਾ ਸੀ ਕਿ ਸਾਰੀ ਦੁਨੀਆ ਨੂੰ ਆਪਣਾ ਦੁਸ਼ਮਣ ਬਣਾਉਣਾ ਚਾਹੁੰਦੇ ਹੋ ਤਾਂ ਆਪਣੇ ਅੰਦਰ ਹੰਕਾਰ ਪੈਦਾ ਕਰ ਲਵੋ। ਬਾਬਾ ਫ਼ਰੀਦ ਦੀ ਸੁਹਬਤ ਵਿਚ ਆਉਣ ਤੋਂ ਪਹਿਲੋਂ ਨਿਜ਼ਾਮੁੱਦੀਨ 'ਮਹਿਫ਼ਲ-ਸ਼ਿਕਨ' ਅਰਥਾਤ ਦੂਸਰਿਆਂ ਦੇ ਵਿਚਾਰਾਂ ਦੀਆਂ ਧੱਜੀਆਂ ਉਡਾ ਦੇਣ ਦੇ ਗੁਣ ਲਈ ਪ੍ਰਸਿੱਧ ਸੀ। ਪਰ ਬਾਬਾ ਫ਼ਰੀਦ ਦੀ ਸ਼ਰਨ ਵਿਚ ਆ ਕੇ ਉਹਦਾ ਵਤੀਰਾ ਬਿਲਕੁਲ ਬਦਲ ਗਿਆ ਅਤੇ ਉਹਨੇ ਆਪਣੇ ਮੁਰਸ਼ਦ ਤੋਂ ਇਹ ਗੁਣ ਗ੍ਰਹਿਣ ਕੀਤਾ ਕਿ ਵਿਰੋਧੀਆਂ ਦੇ ਵਿਚਾਰਾਂ ਨੂੰ ਵੀ ਇਸ ਤਰ੍ਹਾਂ ਠੰਡੇ ਦਿਲ ਅਤੇ ਪ੍ਰੇਮ-ਪੂਰਵਕ ਸੁਣਨਾ ਚਾਹੀਦਾ ਹੈ ਕਿ ਕਿਸੇ ਕਿਸਮ ਦੀ ਰੰਜਸ਼ ਪੈਦਾ ਨਾ ਹੋਵੇ।

**ਨਿਮਰਤਾ**

ਬਾਬਾ ਫ਼ਰੀਦ ਨਿਮਰਤਾ ਦੀ ਮੂਰਤ ਸਨ। ਉਹ ਹਰ ਗੱਲ ਦਾ ਸਿਹਰਾ ਕੁੱਲ-ਮਾਲਕ ਜਾਂ ਆਪਣੇ ਮੁਰਸ਼ਦ ਦੇ ਸਿਰ ਉੱਤੇ ਰੱਖਦੇ ਸਨ। ਉਹ ਰੂਹਾਨੀ ਭੇਦ ਬਿਆਨ ਕਰਦੇ ਸਮੇਂ ਆਪਣੇ ਆਪ ਨੂੰ ਬਿਲਕੁਲ ਵਿਚ ਨਾ ਲਿਆਉਂਦੇ ਅਤੇ ਇਸ ਢੰਗ ਨਾਲ ਗੱਲ ਕਰਦੇ ਜਿਵੇਂ ਉਹ ਕਿਸੇ ਦੂਸਰੇ ਦੇ ਤਜਰਬੇ ਬਿਆਨ ਕਰ ਰਹੇ ਹੋਣ। ਉਹ ਗੱਲ-ਗੱਲ ਵਿਚ ਆਪਣੇ ਆਪ ਲਈ ਆਜਿਜ਼, ਫ਼ਕੀਰ ਅਤੇ ਨਾਚੀਜ਼ ਆਦਿ ਸ਼ਬਦਾਂ ਦਾ ਪ੍ਰਯੋਗ ਕਰਦੇ। ਸ਼ਹਿਨਸ਼ਾਹਾਂ, ਅਹਿਲਕਾਰਾਂ ਅਤੇ ਅਸਰ-ਰਸੂਖ਼ ਵਾਲੇ ਲੋਕਾਂ ਨਾਲ ਹੀ ਨਹੀਂ, ਆਪ ਗ਼ਰੀਬ ਤੋਂ ਗ਼ਰੀਬ ਲੋਕਾਂ ਨਾਲ ਵੀ ਆਜਜ਼ੀ ਨਾਲ ਪੇਸ਼ ਆਉਂਦੇ।

ਬਾਬਾ ਫ਼ਰੀਦ ਦੇ ਜੀਵਨ ਵਿਚ ਦਿਖਾਈ ਦਿੰਦੀ ਨਿਮਰਤਾ, ਉਨ੍ਹਾਂ ਦੇ ਕਲਾਮ ਵਿਚ ਵੀ ਸਾਫ਼ ਝਲਕਦੀ ਹੈ। ਇਸ ਵਿਚ ਆਪ ਨੇ ਪਰਮਾਰਥ ਦੇ ਪਾਂਧੀਆਂ ਨੂੰ ਆਪਣੇ ਅੰਦਰ ਨਿਮਰਤਾ ਦਾ ਗੁਣ ਧਾਰਨ ਕਰਨ ਦਾ ਸੁੰਦਰ ਉਪਦੇਸ਼ ਦਿੱਤਾ ਹੈ।

**ਖਿਮਾ ਦੀ ਮੂਰਤ**

ਬਾਬਾ ਫ਼ਰੀਦ ਖਿਮਾ ਦੀ ਮੂਰਤ ਸਨ। ਉਹ ਨਾ ਕਿਸੇ ਗੱਲ ਦਾ ਗ਼ੁੱਸਾ ਕਰਦੇ, ਨਾ ਕਿਸੇ ਗੱਲ ਦਾ ਬੁਰਾ ਮਨਾਉਂਦੇ ਅਤੇ ਨਾ ਹੀ ਕਿਸੇ ਤੋਂ ਬਦਲਾ ਲੈਣ ਬਾਰੇ ਸੋਚਦੇ। ਉਹ ਹਰ ਕਿਸੇ ਦੀ ਹਰ ਕਿਸਮ ਦੀ ਵਧੀਕੀ ਨੂੰ ਧੀਰਜ ਨਾਲ ਸਹਿਣ ਕਰ ਲੈਂਦੇ। ਇਕ ਵਾਰ ਕਿਸੇ ਜਾਦੂਗਰ ਨੇ ਕਾਲੇ ਇਲਮ ਨਾਲ ਬਾਬਾ ਫ਼ਰੀਦ ਨੂੰ ਦੁੱਖ ਦੇਣ ਦੀ ਕੋਸ਼ਿਸ਼ ਕੀਤੀ।

ਅਜੋਧਨ ਦੇ ਗਵਰਨਰ ਨੂੰ ਪਤਾ ਲੱਗਾ ਤਾਂ ਉਸਨੇ ਉਸ ਨੂੰ ਕਰੜੀ ਸਜ਼ਾ ਦੇਣੀ ਚਾਹੀ, ਪਰ ਬਾਬਾ ਫ਼ਰੀਦ ਨੇ ਖ਼ੁਦ ਵੀ ਉਹਨੂੰ ਮਾਫ਼ ਕਰ ਦਿੱਤਾ ਅਤੇ ਗਵਰਨਰ ਅੱਗੇ ਵੀ ਉਹਨੂੰ ਮਾਫ਼ੀ ਦੇ ਦੇਣ ਦੀ ਸਿਫ਼ਾਰਸ਼ ਕੀਤੀ। ਸ਼ੇਖ਼ ਨਿਜ਼ਾਮੁੱਦੀਨ ਔਲੀਆ ਨੇ ਲਿਖਿਆ ਹੈ ਕਿ ਬਾਬਾ ਫ਼ਰੀਦ ਬਾਰ-ਬਾਰ ਇਸ ਗੱਲ ਉੱਤੇ ਜ਼ੋਰ ਦਿੰਦੇ ਸਨ ਕਿ ਆਪਣੇ ਦੁਸ਼ਮਣਾਂ ਨੂੰ ਮਾਫ਼ ਕਰ ਦਿਓ ਅਤੇ ਉਨ੍ਹਾਂ ਨਾਲ ਪਿਆਰ ਨਾਲ ਪੇਸ਼ ਆਓ।

ਜ਼ਿਕਰ ਆਉਂਦਾ ਹੈ ਕਿ ਇਕ ਵਾਰ ਲਾਹੌਰ ਦੇ ਸੂਬੇਦਾਰ ਨੇ ਬਾਬਾ ਫ਼ਰੀਦ ਦੇ ਇਕ ਮੁਰੀਦ ਸ਼ੇਖ਼ ਆਰਿਫ਼ ਸੇਵਸਤਾਨੀ ਰਾਹੀਂ, ਜੋ ਲਾਹੌਰ ਦਾ ਵਾਸੀ ਸੀ, ਬਾਬਾ ਫ਼ਰੀਦ ਨੂੰ ਸੌ ਦੀਨਾਰ ਨਜ਼ਰਾਨੇ ਵੱਜੋਂ ਭੇਜੇ। ਸ਼ੇਖ਼ ਆਰਿਫ਼ ਦਾ ਮਨ ਬੇਈਮਾਨ ਹੋ ਗਿਆ ਅਤੇ ਉਹਨੇ ਸਿਰਫ਼ ਪੰਜਾਹ ਦੀਨਾਰ ਹੀ ਬਾਬਾ ਫ਼ਰੀਦ ਨੂੰ ਭੇਟ ਕੀਤੇ। ਬਾਬਾ ਫ਼ਰੀਦ ਨੇ ਕਿਹਾ, "ਬਈ ਆਰਿਫ਼, ਤੂੰ ਅੱਧੋ-ਅੱਧ ਕਰਕੇ ਬੜੀ ਨਿਆਂ ਵਾਲੀ ਵੰਡ ਕੀਤੀ ਹੈ।"[੯੯] ਆਰਿਫ਼ ਨੇ ਸ਼ਰਮਿੰਦਾ ਹੋ ਕੇ ਬਾਕੀ ਦੇ ਪੰਜਾਹ ਦੀਨਾਰ ਵੀ ਭੇਟ ਕਰ ਦਿੱਤੇ। ਬਾਬਾ ਫ਼ਰੀਦ ਨੇ ਉਹਨੂੰ ਸਮਝਾਇਆ ਕਿ ਦਰਵੇਸ਼ ਨੂੰ ਹਮੇਸ਼ਾ ਈਮਾਨਦਾਰੀ ਤੋਂ ਕੰਮ ਲੈਣਾ ਚਾਹੀਦਾ ਹੈ, ਨਹੀਂ ਤਾਂ ਉਹਦੀ ਪਹਿਲੀ ਰੂਹਾਨੀ ਕਮਾਈ ਨਸ਼ਟ ਹੋ ਜਾਂਦੀ ਹੈ ਅਤੇ ਉਹ ਕਦੇ ਵੀ ਪੂਰਨਤਾ ਦੀ ਮੰਜ਼ਲ ਉੱਤੇ ਨਹੀਂ ਪਹੁੰਚ ਸਕਦਾ। ਇਹ ਕਹਿ ਕੇ ਬਾਬਾ ਫ਼ਰੀਦ ਨੇ ਸੌ ਦੇ ਸੌ ਦੀਨਾਰ ਆਰਿਫ਼ ਨੂੰ ਦੇ ਦਿੱਤੇ ਅਤੇ ਬਾਦ ਵਿਚ ਉਹਨੂੰ ਲਾਹੌਰ ਵਿਚ ਆਪਣਾ ਖ਼ਲੀਫ਼ਾ ਵੀ ਥਾਪ ਦਿੱਤਾ। ਇਸ ਤੋਂ ਆਪ ਦੀ ਸਹਿਨਸ਼ੀਲਤਾ ਅਤੇ ਖਿਮਾ ਹੀ ਨਹੀਂ, ਦਰਿਆ-ਦਿਲੀ ਦਾ ਵੀ ਪਤਾ ਲੱਗਦਾ ਹੈ। ਆਪ ਸੁਧਾਰ ਕਰਨ ਵਿਚ ਵਿਸ਼ਵਾਸ ਰਖਦੇ ਸਨ, ਨੀਂਵਾਂ ਦਿਖਾਉਣ ਵਿਚ ਨਹੀਂ।*

## ਕਲਾਮ

ਬਾਬਾ ਫ਼ਰੀਦ ਨੇ ਪੰਜਾਬੀ ਤੋਂ ਬਿਨਾਂ ਅਰਬੀ, ਫ਼ਾਰਸੀ ਵਿਚ ਵੀ ਕਲਾਮ ਉਚਾਰਿਆ। ਅਮੀਰ ਖ਼ੁਰਦ ਨੇ ਆਪ ਦੁਆਰਾ ਫ਼ਾਰਸੀ ਵਿਚ ਰਚੇ ਸ਼ੇਅਰਾਂ ਅਤੇ ਰੁਬਾਈਆਂ ਦੇ ਨਮੂਨੇ ਦਿੱਤੇ ਹਨ। ਮੌਲਵੀ ਅਬਦੁਲ ਹੱਕ ਨੇ 'ਸੂਫ਼ੀਜ਼ ਵਰਕ ਇਨ ਅਰਲੀ ਡਿਵੈਲਪਮੈਂਟ ਆਫ਼ ਉਰਦੂ ਲੈਂਗੁਏਜ' ਵਿਚ, ਪ੍ਰੋ. ਮਹਿਮੂਦ ਸ਼ੀਰਾਨੀ ਨੇ 'ਪੰਜਾਬ ਮੇਂ ਉਰਦੂ' ਵਿਚ ਅਤੇ ਡਾ. ਮੋਹਨ ਸਿੰਘ ਦੀਵਾਨਾ ਨੇ 'ਹਿਸਟਰੀ ਆਫ਼ ਪੰਜਾਬੀ ਲਿਟਰੇਚਰ' ਵਿਚ ਆਪ ਦੇ ਨਾਂ ਨਾਲ ਜੋੜੇ ਜਾਂਦੇ ਉਰਦੂ ਕਲਾਮ ਦੇ ਨਮੂਨੇ ਦਿੱਤੇ ਹਨ। ਕੁਝ ਖੋਜੀਆਂ ਅਤੇ ਵਿਦਵਾਨਾਂ ਨੇ ਆਪ ਦੇ ਹਿੰਦਵੀ ਜਾਂ ਦੇਸੀ ਭਾਸ਼ਾ ਅਤੇ ਸਥਾਨਕ ਉਪ ਭਾਸ਼ਾ ਦੇ ਕਲਾਮ ਦੀਆਂ ਵੰਨਗੀਆਂ ਵੀ ਪੇਸ਼ ਕੀਤੀਆਂ ਹਨ।

---

* ਪਿਆਰਾ ਸਿੰਘ ਪਦਮ ਨੇ 'ਬੋਲੈ ਸ਼ੇਖ਼ ਫ਼ਰੀਦ' ਵਿਚ ਬਹੁਤ ਸਾਰੀਆਂ ਸਾਖੀਆਂ ਅਤੇ ਘਟਨਾਵਾਂ ਦਾ ਵੇਰਵਾ ਦਿੱਤਾ ਹੈ, ਜੋ ਬਾਬਾ ਫ਼ਰੀਦ ਦੇ ਜੀਵਨ ਅਤੇ ਸ਼ਖ਼ਸੀਅਤ ਨੂੰ ਸਮਝਣ ਵਿਚ ਸਹਾਇਤਾ ਦਿੰਦੀਆਂ ਹਨ। ਦੇਖੋ ਪੰ. 85-112.

ਪ੍ਰੋ. ਨਿਜ਼ਾਮੀ ਨੇ ਇਸ ਤਰ੍ਹਾਂ ਦੀਆਂ ਰਚਨਾਵਾਂ ਦੇ ਕਈ ਨਮੂਨੇ ਦਿੰਦਿਆਂ ਹੋਇਆਂ ਇਨ੍ਹਾਂ ਦੇ ਬਾਬਾ ਫ਼ਰੀਦ ਦੀ ਰਚਨਾ ਹੋਣ ਸੰਬੰਧੀ ਸੰਦੇਹ ਪ੍ਰਗਟ ਕੀਤਾ ਹੈ।[100]

ਸ੍ਰੀ ਆਦਿ ਗ੍ਰੰਥ ਵਿਚ ਆਪ ਦੇ 112 ਸ਼ਲੋਕ ਅਤੇ 4 ਪੂਰੇ ਸ਼ਬਦ ਦਰਜ ਹਨ, ਦੋ ਸ਼ਬਦ ਰਾਗ ਆਸਾ ਵਿਚ ਹਨ ਅਤੇ ਦੋ ਰਾਗ ਸੂਹੀ ਵਿਚ। ਆਪ ਦੇ ਸ਼ਲੋਕਾਂ ਦੇ ਨਾਲ ਗੁਰੂ ਸਾਹਿਬਾਨ ਵੱਲੋਂ ਜੋੜੇ ਗਏ 18 ਸ਼ਲੋਕ ਵੀ ਸ਼ਾਮਲ ਹਨ। ਮੁਹੰਮਦ ਆਸਫ਼ ਖਾਂ ਨੇ ਪਾਕਿਸਤਾਨ ਤੋਂ ਛਪੀ ਆਪਣੀ ਪੁਸਤਕ 'ਆਖਿਆ ਬਾਬਾ ਫ਼ਰੀਦ ਨੇ' ਵਿਚ ਬਾਬਾ ਫ਼ਰੀਦ ਦੇ ਨਾਂ ਨਾਲ ਜੋੜੇ ਜਾਂਦੇ ਸ੍ਰੀ ਆਦਿ ਗ੍ਰੰਥ ਤੋਂ ਬਾਹਰਲੇ 83 ਸ਼ਲੋਕ ਵੀ ਦਰਜ ਕੀਤੇ ਹਨ।

ਬਾਬਾ ਫ਼ਰੀਦ ਦਾ ਕਲਾਮ ਗੁਰੂ ਨਾਨਕ ਸਾਹਿਬ ਨੂੰ ਬਾਬਾ ਫ਼ਰੀਦ ਦੇ 12ਵੇਂ ਗੱਦੀ-ਨਸ਼ੀਨ ਸ਼ੇਖ਼ ਇਬਰਾਹੀਮ ਤੋਂ, ਜਿਸ ਨੂੰ ਫ਼ਰੀਦ ਸਾਨੀ ਅਤੇ ਸ਼ੇਖ਼ ਬ੍ਰਹਮ ਵੀ ਕਿਹਾ ਜਾਂਦਾ ਹੈ, ਪ੍ਰਾਪਤ ਹੋਇਆ।[101] ਬਹੁਤ ਦੇਰ ਤਕ ਇਹ ਗੱਲ ਵਿਵਾਦ ਦਾ ਵਿਸ਼ਾ ਬਣੀ ਰਹੀ ਕਿ ਇਹ ਕਲਾਮ ਬਾਬਾ ਫ਼ਰੀਦ ਦਾ ਹੈ ਕਿ ਸ਼ੇਖ਼ ਇਬਰਾਹੀਮ ਦਾ। ਕਈ ਵਿਦਵਾਨਾਂ ਨੇ ਇਸ ਕਲਾਮ ਦੀ ਭਾਸ਼ਾ ਆਦਿ ਨੂੰ ਮੁਖ ਰਖਦਿਆਂ ਹੋਇਆਂ ਇਸ ਨੂੰ ਸ਼ੇਖ਼ ਇਬਰਾਹੀਮ ਦਾ ਕਲਾਮ ਸਾਬਤ ਕਰਨ ਦਾ ਜਤਨ ਕੀਤਾ ਹੈ। ਰਿਜ਼ਵੀ ਦਾ ਖ਼ਿਆਲ ਹੈ ਕਿ ਸ੍ਰੀ ਆਦਿ ਗ੍ਰੰਥ ਵਿਚ ਸ਼ੇਖ਼ ਫ਼ਰੀਦ ਦੇ ਨਾਂ ਨਾਲ ਦਰਜ ਬਾਣੀ ਵਿਚ ਉਪਦੇਸ਼ ਬਾਬਾ ਫ਼ਰੀਦ ਦਾ ਹੀ ਹੈ, ਬੇਸ਼ਕ ਇਸ ਵਿਚ ਬਾਬਾ ਫ਼ਰੀਦ ਦੇ ਉਤਰਾਧਿਕਾਰੀਆਂ ਦੀ 'ਫ਼ਰੀਦ' ਨਾਂ ਹੇਠ ਰਚੀ ਬਾਣੀ ਵੀ ਸ਼ਾਮਲ ਹੋਵੇ।[102] ਇਸ ਦੇ ਨਾਲ ਹੀ ਇਹ ਕਲਾਮ ਬਾਬਾ ਫ਼ਰੀਦ ਦਾ ਹੀ ਹੋਣ ਦੇ ਹੱਕ ਵਿਚ ਵਿਦਵਾਨਾਂ ਦੁਆਰਾ ਇਹ ਦਲੀਲਾਂ ਦਿੱਤੀਆਂ ਗਈਆਂ ਹਨ:

1. ਗੁਰੂ ਸਾਹਿਬ ਨੇ ਹਰ ਮਹਾਂਪੁਰਖ ਦੀ ਬਾਣੀ ਨਾਲ ਉਸ ਦੇ ਨਾਂ ਦਾ ਸਪੱਸ਼ਟ ਹਵਾਲਾ ਦਿੱਤਾ ਹੈ। ਜੇ ਇਹ ਕਲਾਮ ਸ਼ੇਖ਼ ਇਬਰਾਹੀਮ (ਸ਼ੇਖ਼ ਬ੍ਰਹਮ ਜਾਂ ਫ਼ਰੀਦ ਸਾਨੀ) ਦਾ ਹੁੰਦਾ ਤਾਂ ਗੁਰੂ ਸਾਹਿਬ ਇਸ ਬਾਰੇ ਜ਼ਰੂਰ ਸੰਕੇਤ ਕਰ ਦਿੰਦੇ।
2. ਬਾਬਾ ਫ਼ਰੀਦ ਨੇ ਆਪਣਾ ਇਕ ਸ਼ਬਦ ਇਸ ਤਰ੍ਹਾਂ ਸ਼ੁਰੂ ਕੀਤਾ ਹੈ, 'ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ॥'[103] ਇਸ ਤੋਂ ਸਿੱਧਾ ਅਤੇ ਸਾਫ਼ ਸੰਕੇਤ ਮਿਲਦਾ ਹੈ ਕਿ ਇਹ ਬਾਣੀ ਸ਼ੇਖ਼ ਫ਼ਰੀਦ ਦੀ ਹੈ, ਸ਼ੇਖ਼ ਇਬਰਾਹੀਮ ਦੀ ਨਹੀਂ।
3. ਗੁਰੂ ਸਾਹਿਬ ਨੇ ਸ੍ਰੀ ਆਦਿ ਗ੍ਰੰਥ ਵਿਚ ਕਲਾਮ ਦਰਜ ਕਰਦੇ ਸਮੇਂ ਸਿਰਫ਼ ਕਲਾਮ ਦੀ ਪੱਧਰ ਅਤੇ ਇਸ ਦੀ ਭਾਸ਼ਾ ਦਾ ਹੀ ਨਹੀਂ, ਕਲਾਮ ਉਚਾਰਨ ਵਾਲੇ ਮਹਾਂਪੁਰਖ ਦੀ ਰੂਹਾਨੀ ਅਤੇ ਸਮਾਜਕ ਅਜ਼ਮਤ (ਵਡਿਆਈ) ਦਾ ਵੀ ਧਿਆਨ ਰੱਖਿਆ।
4. ਬਾਬਾ ਫ਼ਰੀਦ ਦੇ ਕੁਝ ਸ਼ਲੋਕਾਂ ਨਾਲ ਦੂਸਰੇ ਗੁਰੂ ਸਾਹਿਬਾਨ ਦੇ ਸ਼ਲੋਕ ਵੀ ਦਰਜ ਹਨ। ਇਨ੍ਹਾਂ ਵਿੱਚੋਂ 4 ਸ਼ਲੋਕ ਗੁਰੂ ਨਾਨਕ ਸਾਹਿਬ ਦੇ ਹਨ।

ਕੁਦਰਤੀ ਗੱਲ ਹੈ ਕਿ ਗੁਰੂ ਨਾਨਕ ਸਾਹਿਬ ਕੋਲ ਬਾਬਾ ਫ਼ਰੀਦ ਦੇ ਸ਼ਲੋਕ ਮੌਜੂਦ ਸਨ। ਇਸ ਤੋਂ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਸ਼ੇਖ਼ ਇਬਰਾਹੀਮ ਤੋਂ ਬਾਬਾ ਫ਼ਰੀਦ ਦਾ ਕਲਾਮ ਲੈ ਆਂਦਾ ਸੀ।

5. 'ਸਿਯਰੁਲ-ਔਲੀਆ' ਵਿਚ ਬਾਬਾ ਫ਼ਰੀਦ ਦੇ ਫ਼ਾਰਸੀ ਕਲਾਮ ਤੋਂ ਬਿਨਾਂ ਉਨ੍ਹਾਂ ਦੀ ਮੁਲਤਾਨੀ (ਲਹਿੰਦੀ ਪੰਜਾਬੀ) ਦੀ ਰਚਨਾ ਵੱਲ ਇਸ਼ਾਰਾ ਮਿਲਦਾ ਹੈ, 'ਇਲਾਵਾ ਬਰੀਂ ਅਸ਼ਯਾਰੇ ਫ਼ਾਰਸੀ ਊ ਰਾ ਦਰ ਜ਼ਬਾਨੇ ਮੁਲਤਾਨੀ ਅਸ਼ਯਾਰੇ ਸ਼ੀਰੀਂ ਵ ਰਵਾਂ ਅਸਤ।'[104] ਭਾਵ ਫ਼ਾਰਸੀ ਤੋਂ ਬਿਨਾਂ ਆਪ ਨੇ ਮੁਲਤਾਨੀ ਵਿਚ ਮਿੱਠੇ ਅਤੇ ਰਵਾਨੀ ਭਰੇ ਸ਼ੇਅਰ ਉਚਾਰੇ। ਇਸ ਤੋਂ ਬਾਬਾ ਫ਼ਰੀਦ ਦੇ ਸ਼ਲੋਕਾਂ ਬਾਰੇ ਪ੍ਰਤੱਖ ਸੰਕੇਤ ਮਿਲਦਾ ਹੈ। ਇਹ ਸ਼ਲੋਕ ਸਮਾਂ ਪਾ ਕੇ ਲੋਕਾਂ ਦੀ ਜ਼ਬਾਨ ਉੱਤੇ ਚੜ੍ਹ ਗਏ ਅਤੇ ਬਹੁਤ ਹਰਮਨ-ਪਿਆਰੇ ਹੋਏ। ਇਸ ਤੋਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬ ਨੇ ਸ਼ੇਖ਼ ਇਬਰਾਹੀਮ ਤੋਂ ਜਿਹੜੀ ਰਚਨਾ ਲਈ ਉਹ ਬਾਬਾ ਫ਼ਰੀਦ ਦੀ ਹੀ ਹੋ ਸਕਦੀ ਸੀ।*

ਡਾ. ਨਜ਼ੀਰ ਅਹਿਮਦ ਨੇ ਆਪਣੀ ਪੁਸਤਕ 'ਕਲਾਮੇ ਬਾਬਾ ਫ਼ਰੀਦ ਸ਼ੱਕਰ ਗੰਜ' ਵਿਚ ਅਨੇਕ ਹਵਾਲਿਆਂ ਦੇ ਆਧਾਰ ਤੇ ਇਹ ਸਿੱਧ ਕਰਨ ਦਾ ਜਤਨ ਕੀਤਾ ਹੈ ਕਿ ਸ੍ਰੀ ਆਦਿ ਗ੍ਰੰਥ ਵਿਚ ਦਰਜ ਬਾਣੀ ਬਾਬਾ ਫ਼ਰੀਦ ਦੀ ਹੀ ਹੈ।† ਅਸੀਂ ਇਸ ਬਾਣੀ ਨੂੰ ਹੀ ਚਰਚਾ ਦਾ ਆਧਾਰ ਬਣਾਇਆ ਹੈ ਕਿਉਂਕਿ ਇਹ ਬਾਣੀ ਸ਼ੁੱਧ ਪ੍ਰਮਾਣਿਕ ਰੂਪ ਵਿਚ ਸਾਡੇ ਸਾਹਮਣੇ ਹੈ। ਬਾਬਾ ਫ਼ਰੀਦ ਦੇ ਨਾਂ ਨਾਲ ਜੋੜੀ ਗਈ ਦੂਸਰੀ ਸਾਰੀ ਬਾਣੀ ਬਾਬਾ ਫ਼ਰੀਦ ਦੇ ਉਪਦੇਸ਼ ਸੰਬੰਧੀ ਚਰਚਾ ਵਿਚ ਸਾਹਮਣੇ ਨਹੀਂ ਰੱਖੀ ਗਈ, ਤਾਂ ਜੋ ਸਿਰਫ਼ ਪ੍ਰਮਾਣਿਕ ਬਾਣੀ ਦੇ ਆਧਾਰ ਤੇ ਹੀ ਕੋਈ ਗੱਲ ਕਹੀ ਜਾਵੇ। ਬਾਬਾ ਫ਼ਰੀਦ ਦਾ ਕਲਾਮ ਪੁਸਤਕ ਦੇ ਤੀਜੇ ਭਾਗ ਵਿਚ ਅਰਥਾਂ ਸਹਿਤ ਦਿੱਤਾ ਗਿਆ ਹੈ।

### ਅਕਾਲ-ਚਲਾਣਾ

ਅਨੇਕ ਕਠਿਨਾਈਆਂ ਦੇ ਬਾਵਜੂਦ ਅੱਧੀ-ਅੱਧੀ ਰਾਤ ਤਕ ਖ਼ਲਕੇ-ਖ਼ੁਦਾ ਦੀ ਖ਼ਿਦਮਤ ਵਿਚ ਲੱਗੇ ਰਹਿਣਾ, ਬੜਾ ਕਠਿਨ ਕਾਰਜ ਸੀ। ਉਮਰ ਦਾ ਵੀ ਆਪਣਾ ਤਕਾਜ਼ਾ ਹੁੰਦਾ ਹੈ। 'ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹਿ॥'[106] ਬਾਬਾ ਫ਼ਰੀਦ ਬਹੁਤ ਬਿਰਧ ਹੋ ਚੁਕੇ ਸਨ। ਆਪ ਦੀ ਸਿਹਤ ਦਿਨੋ-ਦਿਨ ਵਿਗੜਦੀ ਜਾ ਰਹੀ ਸੀ। ਅੰਤੜੀਆਂ ਵਿਚ ਸੋਜ਼ਸ਼ ਕਾਰਨ ਦਰਦ ਹੋਣਾ ਸ਼ੁਰੂ ਹੋ ਗਿਆ ਸੀ।

---

* ਵਿਸਥਾਰ ਲਈ ਦੇਖੋ: (ੳ) ਡਾ. ਦੀਵਾਨ ਸਿੰਘ, ਫ਼ਰੀਦ ਦਰਸ਼ਨ।
(ਅ) ਮਾਨਵਤਾ ਦਾ ਪ੍ਰਤੀਕ ਬਾਬਾ ਫ਼ਰੀਦ, ਫ਼ਰੀਦ ਬਾਣੀ ਦੀ ਪ੍ਰਮਾਣਿਕਤਾ, ਪ੍ਰੋ. ਰਾਜਬੀਰ ਕੌਰ।[105]

† ਵਿਸਥਾਰ ਲਈ ਦੇਖੋ: ਆਪ ਦੀ ਪੁਸਤਕ, ਪੰ. 12-14.

15 ਅਕਤੂਬਰ 1265 ਈ. ਦਾ ਦਿਨ ਸੀ। ਆਪ ਰਾਤ ਸਮੇਂ ਨਮਾਜ਼ ਗੁਜ਼ਾਰਨ ਲਈ ਉੱਠੇ ਅਤੇ ਬਾਦ ਵਿਚ ਛੇਤੀ ਹੀ ਬੇਸੁਰਤ ਹੋ ਗਏ। ਜਮਾਤਖ਼ਾਨੇ ਉੱਤੇ ਦੁੱਖ ਭਰੀ ਚਿੰਤਾ ਦੇ ਬੱਦਲ ਛਾ ਗਏ। ਜਿਹੜੀ ਥਾਂ ਸਾਲਾਂ ਬੱਧੀ ਰੂਹਾਨੀ ਕਾਰਜਾਂ ਦੀ ਗਹਿਮਾ-ਗਹਿਮੀ ਨਾਲ ਸਦਾ ਚਹਿਕਦੀ ਰਹਿੰਦੀ ਸੀ, ਉਸ ਵਿਚ ਇਕ ਦਮ ਕਬਰਸਤਾਨ ਵਾਲੀ ਗ਼ਮੀ ਅਤੇ ਉਦਾਸੀ ਛਾ ਗਈ। ਅਚਾਨਕ ਬਾਬਾ ਫ਼ਰੀਦ ਨੇ ਅੱਖਾਂ ਖੋਲ੍ਹ ਕੇ ਪੁਛਿਆ, "ਮੈਂ ਇਬਾਦਤ ਕਰ ਲਈ ਹੈ?" 'ਹਾਂ' ਵਿਚ ਜਵਾਬ ਮਿਲਣ ਦੇ ਬਾਵਜੂਦ ਆਪ ਫਿਰ ਅੰਤਰ-ਧਿਆਨ ਹੋ ਗਏ। ਕੁਝ ਦੇਰ ਬਾਦ ਆਪ ਨੇ ਫਿਰ ਅੱਖਾਂ ਖੋਲ੍ਹੀਆਂ। ਆਪ ਦੇ ਹੋਂਠ ਆਖ਼ਰੀ ਵਾਰ ਫਰਕੇ ਅਤੇ ਆਪ ਨੇ 'ਯਾ ਹਯੀ ਯਾ ਕਯੂਮ'[107] (ਐ ਲਾਫ਼ਾਨੀ ਖ਼ੁਦਾ) ਕਹਿੰਦੇ ਹੋਏ ਇਸ ਫ਼ਾਨੀ ਸੰਸਾਰ ਵੱਲੋਂ ਸਦਾ ਲਈ ਅੱਖਾਂ ਮੀਟ ਲਈਆਂ।

ਬਾਬਾ ਫ਼ਰੀਦ ਦੇ ਅਕਾਲ-ਚਲਾਣਾ ਕਰਨ ਤੋਂ ਕੁਝ ਦਿਨ ਪਹਿਲੋਂ ਆਪ ਦਾ ਮੁਰੀਦ ਸੱਯਦ ਮੁਹੰਮਦ ਕਿਰਮਾਨੀ ਦਿੱਲੀ ਤੋਂ ਅਜੋਧਨ ਆਇਆ। ਬਾਬਾ ਫ਼ਰੀਦ ਹੁਜਰੇ ਵਿਚ ਬਿਮਾਰ ਪਏ ਸਨ ਅਤੇ ਬਾਹਰ ਉਨ੍ਹਾਂ ਦੇ ਬੱਚੇ ਅਤੇ ਮੁਰੀਦ ਇਸ ਮਸਲੇ ਵਿਚ ਉਲਝੇ ਹੋਏ ਸਨ ਕਿ ਉਹ ਆਪਣੀ ਗੱਦੀ ਕਿਸ ਨੂੰ ਦੇਣਗੇ। ਪੁੱਤਰ ਚਾਹੁੰਦੇ ਸਨ ਕਿ ਗੱਦੀ ਸਾਨੂੰ ਮਿਲ ਜਾਵੇ, ਪਰ ਕਾਮਲ ਦਰਵੇਸ਼ ਜੋ ਕੁਝ ਕਰਦੇ ਹਨ ਅੰਦਰੋਂ ਮਿਲੇ ਕੁੱਲ-ਮਾਲਕ ਦੇ ਹੁਕਮ ਅਨੁਸਾਰ ਕਰਦੇ ਹਨ। ਬਾਬਾ ਫ਼ਰੀਦ ਦੇ ਪੁੱਤਰਾਂ ਦੁਆਰਾ ਰੋਕੇ ਜਾਣ ਦੇ ਬਾਵਜੂਦ ਸੱਯਦ ਕਿਰਮਾਨੀ ਹੁਜਰੇ ਵਿਚ ਦਾਖ਼ਲ ਹੋ ਗਿਆ ਅਤੇ ਉਸਨੇ ਮੁਰਸ਼ਦ ਦੇ ਕਦਮਾਂ ਉੱਤੇ ਸਿਰ ਰੱਖ ਦਿੱਤਾ। ਬਾਬਾ ਫ਼ਰੀਦ ਨੇ ਇਕ ਦਮ ਅੱਖਾਂ ਖੋਲ੍ਹ ਕੇ ਪੁਛਿਆ, "ਸੱਯਦ ਤੇਰਾ ਕੀ ਹਾਲ ਹੈ? ਤੂੰ ਕਦੋਂ ਆਇਆ ਹੈਂ?" ਆਪ ਬਹੁਤ ਕਮਜ਼ੋਰ ਹੋ ਗਏ ਸਨ ਪਰ ਪੂਰੀ ਤਰ੍ਹਾਂ ਹੋਸ਼ ਵਿਚ ਸਨ। ਸੱਯਦ ਕਿਰਮਾਨੀ ਨੇ ਆਪ ਨੂੰ ਕਿਹਾ ਕਿ ਨਿਜ਼ਾਮੁੱਦੀਨ ਨੇ ਹਜ਼ੂਰ ਦੀ ਖ਼ਿਦਮਤ ਵਿਚ ਸਲਾਮ-ਦੁਆ ਅਰਜ਼ ਕੀਤੀ ਹੈ। ਬਾਬਾ ਫ਼ਰੀਦ ਨੇ ਬੜੀ ਉਤਸੁਕਤਾ ਨਾਲ ਪੁਛਿਆ, "ਨਿਜ਼ਾਮ ਦਾ ਕੀ ਹਾਲ ਹੈ? ਉਹ ਰਾਜ਼ੀ-ਬਾਜ਼ੀ ਤਾਂ ਹੈ?" ਇਹ ਕਹਿੰਦਿਆਂ ਹੋਇਆਂ ਆਪ ਨੇ ਆਪਣਾ ਖ਼ਿਰਕਾ (ਚੋਲਾ), ਸੱਜਾਦਾ (ਆਸਣ) ਅਤੇ ਅਸਾ (ਸੋਟਾ) ਉਹਨੂੰ ਦਿੰਦਿਆਂ ਹੋਇਆਂ ਫ਼ਰਮਾਇਆ ਕਿ ਇਹ ਚੀਜ਼ਾਂ ਨਿਜ਼ਾਮੁੱਦੀਨ ਨੂੰ ਸੌਂਪ ਦਈਂ। ਆਪ ਇਕ ਵਾਰ ਉੱਚੀ ਆਵਾਜ਼ ਵਿਚ ਬੋਲੇ, "ਸ਼ੇਖ਼ ਨਿਜ਼ਾਮੁੱਦੀਨ!" ਫਿਰ ਆਪ ਹੀ ਕਹਿਣ ਲੱਗੇ, "ਉਹ ਤਾਂ ਦਿੱਲੀ ਵਿਚ ਹੈ।"[108] ਆਪ ਉਹਨੂੰ ਖ਼ੁਦ ਹੀ ਕਹਿ ਚੁੱਕੇ ਸਨ ਕਿ ਨਾ ਮੈਂ ਆਪਣੇ ਮੁਰਸ਼ਦ ਦੇ ਅੰਤ ਸਮੇਂ ਉਹਦੇ ਕੋਲ ਸੀ ਅਤੇ ਨਾ ਹੀ ਤੂੰ ਮੇਰੇ ਅੰਤ ਸਮੇਂ ਮੇਰੇ ਕੋਲ ਹੋਵੇਂਗਾ।

ਜਿਸ ਤਰ੍ਹਾਂ ਬਾਬਾ ਫ਼ਰੀਦ ਨੇ ਫ਼ਕੀਰਾਨਾ ਢੰਗ ਨਾਲ ਜ਼ਿੰਦਗੀ ਗੁਜ਼ਾਰੀ ਸੀ, ਉਸੇ ਤਰ੍ਹਾਂ ਉਹ ਇਸ ਫ਼ਾਨੀ ਸੰਸਾਰ ਤੋਂ ਕੂਚ ਕਰ ਗਏ। ਘਰ ਵਿਚ ਉਨ੍ਹਾਂ ਦੇ

ਕਫ਼ਨ-ਦਫ਼ਨ ਲਈ ਵੀ ਕੁਝ ਨਹੀਂ ਸੀ। ਅਮੀਰ ਖ਼ੁਰਦ ਦੀ ਮਾਤਾ ਨੇ ਉਨ੍ਹਾਂ ਦੇ ਕਫ਼ਨ ਲਈ ਇਕ ਚਿੱਟੀ ਚਾਦਰ ਭੇਟ ਕੀਤੀ। ਘਰ ਦਾ ਬੂਹਾ ਉਖਾੜ ਕੇ ਆਪ ਦੀ ਕਬਰ ਲਈ ਕੱਚੀਆਂ ਇੱਟਾਂ ਕੱਢੀਆਂ ਗਈਆਂ। ਜਿਸ ਸ਼ਖ਼ਸ ਨੇ ਬਾਬਾ ਫ਼ਰੀਦ ਦੇ ਜੀਵਨ ਕਾਲ ਵਿਚ ਉਨ੍ਹਾਂ ਲਈ ਇਕ ਪੱਕਾ ਮਕਾਨ ਬਣਾਉਣ ਦੀ ਪੇਸ਼ਕਸ਼ ਕੀਤੀ ਸੀ, ਉਸ ਨੇ ਉਨ੍ਹਾਂ ਲਈ ਇਕ ਪੱਕਾ ਮਕਬਰਾ ਬਣਵਾਇਆ। ਬਾਦ ਵਿਚ ਬਾਦਸ਼ਾਹ ਫ਼ਿਰੋਜ਼ਸ਼ਾਹ ਤੁਗ਼ਲਕ ਨੇ ਇਸ ਦੀ ਮੁਰੰਮਤ ਕਰਵਾਈ।[109] ਇਸ ਮਕਬਰੇ ਨੂੰ ਲੋਕ ਅੱਜ ਤਕ ਪਵਿੱਤਰ ਸਥਾਨ ਮੰਨਦੇ ਹਨ।

ਕੁਝ ਲੇਖਕਾਂ ਨੇ ਬਾਬਾ ਫ਼ਰੀਦ ਦੇ ਖ਼ਲੀਫ਼ਿਆਂ ਦੀ ਗਿਣਤੀ ਹਜ਼ਾਰਾਂ ਵਿਚ ਦੱਸੀ ਹੈ। ਜਵਾਹਰੇ ਫ਼ਰੀਦੀ ਦੇ ਲੇਖਕ ਨੇ ਆਪ ਦੇ 584 ਖ਼ਲੀਫ਼ੇ ਮੰਨੇ ਹਨ। ਪ੍ਰੋ. ਨਿਜ਼ਾਮੀ ਅਨੁਸਾਰ ਬਾਦ ਦੇ ਲਿਖਾਰੀਆਂ ਨੇ ਕਲਪਨਾ ਦੇ ਘੋੜੇ ਦੁੜਾ ਕੇ ਮਨ-ਮਰਜ਼ੀ ਨਾਲ ਖ਼ਲੀਫ਼ਿਆਂ ਦੀ ਗਿਣਤੀ ਵਧਾ ਚੜ੍ਹਾ ਕੇ ਬਿਆਨ ਕੀਤੀ ਹੈ। ਉਹਨੇ 'ਸਿਯਰੁਲ-ਔਲੀਆ' ਦੇ ਹਵਾਲੇ ਨਾਲ ਸਿਰਫ਼ ਸੱਤ ਖ਼ਲੀਫ਼ਿਆਂ ਦਾ ਜ਼ਿਕਰ ਕੀਤਾ ਹੈ।[110] ਆਪਣੇ ਖ਼ਲੀਫ਼ਿਆਂ ਵਿੱਚੋਂ ਆਪਣੀ ਗੱਦੀ ਦੇ ਕਾਬਲ ਬਾਬਾ ਫ਼ਰੀਦ ਨੇ ਨਿਜ਼ਾਮੁੱਦੀਨ ਨੂੰ ਹੀ ਸਮਝਿਆ। ਨਿਰਸੰਦੇਹ ਆਪ ਦਾ ਉਤਰਾਧਿਕਾਰੀ ਆਪ ਦੀ ਭਵਿਸ਼ਬਾਣੀ ਉੱਤੇ ਪੂਰਾ ਉੱਤਰਿਆ ਅਤੇ ਉਹਨੇ ਆਪਣੇ ਮੁਰਸ਼ਦ ਦੇ ਉਪਦੇਸ਼ ਅਨੁਸਾਰ ਖ਼ਲਕੇ-ਖ਼ੁਦਾ ਦੀ ਰੂਹਾਨੀ ਖ਼ਿਦਮਤ ਦੇ ਕੰਮ ਨੂੰ ਚਾਰ ਚੰਦ ਲਾ ਕੇ ਆਪਣੇ ਮੁਰਸ਼ਦ ਦੇ ਕਾਰਜ ਨੂੰ ਪੂਰਨਤਾ ਦੀਆਂ ਸਿਖਰਾਂ ਉੱਤੇ ਪਹੁੰਚਾਇਆ।

ਬਾਬਾ ਫ਼ਰੀਦ ਨੂੰ ਭਾਰਤ ਹੀ ਨਹੀਂ ਸੰਸਾਰ ਦੇ ਮਹਾਨ ਸੂਫ਼ੀ ਦਰਵੇਸ਼ਾਂ ਅਤੇ ਕਾਮਲ ਫ਼ਕੀਰਾਂ ਵਿਚ ਗਿਣਿਆ ਜਾਂਦਾ ਹੈ। ਉਨ੍ਹਾਂ ਦੀ ਲਾ-ਮਿਸਾਲ ਰਿਆਜ਼ਤ (ਭਗਤੀ), ਮੁਰਸ਼ਦ-ਪ੍ਰਸਤੀ (ਗੁਰ-ਭਗਤੀ), ਹਲੀਮੀ, ਖਿਮਾ ਅਤੇ ਰੱਬ ਦੀ ਤਲਾਸ਼ ਵਿਚ ਭਟਕ ਰਹੀਆਂ ਅਨੇਕ ਰੂਹਾਂ ਉੱਤੇ ਕੀਤੀ ਅਪਾਰ ਦਇਆ-ਮਿਹਰ ਨੇ ਬਾਬਾ ਫ਼ਰੀਦ ਨੂੰ ਅਮਰ ਬਣਾ ਦਿੱਤਾ ਹੈ।*

ਬਾਬਾ ਫ਼ਰੀਦ ਨੂੰ ਸੂਫ਼ੀ ਮਤ ਦੇ ਇਤਿਹਾਸ ਵਿਚ ਹੀ ਨਹੀਂ, ਰੂਹਾਨੀਅਤ ਦੇ ਸਮੁੱਚੇ ਇਤਿਹਾਸ ਵਿਚ ਬਹੁਤ ਸਨਮਾਨ ਭਰਿਆ ਸਥਾਨ ਪ੍ਰਾਪਤ ਹੈ। ਅਰਬੀ ਭਾਸ਼ਾ ਵਿਚ 'ਫ਼ਰੀਦ' ਲਫ਼ਜ਼ ਦਾ ਅਰਥ ਹੈ 'ਲਾਸਾਨੀ ਮੋਤੀ'। 'ਫ਼ਰੀਦੁੱਦੀਨ' ਦੇ ਅਰਥ ਹਨ, 'ਧਰਮ ਦਾ ਸੁੱਚਾ ਮੋਤੀ।' ਬਜ਼ੁਰਗ ਅਤੇ ਵਡੇਰੇ ਨੂੰ 'ਬਾਬਾ' ਕਹਿੰਦੇ ਹਨ। 'ਸ਼ੈਖ਼' ਦਾ ਅਰਥ ਹੁੰਦਾ ਹੈ, ਮੋਹਰੀ, ਆਗੂ, ਮੁਖੀ ਜਾਂ ਵੱਡਾ। ਸਤਿਕਾਰ ਵੱਜੋਂ ਆਪ ਨੂੰ 'ਸ਼ੈਖ਼ੇ-ਕਬੀਰ' (ਵੱਡਾ ਸ਼ੇਖ਼), 'ਸ਼ੈਖ਼ੁਲ-ਸ਼ਯੂਖ਼' (ਸ਼ੇਖ਼ਾਂ ਦਾ ਸ਼ੇਖ਼) ਅਤੇ

* ਬਾਬਾ ਫ਼ਰੀਦ ਦੇ ਜੀਵਨ ਸੰਬੰਧੀ ਵਧੇਰੇ ਜਾਣਕਾਰੀ ਲਈ ਦੇਖੋ: ਰਿਜ਼ਵੀ, ਏ ਹਿਸਟਰੀ ਆਫ਼ ਸੂਫ਼ੀਇਜ਼ਮ ਇਨ ਇੰਡੀਆ, ਪਾਰਟ I, ਪੰ. 138-158.

'ਸ਼ਕਰਗੰਜ' (ਸ਼ੱਕਰ ਦਾ ਭੰਡਾਰ) ਆਦਿ ਸਨਮਾਨ ਯੋਗ ਉਪਾਧੀਆਂ ਦਿੱਤੀਆਂ ਗਈਆਂ ਹਨ। ਆਪ ਆਪਣੇ ਨਾਂ ਨਾਲ ਜੁੜੀ ਹਰ ਉਪਾਧੀ ਉੱਤੇ ਸੌ-ਫ਼ੀਸਦੀ ਪੂਰੇ ਉੱਤਰਦੇ ਹਨ।* ਪਰ ਸੱਚੀ ਗੱਲ ਤਾਂ ਇਹ ਹੈ ਕਿ ਆਪ ਦੀ ਸ਼ਬਦਾਂ ਵਿਚ ਪ੍ਰਸੰਸਾ ਕਰ ਸਕਣਾ ਅਸੰਭਵ ਹੈ। ਆਪ ਆਪਣੇ ਕਲਾਮ ਵਿਚ ਕਹਿੰਦੇ ਹਨ:

ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥ ਜਾ ਫਿਰਿ ਦੇਖਾ ਤ ਮੇਰਾ ਅਲਹੁ ਬੇਲੀ॥[112]

ਇਸ ਪ੍ਰਸੰਗ ਤੋਂ ਸਾਫ਼ ਇਸ਼ਾਰਾ ਮਿਲਦਾ ਹੈ ਕਿ ਬਾਬਾ ਫ਼ਰੀਦ ਰੱਬ ਨਾਲ ਵਸਾਲ ਕਰ ਚੁਕੇ ਪੂਰਨ ਦਰਵੇਸ਼ ਸਨ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

ਸਾਧ ਕੀ ਸੋਭਾ ਸਾਧ ਬਨਿ ਆਈ॥ ਨਾਨਕ ਸਾਧ ਪ੍ਰਭ ਭੇਦੁ ਨ ਭਾਈ॥[113]

ਭਾਵ ਕਿਸੇ ਸਾਧੂ ਜਾਂ ਦਰਵੇਸ਼ ਦੀ ਵਡਿਆਈ ਬਿਆਨ ਕਰ ਸਕਣਾ ਅਸੰਭਵ ਹੈ ਕਿਉਂਕਿ ਉਹਦੇ ਵਿਚ ਅਤੇ ਪਰਮਾਤਮਾ ਵਿਚ ਕੋਈ ਫ਼ਰਕ ਨਹੀਂ ਹੁੰਦਾ। ਗੁਰੂ ਅਰਜਨ ਸਾਹਿਬ ਨੇ ਬਾਬਾ ਫ਼ਰੀਦ ਦੀ ਬਾਣੀ ਨੂੰ ਦੂਸਰੇ ਗੁਰੂਆਂ-ਪੀਰਾਂ ਦੀ ਬਾਣੀ ਦੇ ਬਰਾਬਰ ਸਨਮਾਨ ਦਿੱਤਾ ਕਿਉਂਕਿ ਆਪ ਖ਼ੁਦਾ ਵਿਚ ਸਮਾ ਕੇ ਖ਼ੁਦਾ ਦਾ ਰੂਪ ਹੋ ਚੁੱਕੇ ਕਾਮਲ ਦਰਵੇਸ਼ ਸਨ।

ਬਾਬਾ ਫ਼ਰੀਦ ਪੂਰੇ ਪਰਉਪਕਾਰੀ ਅਤੇ ਮਨੁੱਖਤਾ ਦੇ ਸੱਚੇ ਹਿਤੈਸ਼ੀ ਕਾਮਲ ਮੁਰਸ਼ਦ ਸਨ। ਆਪ ਨੇ ਆਪਣਾ ਸਾਰਾ ਜੀਵਨ ਲੋਕਾਂ ਨੂੰ ਸੱਚ ਦਾ ਰਾਹ ਦਿਖਾਉਣ ਵਿਚ ਲਾ ਦਿੱਤਾ ਅਤੇ ਆਪਣੀ ਅਮੋਲਕ ਰੂਹਾਨੀ ਸਹਾਇਤਾ ਬਦਲੇ ਆਪਣੇ ਨਿੱਜੀ ਲਾਭ ਲਈ ਕਦੇ ਕਿਸੇ ਤੋਂ ਕੱਚੀ ਕੌਡੀ ਕਬੂਲ ਨਾ ਕੀਤੀ। ਆਪ ਜਾਂਦੇ ਹੋਏ ਆਪਣਾ ਉਹ ਇਲਾਹੀ ਕਲਾਮ ਪਿੱਛੇ ਛੱਡ ਗਏ ਹਨ, ਜੋ ਸਦੀਆਂ ਤੋਂ ਮਨੁੱਖਤਾ ਨੂੰ ਸੱਚੀ ਰੂਹਾਨੀਅਤ ਦਾ ਲਾਸਾਨੀ ਗਿਆਨ ਦੇ ਰਿਹਾ ਹੈ। ਇਹ ਕਲਾਮ ਅੱਜ ਵੀ ਸੱਜਰੇ ਫੁੱਲਾਂ ਵਾਂਗ ਆਪਣੀ ਸੁਗੰਧੀ ਫੈਲਾਅ ਰਿਹਾ ਹੈ। ਇਹ ਸੁੰਦਰਤਾ, ਰਸ ਅਤੇ ਪ੍ਰੇਰਨਾ ਦਾ ਅਜਿਹਾ ਅਖੁੱਟ ਭੰਡਾਰ ਹੈ, ਜਿਸ ਤੋਂ ਅਸੀਂ ਅੱਜ ਵੀ ਸੇਧ ਪ੍ਰਾਪਤ ਕਰ ਕੇ ਆਪਣਾ ਜੀਵਨ ਸੁਆਰ ਸਕਦੇ ਹਾਂ।

---

* ਪੰਜਾਬੀ ਦੇ ਕਿੱਸਾਕਾਰਾਂ ਦੁਆਰਾ ਕੀਤੀ ਗਈ ਬਾਬਾ ਫ਼ਰੀਦ ਦੀ ਉਪਮਾ ਲਈ ਦੇਖੋ, 'ਬਾਬਾ ਫ਼ਰੀਦ: ਜੀਵਨ, ਸਮਾਂ ਅਤੇ ਰਚਨਾ' (ਸੰ.) ਸੁਰਿੰਦਰ ਸਿੰਘ ਕੋਹਲੀ। ਇਸ ਪੁਸਤਕ ਅਨੁਸਾਰ ਪੰਜਾਬੀ ਦੇ ਪ੍ਰਸਿੱਧ ਕਿੱਸਾਕਾਰ ਵਾਰਸ ਸ਼ਾਹ ਨੇ ਆਪਣੇ ਕਿੱਸੇ 'ਹੀਰ-ਰਾਂਝਾ' ਵਿਚ ਬਾਬਾ ਫ਼ਰੀਦ ਦੀ ਇਸ ਪ੍ਰਕਾਰ ਉਪਮਾ ਕੀਤੀ ਹੈ:

ਮੌਦੂਦ ਦਾ ਲਾਡਲਾ ਪੀਰ ਚਿਸ਼ਤੀ, ਸ਼ੱਕਰਗੰਜ ਮਸਊਦ ਭਰਪੂਰ ਹੈ ਜੀ।
ਖ਼ਾਨਦਾਨ ਵਿਚ ਚਿਸ਼ਤ ਦੇ ਕਾਮਲੀਅਤ, ਸ਼ਹਿਰ ਫ਼ਕਰ ਦਾ ਪਟਨ ਮਸ਼ਹੂਰ ਹੈ ਜੀ।
ਬਾਈਆਂ ਕੁਤਬਾਂ ਵਿਚ ਉਹ ਪੀਰ ਕਾਮਲ, ਜਿਸ ਦੀ ਆਜਜ਼ੀ ਜ਼ੁਹਦ ਮਨਜ਼ੂਰ ਹੈ ਜੀ।
ਸ਼ੱਕਰਗੰਜ ਹੈ ਆਣ ਮੁਕਾਮ ਕੀਤਾ, ਦੁਖ-ਦਰਦ ਪੰਜਾਬ ਦਾ ਦੂਰ ਹੈ ਜੀ।[111]

# 1. 'ਬੋਲੈ ਸੇਖ ਫਰੀਦੁ'

## 'ਪਿਆਰੇ ਅਲਹ ਲਗੇ'

'ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥'[1] ਬਾਬਾ ਫ਼ਰੀਦ ਪ੍ਰੇਮ-ਭਿੱਜੇ ਲਹਿਜੇ ਵਿਚ ਕਹਿੰਦੇ ਹਨ ਕਿ ਮੇਰੇ ਪਿਆਰੇ ਮਿੱਤਰੋ, ਮੇਰੀ ਗੱਲ ਮੰਨੋ ਅਤੇ ਉਸ ਅੱਲਾ ਨਾਲ ਲੱਗ ਜਾਓ, ਅੱਲਾ ਨਾਲ ਪ੍ਰੇਮ ਪਾ ਲਓ। ਅਰਬੀ ਭਾਸ਼ਾ ਵਿੱਚ 'ਅੱਲਾ' ਦੇ ਲਫ਼ਜ਼ੀ ਅਰਥ ਹਨ: ਪੂਜਨੀਕ ਪਰਮੇਸ਼ਰ, ਸੱਚਾ ਪਰਮੇਸ਼ਰ, ਗੁਣ-ਨਿਧਾਨ ਪਰਮੇਸ਼ਰ, ਪਰਮੇਸ਼ਰ ਕਰਤਾਪੁਰਖ ਆਦਿ। ਆਪ ਦਾ ਭਾਵ ਹੈ ਕਿ ਉਹ ਅੱਲਾ ਜੋ ਸਭ ਤੋਂ ਉੱਚਾ ਤੇ ਸਭ ਤੋਂ ਵੱਡਾ ਹੈ, ਜੋ ਸ਼ਕਤੀ ਅਤੇ ਗਿਆਨ ਦਾ ਅਖੁੱਟ ਭੰਡਾਰ ਹੈ ਅਤੇ ਜੋ ਸਭ ਦਾ ਸਿਰਜਣਹਾਰ ਹੈ, ਸੱਚ-ਮੁੱਚ ਸਾਡੇ ਪ੍ਰੇਮ ਅਤੇ ਬੰਦਗੀ ਦੇ ਕਾਬਿਲ ਹੈ। ਉਹ ਸੱਚਾ-ਸੁੱਚਾ ਅਤੇ ਨਿਹਚਲ ਪਰਮ-ਤੱਤ ਹੈ। ਉਹ ਗੁਣਾਂ, ਚੰਗਿਆਈਆਂ ਦੀ ਅਖੁੱਟ ਖਾਣ ਹੈ। ਤੁਸੀਂ ਉਹਦੇ ਨਾਲ ਪ੍ਰੇਮ ਪਾ ਕੇ ਉਹਦੇ ਬਣ ਜਾਵੋ ਅਤੇ ਉਹਨੂੰ ਆਪਣਾ ਬਣਾ ਲਵੋ। ਤੁਸੀਂ ਇਸ ਤਰ੍ਹਾਂ ਉਹਦੇ ਪ੍ਰੇਮ ਅਤੇ ਉਹਦੀ ਬੰਦਗੀ ਦੇ ਰੰਗ ਵਿਚ ਰੰਗੇ ਜਾਵੋ ਕਿ ਤੁਹਾਡੇ ਵਿਚ ਅਤੇ ਉਹਦੇ ਵਿਚ ਕੋਈ ਭੇਦ ਨਾ ਰਹੇ। ਗੁਰੂ ਨਾਨਕ ਦੇਵ ਜੀ ਅਨੁਸਾਰ 'ਜੈਸਾ ਸੇਵੈ ਤੈਸੋ ਹੋਇ ॥'[2] ਜਦ ਤੁਸੀਂ ਉਹਦੇ ਨਾਲ ਲੱਗ ਕੇ ਉਹਦਾ ਰੂਪ ਹੋ ਜਾਵੋਗੇ ਤਾਂ ਤੁਹਾਡੇ ਅੰਦਰ ਵੀ ਉਹਦੇ ਵਾਲੇ ਸਾਰੇ ਗੁਣ ਸਮਾ ਜਾਣਗੇ।

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥[3]

ਖ਼ੁਦਾ, ਖ਼ਲਕਤ ਵਿਚ ਹੈ ਅਤੇ ਖ਼ਲਕਤ, ਖ਼ੁਦਾ ਵਿਚ ਹੈ। ਖ਼ੁਦਾ ਦੀ ਪੈਦਾ ਕੀਤੀ ਖ਼ਲਕਤ, ਖ਼ੁਦਾ ਦੇ ਆਸਰੇ ਖੜ੍ਹੀ ਹੈ। ਖ਼ੁਦਾ ਆਪਣੇ ਆਪ ਤੋਂ ਹੈ ਅਤੇ ਆਪਣਾ ਆਧਾਰ ਆਪ ਹੈ। ਪਰ ਬਾਕੀ ਜੋ ਕੁਝ ਹੈ, ਆਪਣੀ ਹੋਂਦ ਲਈ ਰੱਬ ਉੱਤੇ ਨਿਰਭਰ ਹੈ। ਰੱਬ ਦੇ ਹੁਕਮ ਨਾਲ ਉਹਦੇ ਵਿੱਚੋਂ ਉਪਜਿਆ ਜਗਤ, ਆਪਣੀ ਹੋਂਦ ਲਈ ਉਹਦੇ ਉੱਤੇ ਨਿਰਭਰ ਹੈ। ਪਦਾਰਥਕ ਜਗਤ ਵੀ ਉਹਦੇ ਹੁਕਮ ਦੀ ਖੇਡ ਹੈ ਅਤੇ ਜੀਵਾਤਮਾ ਵੀ ਆਪਣੀ ਹੋਂਦ ਲਈ ਉਹਦੇ ਉੱਤੇ ਨਿਰਭਰ ਹੈ। ਅੱਜ ਅਸੀਂ ਉਨ੍ਹਾਂ ਚੀਜ਼ਾਂ ਨਾਲ ਲੱਗੇ ਹੋਏ ਹਾਂ, ਜਿਨ੍ਹਾਂ ਦੀ ਕੋਈ ਆਜ਼ਾਦ ਹਸਤੀ ਨਹੀਂ। ਅਸੀਂ ਸੁਖ-ਸ਼ਾਂਤੀ ਲਈ ਕਦੇ ਇਕ ਵਿਅਕਤੀ ਜਾਂ ਵਸਤੂ ਦਾ ਆਸਰਾ ਭਾਲਦੇ ਹਾਂ, ਕਦੇ ਦੂਜੀ ਦਾ। ਸਾਡੇ ਆਸਰੇ ਜਾਂ ਆਧਾਰ ਰੋਜ਼ ਬਦਲਦੇ ਰਹਿੰਦੇ ਹਨ ਕਿਉਂਕਿ ਸਾਨੂੰ

ਕੋਈ ਸਦੀਵੀ, ਪੱਕਾ ਅਤੇ ਨਿਹਚਲ ਆਧਾਰ ਜਾਂ ਆਸਰਾ ਪ੍ਰਾਪਤ ਨਹੀਂ ਹੋਇਆ। ਬਾਬਾ ਫ਼ਰੀਦ ਅਨੁਸਾਰ ਅਜਿਹਾ ਇੱਕੋ-ਇੱਕ ਆਧਾਰ ਜਾਂ ਆਸਰਾ ਉਹ ਖ਼ੁਦਾਵੰਦ ਹੈ। ਕਬੀਰ ਸਾਹਿਬ ਦੀ ਬਾਣੀ ਹੈ, 'ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ॥ ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ॥'[4] 'ਖ਼ੁਦਾ', 'ਖ਼ੁਦ' ਅਤੇ 'ਆ' ਦੇ ਜੋੜ ਤੋਂ ਬਣਿਆ ਹੈ ਭਾਵ ਜੋ ਖ਼ੁਦ ਆਇਆ, ਖ਼ੁਦ ਬਣਿਆ ਹੋਵੇ ਅਤੇ ਆਪਣੀ ਹਸਤੀ ਦਾ ਖ਼ੁਦ ਆਧਾਰ ਹੋਵੇ। ਅਰਬੀ ਭਾਸ਼ਾ ਵਿਚ ਇਸ ਸ਼ਬਦ ਦੇ ਅਰਥ ਹਨ ਖ਼ੁਦ ਵਜੂਦ ਵਿਚ ਆਇਆ ਮਾਲਿਕ ਅਤੇ ਸਾਹਿਬ। ਗੁਰੂ ਨਾਨਕ ਦੇਵ ਜੀ ਵੀ ਕਹਿੰਦੇ ਹਨ, 'ਥਾਪਿਆ ਨਾ ਜਾਇ ਕੀਤਾ ਨਾ ਹੋਇ॥ ਆਪੇ ਆਪਿ ਨਿਰੰਜਨੁ ਸੋਇ॥'[5] ਸੰਸਾਰ ਦੀ ਹਰ ਵਸਤੂ ਆਪਣੀ ਹੋਂਦ ਲਈ ਕਿਸੇ ਦੂਸਰੇ ਉੱਤੇ ਨਿਰਭਰ ਹੈ ਜਦ ਕਿ ਰੱਬ ਨੂੰ ਕਿਸੇ ਦੂਸਰੇ ਆਧਾਰ ਜਾਂ ਆਸਰੇ ਦੀ ਲੋੜ ਨਹੀਂ। ਜਦ ਅਸੀਂ ਉਸ ਸਰਵਸ਼ਕਤੀਮਾਨ, ਪੂਰਨ ਅਤੇ ਨਿਹਚਲ ਪ੍ਰਭੂ ਨੂੰ ਆਪਣਾ ਆਸਰਾ ਜਾਂ ਆਧਾਰ ਬਣਾ ਲਵਾਂਗੇ ਤਾਂ ਅਸੀਂ ਵੀ ਅਧੂਰੀਆਂ, ਅਸਥਿਰ ਅਤੇ ਬੇਬੁਨਿਆਦ ਵਸਤਾਂ ਦੇ ਆਸਰੇ ਤੋਂ ਮੁਕਤ ਹੋ ਕੇ ਇਕ ਸਦੀਵੀ, ਪੱਕੇ ਅਤੇ ਨਿਹਚਲ ਆਧਾਰ ਉੱਤੇ ਖੜੇ ਹੋ ਜਾਵਾਂਗੇ। ਇਸ ਤਰ੍ਹਾਂ ਅਸੀਂ ਵੀ ਖ਼ੁਦਾ ਵਾਂਗ ਅਮਰ ਜੀਵਨ ਅਤੇ ਪੂਰਨ ਅਨੰਦ ਦੇ ਭਾਗੀ ਬਣ ਜਾਵਾਂਗੇ। ਬਾਬਾ ਫ਼ਰੀਦ ਕਹਿੰਦੇ ਹਨ:

ਪਰਵਦਗਾਰ ਅਪਾਰ ਅਗੰਮ ਬੇਅੰਤ ਤੂ॥ ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ॥[6]

'ਪਰਵਦਗਾਰ'— ਉਹ ਖ਼ੁਦਾ ਸਿਰਫ਼ ਦੁਨੀਆ ਦਾ ਖ਼ਾਲਕ ਜਾਂ ਕਰਤਾ ਹੀ ਨਹੀਂ ਹੈ, ਇਹਦਾ ਪਰਵਰਦਗਾਰ ਜਾਂ ਰਾਜ਼ਕ ਅਤੇ ਪ੍ਰਤਿਪਾਲਕ ਵੀ ਹੈ। ਉਹ ਕਾਇਨਾਤ ਪੈਦਾ ਕਰ ਕੇ ਇਸ ਬਾਰੇ ਬੇਪਰਵਾਹ ਨਹੀਂ ਹੋ ਗਿਆ। ਉਹ ਇਹਦੀ ਪੂਰੀ ਸੰਭਾਲ ਕਰ ਰਿਹਾ ਹੈ। ਉਹ ਆਪਣੀ ਪੈਦਾ ਕੀਤੀ ਹੋਈ ਖ਼ਲਕਤ ਲਈ ਰੋਜ਼ੀ ਜਾਂ ਉਪਜੀਵਕਾ ਦਾ ਵੀ ਪ੍ਰਬੰਧ ਕਰਦਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, 'ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ।'[7] ਉਹ ਜਲ ਅਤੇ ਥਲ, ਪਰਬਤਾਂ ਅਤੇ ਆਕਾਸ਼ਾਂ ਵਿਚ ਰਹਿਣ ਵਾਲੇ ਸਭ ਜੀਵਾਂ ਦੀ ਪਾਲਣਾ ਅਤੇ ਸੰਭਾਲ ਕਰਦਾ ਹੈ। 'ਅਪਾਰ ਅਗਮ ਬੇਅੰਤ ਤੂ'— ਉਹ ਪਰਮੇਸ਼ਰ ਅਗੰਮ-ਅਵਿਨਾਸ਼ੀ ਹੈ। 'ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ'— ਆਪ ਕਹਿੰਦੇ ਹਨ ਕਿ ਜੋ ਲੋਕ ਉਸ ਅਲਖ, ਅਗੰਮ ਸੱਚ ਦੀ ਪਛਾਣ ਕਰ ਲੈਂਦੇ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।

ਉਹ ਪ੍ਰਤਿਪਾਲਕ ਪ੍ਰਭੂ ਅਗੰਮ ਅਤੇ ਅਮਰ-ਅਵਿਨਾਸ਼ੀ ਹੈ। ਸੰਸਾਰ ਦੀ ਹਰ ਵਸਤੂ ਦੇਸ਼-ਕਾਲ ਵਿਚ ਕੈਦ ਹੈ। ਉਹ ਖ਼ੁਦਾਵੰਦ ਇਨ੍ਹਾਂ ਹਦਬੰਦੀਆਂ ਤੋਂ ਪਰ੍ਹੇ ਹੈ। ਉਹ ਅਥਾਹ ਅਤੇ ਅਮਰ ਹੈ। ਹਰ ਵਿਅਕਤੀ ਅਤੇ ਵਸਤੂ ਦੀ ਇਕ ਸੀਮਾ ਹੈ।

ਉਹ ਉਸ ਤੋਂ ਅੱਗੇ ਨਹੀਂ ਜਾ ਸਕਦੀ। ਅਧੂਰੀਆਂ ਅਤੇ ਨਾਸ਼ਵਾਨ ਚੀਜ਼ਾਂ ਦਾ ਆਸਰਾ ਅਤੇ ਸੁਖ ਵੀ ਅਧੂਰਾ ਅਤੇ ਨਾਸ਼ਵਾਨ ਹੀ ਹੋ ਸਕਦਾ ਹੈ। ਕੇਵਲ ਉਸ ਪੂਰਨ ਅਤੇ ਅਵਿਨਾਸ਼ੀ ਪਰਮੇਸ਼ਰ ਵਿੱਚੋਂ ਹੀ ਪੂਰਨ ਅਤੇ ਅਵਿਨਾਸ਼ੀ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥[8]

ਸ਼ੱਕਰ, ਖੰਡ, ਮਿਸ਼ਰੀ (ਨਿਵਾਤ), ਸ਼ਹਿਦ (ਮਾਖਿਉ) ਅਤੇ ਮਾਂਝਾ ਦੁੱਧ ਸੰਸਾਰ ਦੇ ਉੱਤਮ ਤੋਂ ਉੱਤਮ ਰਸਾਂ, ਸੁਆਦਾਂ ਅਤੇ ਭੋਗਾਂ ਦੇ ਪ੍ਰਤੀਕ ਹਨ। ਆਪ ਇਕ ਹੋਰ ਸ਼ਲੋਕ ਵਿੱਚ ਕਹਿੰਦੇ ਹਨ, 'ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ੍॥'[9] ਉਹ ਪਰਮਾਤਮਾ ਪੱਕੀਆਂ ਹੋਈਆਂ ਖਜੂਰਾਂ ਅਤੇ ਸ਼ਹਿਦ ਦੀ ਨਦੀ ਸਮਾਨ ਅਨੰਤ ਰਸ ਦਾ ਭੰਡਾਰ ਹੈ। ਸੱਚੀ ਗੱਲ ਤਾਂ ਇਹ ਹੈ ਕਿ ਸੰਸਾਰ ਦਾ ਕੋਈ ਵੀ ਰਸ, ਉਸ ਪ੍ਰਭੂ ਨਾਲ ਮਿਲਾਪ ਦੇ ਅਲੌਕਿਕ ਅਤੇ ਵਿਸਮਾਦੀ ਅਨੰਦ ਦਾ ਟਾਕਰਾ ਨਹੀਂ ਕਰ ਸਕਦਾ।

ਬਾਬਾ ਫ਼ਰੀਦ ਇਸ਼ਾਰਾ ਕਰਦੇ ਹਨ ਕਿ ਇਸ ਸਮੇਂ ਅਸੀਂ ਜ਼ਰੂਰ ਇੰਦਰੀਆਂ ਦੇ ਭੋਗਾਂ, ਵਿਸ਼ੇ-ਵਿਕਾਰਾਂ, ਐਸ਼ੋ-ਇਸ਼ਰਤ ਦੇ ਅਨੇਕ ਪ੍ਰਕਾਰ ਦੇ ਸਾਧਨਾਂ ਨੂੰ ਉੱਚਾ, ਵੱਡਾ ਅਤੇ ਸੁਖਦਾਈ ਮੰਨਦੇ ਹਾਂ ਪਰ ਜਦ ਰੱਬ ਨਾਲ ਵਸਾਲ ਦਾ ਅਨੰਦ ਨਸੀਬ ਹੋਵੇਗਾ ਤਾਂ ਇਹ ਸਭ ਰਸ ਫਿੱਕੇ ਅਤੇ ਨੀਰਸ ਪ੍ਰਤੀਤ ਹੋਣ ਲੱਗ ਪੈਣਗੇ। ਕਬੀਰ ਸਾਹਿਬ ਅਨੁਸਾਰ, 'ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥'[10] ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, 'ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ॥'[11] ਸੰਸਾਰ ਦਾ ਕੋਈ ਵੀ ਸੁਖ-ਸੁਆਦ, ਰਸ ਜਾਂ ਭੋਗ ਪਰਮਾਤਮਾ ਅਤੇ ਉਸਦੇ ਨਾਮ ਵਿੱਚੋਂ ਮਿਲਣ ਵਾਲੇ ਪਰਮ-ਅਨੰਦ ਦੇ ਬਰਾਬਰ ਨਹੀਂ ਹੈ। ਅੰਤਰ ਥੋੜ੍ਹੇ ਜਾਂ ਬਹੁਤੇ ਰਸ ਜਾਂ ਸੁਆਦ ਦਾ ਨਹੀਂ ਹੈ। ਇਹ ਅੰਤਰ ਮਾਤ੍ਰਾ (quantity) ਦਾ ਨਹੀਂ, ਗੁਣਵੱਤਾ (quality) ਦਾ ਹੈ। ਮਨ-ਇੰਦਰੀਆਂ ਦੇ ਭੋਗ ਸਥੂਲ ਅਤੇ ਜੜ੍ਹ ਹਨ। ਪਰਮਾਤਮਾ ਅਤੇ ਉਸਦੇ ਨਾਮ ਦਾ ਅਨੰਦ ਸੂਖਮ ਅਤੇ ਅਧਿਆਤਮਕ ਹੈ। ਇੰਦਰਿਆਵੀ ਸੁਖ ਛਿਣ-ਭੰਗਰ ਹਨ ਜਦ ਕਿ ਉਹ ਅਨੰਦ ਨਿਰੰਤਰ, ਅਨੰਤ ਅਤੇ ਸਹਿਜਮਈ ਹੈ। ਇਸ ਲਈ ਆਪ ਪਰਮਾਤਮਾ ਨਾਲ ਮਿਲਾਪ ਦੇ ਪਰਮ ਅਨੰਦ ਲਈ ਪ੍ਰਾਰਥਨਾ ਕਰਦੇ ਹੋਏ ਕਹਿੰਦੇ ਹਨ, 'ਤੇਰੀ ਪਨਹ ਖੁਦਾਇ ਤੂ ਬਖਸੰਦਗੀ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ॥'[12] ਐ ਬਖ਼ਸ਼ਿੰਦ ਖ਼ੁਦਾਵੰਦ, ਮੈਂ ਬਾਕੀ ਸਭ ਆਸਰੇ ਤੱਜ ਕੇ ਤੇਰੀ ਸ਼ਰਨ ਵਿਚ ਆਇਆ ਹਾਂ। ਤੂੰ ਮੇਰੇ ਉੱਤੇ ਦਇਆ-ਮਿਹਰ ਕਰ ਕੇ ਮੈਨੂੰ ਆਪਣੀ ਬੰਦਗੀ ਜਾਂ ਭਗਤੀ ਦੇ ਰੰਗ ਵਿਚ ਰੰਗ ਦੇ ਅਤੇ ਆਪਣੇ ਨਾਲ ਮਿਲਾ ਕੇ ਆਪਣਾ ਰੂਪ ਬਣਾ ਲੈ।

**'ਦਿਲਹੁ ਮੁਹਬਤਿ ਜਿੰਨ੍'**

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥[13]

'ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥' ਆਪ ਸਾਵਧਾਨ ਕਰਦੇ ਹਨ ਕਿ ਤੁਸੀਂ ਸੱਚੇ ਦਿਲੋਂ ਰੱਬ ਨਾਲ ਲੱਗੋ। ਜੇ ਤੁਸੀਂ ਤਨੋਂ-ਮਨੋਂ ਉਸ ਸੱਚੇ ਰੱਬ ਨਾਲ ਪ੍ਰੇਮ ਕਰੋਗੇ ਤਾਂ ਤੁਸੀਂ 'ਸਚਿਆਰ' ਬਣ ਜਾਵੋਗੇ। ਫਿਰ ਤੁਸੀਂ ਇਸ ਨਾਸ਼ਵਾਨ ਅਤੇ ਮਾਇਆਵੀ ਰਚਨਾ ਦਾ ਦਾਇਰਾ ਪਾਰ ਕਰ ਕੇ ਪਰਮਾਤਮਾ ਰੂਪੀ ਪਰਮ-ਸੱਚ ਵਿਚ ਅਭੇਦ ਹੋ ਜਾਵੋਗੇ ਅਤੇ ਜੰਮਣ-ਮਰਨ ਦੇ ਦੁੱਖਦਾਈ ਬੰਧਨਾਂ ਤੋਂ ਸਦਾ ਲਈ ਆਜ਼ਾਦ ਹੋ ਜਾਵੋਗੇ।

ਆਪ ਉਪਰੋਕਤ ਪ੍ਰਸੰਗ ਵਿਚ ਹੀ ਅੱਗੇ ਕਹਿੰਦੇ ਹਨ, 'ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥' ਜੇ ਤੁਸੀਂ ਬਾਹਰੋਂ ਰੱਬ ਦੇ ਆਸ਼ਕ ਹੋਣ ਦਾ ਦਿਖਾਵਾ ਕਰਦੇ ਹੋ ਪਰ ਤੁਹਾਡਾ ਮਨ ਸੰਸਾਰ ਅਤੇ ਉਹਦੇ ਸ਼ਕਲਾਂ-ਪਦਾਰਥਾਂ ਦੇ ਮੋਹ ਅਤੇ ਪਿਆਰ ਨਾਲ ਭਰਿਆ ਹੋਇਆ ਹੈ ਤਾਂ ਤੁਸੀਂ ਪਰਮਾਤਮਾ ਰੂਪੀ ਸੱਚ ਨੂੰ ਧਾਰਨ ਕਰਨ ਵਾਲੇ 'ਸਚਿਆਰ' ਅਖਵਾਉਣ ਦੀ ਬਜਾਏ, ਕੂੜੇ (ਝੂਠੇ) ਸੰਸਾਰ ਨਾਲ ਮੁਹੱਬਤ ਕਰਨ ਵਾਲੇ 'ਕੂੜਿਆਰ' ਅਖਵਾਉਗੇ। ਗੁਰੂ ਨਾਨਕ ਸਾਹਿਬ ਕਹਿੰਦੇ ਹਨ:

ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ॥
ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ॥[14]

ਆਪ ਦਾ ਭਾਵ ਹੈ ਕਿ ਪਰਮਾਤਮਾ ਰੂਪੀ ਸੱਚ ਵਿਚ ਸਮਾ ਚੁੱਕੇ ਲੋਕ ਸਚਿਆਰ ਹਨ ਅਤੇ ਮਾਇਆ ਰੂਪੀ ਕੂੜ ਵਿਚ ਖਚਿਤ ਲੋਕ ਕੂੜਿਆਰ ਹਨ।

ਕੁਰਾਨ ਸ਼ਰੀਫ਼ ਵਿਚ ਰੋਜ਼ੇ-ਮੀਸਾਕ ਦਾ ਜ਼ਿਕਰ ਆਉਂਦਾ ਹੈ ਕਿ ਜਦ ਰੱਬ ਨੇ ਰੂਹਾਂ ਨੂੰ ਪੁਛਿਆ, "ਕੀ ਮੈਂ ਤੁਹਾਡਾ ਸੱਚਾ ਮਾਬੂਦ (ਇਸ਼ਟ) ਹਾਂ?" ਰੂਹਾਂ ਨੇ ਜਵਾਬ ਦਿੱਤਾ, "ਬੇਸ਼ਕ ਤੂੰ ਹੀ ਸਾਡਾ ਇੱਕੋ-ਇਕ ਸੱਚਾ ਮਾਬੂਦ (ਇਸ਼ਟ) ਹੈਂ ਅਤੇ ਅਸੀਂ ਤੈਨੂੰ ਅਤੇ ਸਿਰਫ਼ ਤੈਨੂੰ ਆਪਣੇ ਇਸ਼ਕ, ਇਬਾਦਤ, ਬੰਦਗੀ ਜਾਂ ਭਗਤੀ ਦੇ ਲਾਇਕ ਸਮਝਾਂਗੀਆਂ।"[15] ਸੂਫ਼ੀ ਦਰਵੇਸ਼ਾਂ ਨੇ ਸਮਝਾਇਆ ਹੈ ਕਿ ਕਾਫ਼ਰ ਅਤੇ ਮੋਮਨ ਦਾ ਸੰਬੰਧ ਹਿੰਦੂ ਜਾਂ ਮੁਸਲਮਾਨ ਹੋਣ ਨਾਲ ਨਹੀਂ ਹੈ। ਅਸਲ ਕਾਫ਼ਰ ਉਹ ਹੈ ਜੋ ਇਕ ਰੱਬ ਤੋਂ ਬਿਨਾਂ ਕਿਸੇ ਦੂਜੀ ਚੀਜ਼ ਨਾਲ ਇਸ਼ਕ ਕਰਦਾ ਹੈ ਅਤੇ ਇਕ ਰੱਬ ਨੂੰ ਛੱਡ ਕੇ ਕਿਸੇ ਹੋਰ ਇਸ਼ਟ ਦੀ ਬੰਦਗੀ ਵਿਚ ਲੱਗਾ ਹੋਇਆ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥[16]

ਆਪ ਖ਼ਬਰਦਾਰ ਕਰਦੇ ਹਨ ਕਿ ਭਲਿਆ ਲੋਕਾ, ਜੇ ਤੇਰਾ ਮਨ ਨਿਕੰਮੀ ਅਤੇ ਨਾਸ਼ਵਾਨ ਦੁਨੀਆ ਦੇ ਰੰਗ ਵਿਚ ਰੰਗਿਆ ਹੋਇਆ ਹੈ ਤਾਂ ਤੂੰ ਸੱਚਾ ਦਰਵੇਸ਼ ਜਾਂ ਭਗਤ ਨਹੀਂ ਹੈਂ। ਰੱਬ ਦਾ ਆਸ਼ਕ ਬਣਨਾ ਬਹੁਤ ਕਠਿਨ ਹੈ। ਬਾਬਾ ਫ਼ਰੀਦ ਕਹਿੰਦੇ ਹਨ, 'ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥'[17] ਰੱਬ ਦੇ ਪ੍ਰੇਮ ਦੀ ਮੰਜ਼ਲ ਵੀ ਦੂਰ ਹੈ ਅਤੇ ਇਸਦਾ ਮਾਰਗ ਵੀ ਬਿਖੜਾ ਹੈ। ਬਾਬਾ ਫ਼ਰੀਦ ਅਨੁਸਾਰ, 'ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆ ਭਤਿ॥ ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ॥'[18] ਜਿਹੜਾ ਵਿਅਕਤੀ ਦੁਨੀਆਦਾਰਾਂ ਦੀ ਭਾਂਤੀ (ਦੁਨੀਆ ਭਤਿ) ਚੱਲਦਾ ਹੈ, ਜਿਸਦੀ ਬਿਰਤੀ ਸੰਸਾਰੀਆਂ ਵਾਲੀ ਹੈ ਅਤੇ ਜਿਸ ਨੇ ਆਪਣੇ ਸਿਰ ਉੱਤੇ ਸੰਸਾਰ ਦੇ ਮੋਹ ਦੀ ਭਾਰੀ ਪੰਡ ਚੁੱਕੀ ਹੋਈ ਹੈ, ਉਹ ਰੱਬ ਦਾ ਸੱਚਾ ਆਸ਼ਕ ਕਿਵੇਂ ਕਹਾ ਸਕਦਾ ਹੈ?

**'ਚੋਪੜੀ ਪਰੀਤਿ'**

ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ॥
ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ॥[19]

ਸੱਚੀ ਪ੍ਰੀਤ ਕਠਿਨ ਹੈ ਪਰ 'ਚੋਪੜੀ' ਜਾਂ ਦਿਖਾਵੇ ਦੀ ਪ੍ਰੀਤ ਦਾ ਕੋਈ ਲਾਭ ਨਹੀਂ। ਬਾਬਾ ਫ਼ਰੀਦ ਸਾਵਧਾਨ ਕਰ ਰਹੇ ਹਨ ਕਿ ਰੱਬ ਨਾਲ ਤੁਹਾਡਾ ਪਿਆਰ ਛਲ-ਕਪਟ ਅਤੇ ਖ਼ੁਦ-ਗ਼ਰਜ਼ੀ ਦੀ ਖੇਡ ਨਹੀਂ ਹੋਣਾ ਚਾਹੀਦਾ। ਤੁਸੀਂ ਰੱਬ ਨਾਲ ਇਸ ਲਈ ਪ੍ਰੇਮ ਨਾ ਕਰੋ ਕਿ ਇਸ ਨਾਲ ਤੁਹਾਡੇ ਸੰਸਾਰਕ ਕਾਰਜ ਰਾਸ ਆ ਜਾਣਗੇ ਜਾਂ ਉਹ ਤੁਹਾਨੂੰ ਸੰਸਾਰ ਦੀਆਂ ਦਾਤਾਂ ਨਾਲ ਮਾਲਾ-ਮਾਲ ਕਰ ਦੇਵੇਗਾ। ਨਾ ਹੀ ਇਸ ਡਰ ਨਾਲ ਉਸ ਦੀ ਪ੍ਰੀਤ ਦਾ ਸੁਆਂਗ ਭਰੋ ਕਿ ਉਹਦੀ ਬੰਦਗੀ ਨਾ ਕਰੋਗੇ ਤਾਂ ਕੁਝ ਨੁਕਸਾਨ ਹੋ ਜਾਵੇਗਾ ਜਾਂ ਤੁਸੀਂ ਕਿਸੇ ਸਜ਼ਾ ਦੇ ਹੱਕਦਾਰ ਬਣ ਜਾਵੋਗੇ। ਤੁਸੀਂ ਲੋਕ-ਲਾਜ ਦੀ ਪਾਲਣਾ ਲਈ ਵੀ ਰੱਬ ਦੀ ਭਗਤੀ ਦਾ ਨਾਟਕ ਨਾ ਖੇਡੋ। ਆਪ ਇਕ ਹੋਰ ਪ੍ਰਸੰਗ ਵਿਚ ਕਹਿੰਦੇ ਹਨ , 'ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ'[20] ਭਾਵ ਤੁਸੀ ਸਿਰਫ਼ ਉਹਦੇ ਦੀਦਾਰ ਅਤੇ ਮਿਲਾਪ ਦੀ ਤੜਪ ਜਾਂ ਚਾਹਤ ਲੈ ਕੇ ਉਹਦੀ ਭਗਤੀ ਵਿਚ ਲੱਗੋ। ਤੁਸੀਂ ਰੱਬ ਦੀ ਖ਼ਾਤਰ ਰੱਬ ਨਾਲ ਪਿਆਰ ਕਰੋ। ਤੁਸੀਂ ਰੱਬ ਨਾਲ ਇਸ ਲਈ ਪ੍ਰੇਮ ਕਰੋ ਕਿ ਤੁਸੀਂ ਉਸ ਨੂੰ ਪ੍ਰੇਮ ਕੀਤੇ ਬਿਨਾਂ ਰਹਿ ਹੀ ਨਹੀਂ ਸਕਦੇ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥
ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥[21]

ਰੱਬ ਦੇ ਪ੍ਰੇਮ ਦੇ ਰੰਗ ਵਿਚ ਰੰਗੇ ਸੱਚੇ ਆਸ਼ਕਾਂ ਦਾ ਸਰੀਰ ਚੀਰੋ ਤਾਂ ਉਹਦੇ ਵਿੱਚੋਂ ਲਹੂ ਦੀ ਇਕ ਬੂੰਦ ਨਹੀਂ ਨਿਕਲੇਗੀ। 'ਲਹੂ' ਤੋਂ ਬਾਬਾ ਫ਼ਰੀਦ ਦਾ ਕੀ ਭਾਵ ਹੈ?

ਗੁਰੂ ਅਮਰ ਦਾਸ ਜੀ ਇਸ ਤੋਂ ਅਗਲੇ ਸ਼ਲੋਕ ਵਿਚ ਬਾਬਾ ਫ਼ਰੀਦ ਦੇ ਉਪਰੋਕਤ ਸ਼ਲੋਕ ਦਾ ਅਸਲ ਭਾਵ ਸਮਝਾਉਂਦੇ ਹੋਏ ਕਹਿੰਦੇ ਹਨ:

ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥
ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ॥[22]

ਆਪ ਦਾ ਭਾਵ ਹੈ ਕਿ ਸਰੀਰ ਤਾਂ ਸਾਰਾ ਬਣਿਆ ਹੀ ਲਹੂ ਦਾ ਹੈ ਪਰ ਰੱਬ ਦੇ ਸੱਚੇ ਆਸ਼ਕਾਂ ਦੇ ਅੰਦਰ ਲੋਭ ਰੂਪੀ ਲਹੂ ਦੀ ਇਕ ਬੂੰਦ ਵੀ ਨਹੀਂ ਹੁੰਦੀ। ਜਿਸ ਤਰ੍ਹਾਂ ਅਗਨੀ ਵਿਚ ਪਾਏ ਸੋਨੇ ਵਿਚ ਨਾਂ-ਮਾਤਰ ਵੀ ਖੋਟ ਬਾਕੀ ਨਹੀਂ ਰਹਿ ਜਾਂਦਾ, ਉਸੇ ਤਰ੍ਹਾਂ ਪਰਮਾਤਮਾ ਦੇ ਪ੍ਰੇਮ ਅਤੇ ਡਰ ਦੀ ਅਗਨੀ ਲੋਭ ਰੂਪੀ ਦੁਰਮਤ ਨੂੰ ਜਲਾ ਕੇ ਪ੍ਰੇਮੀ ਦਾ ਹਿਰਦਾ ਪੂਰੀ ਤਰ੍ਹਾਂ ਨਿਰਮਲ ਬਣਾ ਦਿੰਦੀ ਹੈ। ਆਪ ਦਾ ਭਾਵ ਹੈ ਕਿ ਜਦ ਤਕ ਹਿਰਦਾ ਸੰਸਾਰ ਦੇ ਲੋਭ ਅਤੇ ਮੋਹ ਨਾਲ ਗੰਦਾ ਹੈ, ਇਸ ਉੱਤੇ ਪ੍ਰਭੂ ਦੇ ਪ੍ਰੇਮ ਦਾ ਰੰਗ ਨਹੀਂ ਚੜ੍ਹ ਸਕਦਾ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ॥[23]

ਜਿਸ ਪ੍ਰੇਮ ਵਿਚ ਲੋਭ, ਲਾਲਚ, ਖ਼ੁਦਗਰਜ਼ੀ ਦੀ ਮਿਲਾਵਟ ਹੈ, ਉਹ ਪ੍ਰੇਮ ਝੂਠਾ ਹੈ। ਜਿਸ ਤਰ੍ਹਾਂ ਟੁੱਟੀ ਹੋਈ ਕੁੱਲੀ ਮੀਂਹ ਦੀ ਮਾਰ ਨਹੀਂ ਸਹਿ ਸਕਦੀ, ਉਸੇ ਤਰ੍ਹਾਂ ਲੋਭ ਅਤੇ ਪ੍ਰੇਮ ਦੋਵੇਂ ਇਕੱਠੇ ਨਹੀਂ ਚੱਲ ਸਕਦੇ। ਬਾਬਾ ਫ਼ਰੀਦ ਸਾਵਧਾਨ ਕਰਦੇ ਹਨ:

ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥
ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ॥[24]

ਸੱਚੀ ਪ੍ਰੇਮਕਾ ਇਕ ਮਨ, ਇਕ ਚਿੱਤ ਹੋ ਕੇ ਪ੍ਰੀਤਮ ਦੇ ਨਾਲ ਪ੍ਰੇਮ ਕਰਦੀ ਹੈ। ਜਿਨ੍ਹਾਂ ਸੁਹਾਗਣਾਂ ਦੇ ਹਿਰਦੇ ਵਿਚ ਆਪਣੇ ਪ੍ਰੀਤਮ ਦਾ ਸੱਚਾ ਪ੍ਰੇਮ ਵੱਸਿਆ ਹੋਇਆ ਹੈ, ਉਨ੍ਹਾਂ ਨੂੰ ਜੁਦਾਈ ਦੀ ਰਾਤ ਸਦੀਆਂ ਤੋਂ ਵੀ ਲੰਮੀ ਹੋ ਗਈ ਪ੍ਰਤੀਤ ਹੁੰਦੀ ਹੈ। ਉਨ੍ਹਾਂ ਦੁਹਾਗਣਾਂ ਦਾ ਜੀਵਨ ਧ੍ਰਿਗ ਹੈ, ਜਿਨ੍ਹਾਂ ਦੇ ਮਨ ਵਿਚ ਉਸ ਪ੍ਰੀਤਮ ਤੋਂ ਬਿਨਾਂ ਕੋਈ 'ਦੂਜੀ' ਜਾਂ 'ਪਰਾਈ' (ਵਿਡਾਣੀ) ਆਸ ਸਮਾਈ ਹੁੰਦੀ ਹੈ। ਸੰਸਾਰ ਅਤੇ ਇਸਦੇ ਵਸਤਾਂ-ਪਦਾਰਥਾਂ ਦੀ ਲਾਲਸਾ ਅਤੇ ਰੱਬ ਦਾ ਸੱਚਾ ਪ੍ਰੇਮ, ਦੋਵੇਂ ਗੱਲਾਂ ਇਕੱਠੀਆਂ ਨਹੀਂ ਚੱਲ ਸਕਦੀਆਂ।

## 'ਜਿਨ੍ਾ ਨਾਉ ਸੁਹਾਗਣੀ'

ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ॥
ਜਿਨ੍ਾ ਨਾਉ ਸੁਹਾਗਣੀ ਤਿਨ੍ਾ ਝਾਕ ਨ ਹੋਰ॥[25]

ਆਪ ਸੁਹਾਗ ਦੀ ਤਲਾਸ਼ ਵਿਚ ਲੱਗੀ ਇਸਤਰੀ ਨੂੰ ਤਾੜਨਾ ਕਰਦੇ ਹਨ ਕਿ ਤੂੰ ਦਿਖਾਵਾ ਤਾਂ ਪਤੀ ਦੇ ਪ੍ਰੇਮ ਦਾ ਕਰ ਰਹੀ ਹੈਂ ਪਰ ਤੇਰੇ ਅੰਦਰ ਦਰਅਸਲ ਕੋਈ ਹੋਰ ਹੀ 'ਝਾਕ' ਹੈ। ਸੱਚੀ ਸੁਹਾਗਣ ਤਾਂ ਸੁਪਨੇ ਵਿਚ ਵੀ ਕਿਸੇ ਦੂਜੇ ਦਾ ਧਿਆਨ ਮਨ ਵਿਚ ਨਹੀਂ ਆਉਣ ਦਿੰਦੀ। ਜਦ ਤਕ ਹਿਰਦਾ 'ਦੂਜੇ', 'ਪਰਾਏ' ਜਾਂ 'ਓਪਰੇ' ਦੇ ਮੋਹ ਦੀ ਮੈਲ ਤੋਂ ਪੂਰੀ ਤਰ੍ਹਾਂ ਰਹਿਤ ਨਹੀਂ ਹੋ ਜਾਂਦਾ, ਇਸ ਵਿਚ ਉਸ 'ਇਕ' ਦੀ ਸੱਚੀ ਪ੍ਰੀਤ ਨਹੀਂ ਸਮਾ ਸਕਦੀ। ਪਰਮ ਸੰਤ ਤੁਲਸੀ ਸਾਹਿਬ ਕਹਿੰਦੇ ਹਨ:

ਦਿਲ ਕਾ ਹੁਜਰਾ ਸਾਫ਼ ਕਰ ਜਾਨਾਂ ਕੇ ਆਨੇ ਕੇ ਲੀਏ।
ਧਿਆਨ ਗ਼ੈਰੋਂ ਕਾ ਉਠਾ ਉਸ ਕੇ ਬਿਠਾਨੇ ਕੇ ਲੀਏ॥
... ... ... ...
ਏਕ ਦਿਲ ਲਾਖੋਂ ਤਮੰਨਾ ਉਸ ਪੈ ਔਰ ਜ਼ਿਆਦਾ ਹਵਸ।
ਫਿਰ ਠਿਕਾਨਾ ਹੈ ਕਹਾਂ ਉਸ ਕੇ ਟਿਕਾਨੇ ਕੇ ਲੀਏ॥[26]

ਜੇ ਉਸ ਸੱਚੇ-ਸੁੱਚੇ ਪਰਮ-ਨਿਰਮਲ ਪ੍ਰੀਤਮ ਨੂੰ ਆਪਣੇ ਮਨ ਵਿਚ ਵਸਾਉਣਾ ਚਾਹੁੰਦੇ ਹੋ ਤਾਂ ਪਹਿਲੋਂ ਮਨ ਨੂੰ ਸੰਸਾਰ ਦੇ ਸ਼ਕਲਾਂ-ਪਦਾਰਥਾਂ ਦੇ ਮੋਹ ਦੀ ਮੈਲ ਤੋਂ ਸਾਫ਼ ਕਰੋ। ਜਦ ਤਕ ਹਿਰਦਾ ਸੰਸਾਰ ਦੀਆਂ ਅਨੰਤ ਇੱਛਾਵਾਂ-ਤ੍ਰਿਸ਼ਨਾਵਾਂ ਦੀ ਮੈਲ ਨਾਲ ਗੰਦਾ ਹੈ, ਇਹਦੇ ਅੰਦਰ ਕਦੇ ਵੀ ਉਸ ਪਰਮ-ਚੇਤਨ ਅਤੇ ਜੋਤੀ-ਸਰੂਪ ਪ੍ਰਭੂ ਦਾ ਨਿਵਾਸ ਨਹੀਂ ਹੋ ਸਕਦਾ। ਅਨੇਕਤਾ ਦੇ ਪਿਆਰ ਦਾ ਤਿਆਗ ਹੀ ਉਸ 'ਇਕ' ਦੇ ਪਿਆਰ ਦੀ ਪਹਿਲੀ ਪੌੜੀ ਹੈ। ਗੁਰੂ ਰਾਮਦਾਸ ਜੀ ਨੇ ਇਸ ਵਿਚਾਰ ਦੇ ਦੋ ਪਹਿਲੂ ਉਜਾਗਰ ਕੀਤੇ ਹਨ:

ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ॥
ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ॥[27]

ਪਰਮਾਤਮਾ ਦੇ ਭਗਤਾਂ ਦੇ ਸਾਹਮਣੇ ਸੱਤਾਂ ਮਹਾਂ-ਦੀਪਾਂ ਦੀ ਦੌਲਤ ਕਿਉਂ ਨਾ ਢੇਰੀ ਕਰ ਦਿਉ, ਉਹ ਉਸ ਵੱਲ ਅੱਖ ਪੁਟ ਕੇ ਵੀ ਨਹੀਂ ਦੇਖਦੇ, ਉਨ੍ਹਾਂ ਨੂੰ ਚਾਹ ਹੈ ਤਾਂ ਕੇਵਲ ਹਰੀ ਦੇ ਦਰਸ਼ਨਾਂ ਦੀ।

ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ॥
ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ॥[28]

ਲੋਕ ਸਵਰਗਾਂ-ਬੈਕੁੰਠਾਂ ਜਾਂ ਮੁਕਤੀ ਦੀ ਚਾਹ ਨਾਲ ਰੱਬ ਦੀ ਭਗਤੀ ਕਰਦੇ ਹਨ ਪਰ ਰੱਬ ਦੇ ਸੱਚੇ ਭਗਤ ਇਨ੍ਹਾਂ ਦੀ ਇੱਛਾ ਨਹੀਂ ਕਰਦੇ। ਉਨ੍ਹਾਂ ਨੂੰ ਜਦ ਵੀ ਠੰਢ ਪੈਂਦੀ ਹੈ, ਰੱਬ ਦੇ ਦੀਦਾਰ ਅਤੇ ਮਿਲਾਪ ਨਾਲ ਪੈਂਦੀ ਹੈ।

ਸੂਫ਼ੀ ਦਰਵੇਸ਼ ਰਾਬਿਆ ਬਸਰੀ ਦੇ ਬਚਨ ਹਨ, "ਐ ਖ਼ੁਦਾ! ਇਸ ਸੰਸਾਰ ਦੀਆਂ ਜੋ ਦੌਲਤਾਂ ਤੂੰ ਮੈਨੂੰ ਦੇਣੀਆਂ ਚਾਹੁੰਦਾ ਹੈਂ, ਮੇਰੇ ਦੁਸ਼ਮਣਾਂ ਨੂੰ ਦੇ ਦੇ, ਪਰਲੋਕ ਦੀਆਂ ਜੋ ਨਿਆਮਤਾਂ ਤੂੰ ਮੈਨੂੰ ਬਖ਼ਸ਼ਣੀਆਂ ਚਾਹੁੰਦਾ ਹੈਂ, ਮੇਰੇ ਦੋਸਤਾਂ ਨੂੰ ਬਖ਼ਸ਼ ਦੇ; ਮੇਰੇ ਲਈ ਤਾਂ ਤੂੰ ਹੀ ਕਾਫ਼ੀ ਹੈਂ।" ਉਹ ਕਹਿੰਦੀ ਹੈ, "ਐ ਖ਼ੁਦਾ, ਜੇ ਮੈਂ ਤੈਨੂੰ ਦੋਜ਼ਖ਼ ਦੇ ਡਰ ਕਾਰਨ ਪਿਆਰ ਕੀਤਾ ਹੈ ਤਾਂ ਮੈਨੂੰ ਦੋਜ਼ਖ਼ ਦੀ ਅੱਗ ਵਿਚ ਸਾੜੀਂ; ਜੇ ਮੈਂ ਜੰਨਤ ਦੀ ਲਾਲਸਾ ਨਾਲ ਤੇਰੀ ਬੰਦਗੀ ਕੀਤੀ ਹੈ ਤਾਂ ਮੈਨੂੰ ਜੰਨਤ ਤੋਂ ਮਹਿਰੂਮ ਰੱਖੀਂ, ਪਰ ਜੇ ਮੈਂ ਤੈਨੂੰ ਤੇਰੀ ਖ਼ਾਤਰ ਪਿਆਰ ਕੀਤਾ ਹੈ ਤਾਂ ਮੈਨੂੰ ਆਪਣੇ ਦੀਦਾਰ ਤੋਂ ਖ਼ਾਲੀ ਨਾ ਰੱਖੀਂ।"[29] ਹਜ਼ਰਤ ਈਸਾ ਕਹਿੰਦੇ ਹਨ, "ਮੇਰਾ ਪਹਿਲਾ ਅਤੇ ਵੱਡਾ ਹੁਕਮ ਇਹ ਹੈ ਕਿ ਤੁਸੀਂ ਉਸ ਪਰਮ-ਪਿਤਾ ਨੂੰ ਦਿਲ, ਜਾਨ ਅਤੇ ਮਨ-ਆਤਮਾ ਨਾਲ ਪ੍ਰੇਮ ਕਰੋ।"*

ਰੱਬ ਦਾ ਇਸ਼ਕ ਅਤੇ ਰੱਬ ਦੀ ਬੰਦਗੀ, ਬਾਬਾ ਫ਼ਰੀਦ ਦੇ ਕਲਾਮ ਦਾ ਧੁਰਾ ਹੈ। ਆਪ ਅਨੇਕ ਢੰਗ ਵਰਤ ਕੇ ਇੱਕੋ ਭਾਵ ਦ੍ਰਿੜ੍ਹਾ ਰਹੇ ਹਨ ਕਿ ਜੀਵਾਤਮਾ ਰੂਪੀ ਪ੍ਰੇਮਕਾ ਨੂੰ ਸਦਾ ਉਸ ਪਰਮਾਤਮਾ ਰੂਪੀ ਪ੍ਰੀਤਮ ਦੇ ਪ੍ਰੇਮ ਵਿਚ ਮਗਨ ਰਹਿਣਾ ਚਾਹੀਦਾ ਹੈ। ਆਪ ਕਹਿੰਦੇ ਹਨ:

ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ ॥
ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ ॥[31]

ਬਾਬਾ ਫ਼ਰੀਦ ਨੇ ਉੱਪਰ ਕਿਹਾ ਹੈ ਕਿ ਸਾਨੂੰ ਉਸ ਅੱਲਾ ਨਾਲ ਲੱਗ ਜਾਣਾ ਚਾਹੀਦਾ ਹੈ। ਏਥੇ ਆਪ ਇਹ ਕਹਿ ਰਹੇ ਹਨ ਕਿ ਉਹਦੇ ਨਾਲ ਘੁੱਟ ਕੇ 'ਗੰਢ ਚਿਤਾਵਾ' ਕਰ ਲੈਣਾ ਚਾਹੀਦਾ ਹੈ। ਗੁਰੂ ਅਰਜਨ ਦੇਵ ਜੀ ਵੀ ਕਹਿੰਦੇ ਹਨ, 'ਮੂ ਲਾਲਨ ਸਿਉ ਪ੍ਰੀਤਿ ਬਨੀ॥ ਤੋਰੀ ਨਾ ਤੂਟੈ ਛੋਰੀ ਨਾ ਛੂਟੈ ਐਸੀ ਮਾਧੋ ਖਿੰਚ ਤਨੀ॥'[32] ਅਰਥਾਤ ਐ ਪ੍ਰੀਤਮ, ਮੇਰੀ ਤੇਰੇ ਨਾਲ ਪ੍ਰੀਤ ਹੋ ਗਈ ਹੈ। ਮੈਂ ਚਾਹੁੰਦੀ ਹਾਂ ਕਿ ਮੇਰੀ ਪ੍ਰੀਤ ਸਦਾ ਕਾਇਮ ਰਹੇ ਅਤੇ ਇਸ ਵਿਚ ਕਦੇ ਕਮੀ ਨਾ ਆਵੇ।

ਆਤਮਾ ਨੇ ਗੰਢ-ਚਿਤਾਵਾ ਕਿਸ ਪ੍ਰੀਤਮ ਨਾਲ ਕਰਨਾ ਹੈ? 'ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ॥' ਉਸ ਵਾਹਦ-ਹੂ-ਲਾ-ਸ਼ਰੀਕ ਜਾਂ ਲਾਸਾਨੀ ਪ੍ਰਭੂ ਨਾਲ। ਉਹ ਵੱਡੇ ਤੋਂ ਵੱਡਾ, ਉੱਚੇ ਤੋਂ ਉੱਚਾ ਅਤੇ ਸੱਚੇ ਤੋਂ ਸੱਚਾ, ਸੁੱਚੇ ਤੋਂ ਸੁੱਚਾ ਹੈ। ਉਹਦੇ ਵਰਗਾ ਨਾ ਕੋਈ ਹੋਇਆ ਹੈ, ਨਾ ਹੋ ਹੀ ਸਕਦਾ ਹੈ। ਉਸ ਅਵਿਨਾਸ਼ੀ ਵਰ ਨੂੰ ਪਾ ਕੇ ਆਤਮਾ ਵੀ ਅਮਰ, ਅਵਿਨਾਸ਼ੀ ਪਦ ਅਤੇ ਉਸ ਨਾਲ ਜੁੜੀਆਂ ਸਭ ਖ਼ੁਸ਼ੀਆਂ ਦੀ ਭਾਗੀ ਬਣ ਜਾਵੇਗੀ।

---

* Thou shalt love the Lord thy God with all thy heart and with all thy soul, and with all thy mind. This is the first and great commandment.[30]

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥[33]

ਸੱਚੀ ਸੁਹਾਗਣ ਆਪਣੇ ਪਿਆਰੇ ਦਾ ਪਲ-ਭਰ ਦਾ ਵਿਛੋੜਾ ਵੀ ਨਹੀਂ ਸਹਾਰ ਸਕਦੀ। ਬਾਬਾ ਫ਼ਰੀਦ ਦਾ ਭਾਵ ਹੈ ਕਿ ਤੁਸੀਂ ਇਕ ਵਾਰ ਰੱਬ ਦੀ ਭਗਤੀ, ਰੱਬ ਦੇ ਪ੍ਰੇਮ ਅਤੇ ਰੱਬ ਦੇ ਮਿਲਾਪ ਦਾ ਰਸ ਚੱਖ ਕੇ ਤਾਂ ਦੇਖੋ, ਤੁਹਾਡੇ ਸਭ ਸੰਸੇ-ਭਰਮ ਆਪਣੇ ਆਪ ਖੰਭ ਲਾ ਕੇ ਉੱਡ ਜਾਣਗੇ। ਹੁਣ ਤੁਹਾਡਾ ਉਸ ਰਸ ਵੱਲ ਧਿਆਨ ਨਹੀਂ ਹੈ ਪਰ ਉਸ ਨੂੰ ਪਾ ਕੇ ਤੁਸੀਂ ਇਕ ਪਲ ਲਈ ਵੀ ਉਸ ਨੂੰ ਤਿਆਗਣ ਲਈ ਤਿਆਰ ਨਹੀਂ ਹੋਵੋਗੇ। ਗੁਰੂ ਅਮਰ ਦਾਸ ਜੀ ਦੀ ਬਾਣੀ ਹੈ:

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥
ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ॥
ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ॥[34]

ਗੁਰੂ ਸਾਹਿਬ ਸੰਦੇਸ਼ ਦਿੰਦੇ ਹਨ ਕਿ ਰੱਬ ਰੂਪੀ ਪ੍ਰੀਤਮ ਨਾਲ ਲੱਗੋ ਕਿਉਂਕਿ ਉਹ ਸਰਬ-ਸਮਰਥ ਹੈ। ਉਸ ਸੁਆਮੀ ਦੇ ਲੜ ਲੱਗਿਆਂ ਤੁਹਾਡੇ ਸਭ ਕਾਰਜ ਰਾਸ ਹੋ ਜਾਣਗੇ ਭਾਵ ਜਿਸ ਅਨੰਦ ਦੀ ਤਲਾਸ਼ ਵਿਚ ਦਰ-ਦਰ ਭਟਕ ਰਹੇ ਹੋ, ਤੁਸੀਂ ਸਹਿਜੇ ਹੀ ਉਸ ਪਰਮ-ਅਨੰਦ ਦੇ ਭਾਗੀ ਬਣ ਜਾਵੋਗੇ। ਇਹ ਪੁੱਛਣ ਦੀ ਬਜਾਏ ਕਿ ਰੱਬ ਨਾਲ ਕਿਉਂ ਲੱਗੀਏ, ਇਹ ਸੋਚੋ ਕਿ ਅਜਿਹੇ ਸਰਬ-ਸ਼ਕਤੀਮਾਨ, ਪੂਰਨ ਅਤੇ ਅਨੰਦ-ਰੂਪ ਪ੍ਰਭੂ ਨਾਲ ਛੇਤੀ ਤੋਂ ਛੇਤੀ ਕਿਉਂ ਨਾਂ ਲੱਗੀਏ। ਇਸ ਲਈ ਆਪ 'ਸਦਾ ਰਹੁ ਹਰਿ ਨਾਲੇ' ਦਾ ਸੰਦੇਸ਼ ਦਿੰਦੇ ਹਨ।

**'ਫਰੀਦਾ ਕੰਤੁ ਰੰਗਾਵਲਾ'**

ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ॥
ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ॥[35]

ਅੱਲਾ ਰੂਪੀ ਵੱਡੇ ਤੋਂ ਵੱਡਾ ਅਤੇ ਉੱਚੇ ਤੋਂ ਉੱਚਾ ਕੰਤ ਜਾਂ ਸੱਜਣ-ਸੁਆਮੀ ਅਤੀ ਰੰਗਲਾ, ਅਤੀ ਸੁੰਦਰ ਅਤੇ ਅਤੀ ਪਿਆਰਾ ਹੈ। ਸਦਾ ਨਵਾਂ-ਨਵੇਲਾ ਰਹਿਣ ਵਾਲਾ ਉਹ ਬੇਗ਼ਰਜ਼, ਨਿਰਭਉ, ਨਿਸਚਿੰਤ ਪ੍ਰੀਤਮ, ਸੁੰਦਰਤਾ, ਪ੍ਰੇਮ ਅਤੇ ਅਨੰਦ ਦਾ ਅਥਾਹ ਸੋਮਾ ਹੈ। ਉਹਦੇ ਵਾਂਗ ਹੀ ਉਹਦਾ ਪ੍ਰੇਮ ਅਤੇ ਉਹਦੀ ਦਇਆ ਵੀ ਅਨੰਤ ਤੇ ਅਥਾਹ ਹੈ। 'ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ' ਭਾਵ ਜੀਵਾਤਮਾ ਰੂਪੀ ਪਤਨੀ ਨੂੰ ਚਾਹੀਦਾ ਹੈ ਕਿ ਉਹ ਮਨਮੋਹਣੇ, ਅਲਬੇਲੇ ਪ੍ਰੀਤਮ ਨੂੰ ਪ੍ਰੇਮ ਦੇ ਸ਼ਿੰਗਾਰ ਦੁਆਰਾ ਪ੍ਰਸੰਨ ਕਰਨ ਦਾ ਜਤਨ ਕਰੇ।

ਕਬੀਰ ਸਾਹਿਬ ਕਹਿੰਦੇ ਹਨ, 'ਕਬੀਰ ਕੋ ਠਾਕੁਰੁ ਅਨਦ ਬਿਨੋਦੀ॥'[36] ਗੁਰੂ ਨਾਨਕ ਸਾਹਿਬ ਕਹਿੰਦੇ ਹਨ, 'ਸਤਿ ਸੁਹਾਣੁ ਸਦਾ ਮਨਿ ਚਾਉ॥'[37] ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, 'ਹਉ ਨਾ ਛੋਡਉ ਕੰਤ ਪਾਸਰਾ॥ ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ॥'[38] ਉਹ ਸੱਚਾ ਹੈ, ਸੋਹਣਾ ਹੈ ਅਤੇ ਅਨੰਦ-ਰੂਪ ਹੈ। ਰਿਸ਼ੀਆਂ-ਮੁਨੀਆਂ ਨੇ ਵੀ ਉਸਨੂੰ ਸਤਿ, ਚਿਤ, ਅਨੰਦ ਕਿਹਾ ਹੈ, ਭਾਵ ਉਹ ਅਜਰ-ਅਮਰ ਹੈ; ਗਿਆਨ-ਰੂਪ ਅਤੇ ਅਨੰਦ-ਰੂਪ ਹੈ। ਸੰਤ-ਮਹਾਤਮਾਂ ਸਮਝਾਉਣਾ ਚਾਹੁੰਦੇ ਹਨ ਕਿ ਉਹ ਪ੍ਰਭੂ ਸੁੰਦਰਤਾ, ਪ੍ਰਸੰਨਤਾ ਅਤੇ ਖੇੜੇ ਦਾ ਅਨੰਤ ਭੰਡਾਰ ਹੈ। ਆਤਮਾ ਦੇ ਲਈ, ਅਜਿਹੇ ਗੁਣ-ਨਿਧਾਨ ਸੁਆਮੀ ਦੀ ਸੁਪਤਨੀ ਬਣਨ ਤੋਂ ਵੱਡਾ ਸੁਭਾਗ ਹੋਰ ਕੀ ਹੋ ਸਕਦਾ ਹੈ?

ਬਾਬਾ ਫ਼ਰੀਦ ਨੇ ਬਹੁਤ ਸਾਰੇ ਸ਼ਲੋਕਾਂ ਵਿਚ ਉਸ ਪ੍ਰਭੂ ਨੂੰ ਪਿਆਰਾ ਕੰਤ, ਸਾਂਈ, ਸ਼ਹੁ, ਪਿਰ, ਸੁਹਾਗ, ਮਾਲਕ, ਸਾਹਿਬ, ਸੱਜਣ, ਧਨੀ ਆਦਿ ਕਹਿ ਕੇ ਸਲਾਹਿਆ ਹੈ। ਇਹ ਸਭ ਸ਼ਬਦ ਆਤਮਾ ਅਤੇ ਪਰਮਾਤਮਾ ਦੇ ਪਿਆਰ ਦੇ ਡੂੰਘੇ ਅਤੇ ਅਟੁੱਟ ਰਿਸ਼ਤੇ ਨੂੰ ਪ੍ਰਗਟਾਉਂਦੇ ਹਨ। ਇਸਤਰੀ ਦੀ ਹਸਤੀ ਅਤੇ ਖ਼ੁਸ਼ੀ ਪੂਰੀ ਤਰ੍ਹਾਂ ਪਤੀ ਉੱਤੇ ਨਿਰਭਰ ਹੁੰਦੀ ਹੈ। ਇਸਤਰੀ ਨੂੰ ਸੁੰਦਰ ਤੋਂ ਸੁੰਦਰ ਵਸਤਰ, ਸੋਲਾਂ ਸ਼ਿੰਗਾਰ, ਉੱਚੇ ਮਹਲ ਅਤੇ ਬੇਸ਼ੁਮਾਰ ਦਾਸ-ਦਾਸੀਆਂ ਕਿਉਂ ਨਾ ਮਿਲ ਜਾਣ, ਉਹਨੂੰ ਜਦ ਵੀ ਸੱਚਾ ਸੁਖ ਮਿਲਦਾ ਹੈ, ਪਤੀ ਦੇ ਵਸਾਲ ਅਤੇ ਪਿਆਰ ਤੋਂ ਮਿਲਦਾ ਹੈ। ਪਤੀ ਤੋਂ ਵਿਛੜੀ ਇਸਤਰੀ ਲਈ ਸਭ ਸੁਖ ਵਿਅਰਥ ਹਨ ਜਦ ਕਿ ਪਤੀ ਦੇ ਮਿਲਾਪ ਦੇ ਅਨੰਦ ਵਿਚ ਮਸਤ ਪਤਨੀ ਬਾਕੀ ਸਭ ਸੁੱਖਾਂ ਤੋਂ ਬੇਨਿਆਜ਼ ਹੈ। ਇਸੇ ਤਰ੍ਹਾਂ ਜੀਵਾਤਮਾਂ ਰੂਪੀ ਪਤਨੀ ਨੂੰ ਜਦ ਵੀ ਸੱਚਾ ਸੁਖ ਮਿਲਦਾ ਹੈ, ਪਰਮਾਤਮਾ ਦੇ ਮਿਲਾਪ ਵਿੱਚੋਂ ਮਿਲਦਾ ਹੈ, ਮਾਇਆਵੀ ਸ਼ਕਲਾਂ-ਪਦਾਰਥਾਂ ਵਿੱਚੋਂ ਨਹੀਂ। ਬਾਬਾ ਫ਼ਰੀਦ ਕਹਿੰਦੇ ਹਨ:

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥
ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥[39]

ਕਿਸੇ ਸੁੰਦਰੀ ਨੂੰ ਸਭ ਤੋਂ ਵੱਧ ਚਿੰਤਾ ਆਪਣੇ ਹੁਸਨ ਅਤੇ ਆਪਣੀ ਜਵਾਨੀ ਦੀ ਹੁੰਦੀ ਹੈ। ਪਰ ਰੱਬ ਦੀ ਪਿਆਰੀ ਜੀਵਾਤਮਾ ਨੂੰ ਸਿਰਫ਼ ਇਸ ਗੱਲ ਦੀ ਚਿੰਤਾ ਹੁੰਦੀ ਹੈ ਕਿ ਮੇਰੀ ਪ੍ਰੀਤ ਨਿਰਬਲ ਨਾ ਹੋ ਜਾਵੇ। ਉਹਨੂੰ ਪ੍ਰੀਤਮ ਦੀ ਪ੍ਰੀਤ ਹੀ ਆਪਣੇ ਜੀਵਨ ਦਾ ਮੂਲ ਆਧਾਰ ਪ੍ਰਤੀਤ ਹੁੰਦੀ ਹੈ। ਪ੍ਰੇਮ ਤੋਂ ਬਿਨਾਂ ਉਹਦਾ ਸੁੱਕਾ, ਮੁਰਝਾਇਆ ਜੀਵਨ ਅਤੇ ਜਵਾਨੀ ਕੌਡੀ ਕੀਮਤ ਦੇ ਨਹੀਂ ਰਹਿ ਜਾਂਦੇ।

ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ॥
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ॥[40]

ਬਾਬਾ ਫ਼ਰੀਦ ਕਹਿੰਦੇ ਹਨ ਕਿ ਆਪਣੇ ਵੱਲੋਂ ਤਾਂ ਸਭ ਹੀ ਰੱਬ ਦੇ ਭਗਤ ਹੋਣ ਦਾ ਦਾਅਵਾ ਕਰਦੇ ਹਨ ਪਰ ਜਦ ਤਕ ਉਨ੍ਹਾਂ ਦਾ ਸੱਚ-ਮੁੱਚ ਪ੍ਰੀਤਮ ਨਾਲ ਮਿਲਾਪ ਨਹੀਂ ਹੋ ਜਾਂਦਾ, ਉਨ੍ਹਾਂ ਦੀ ਨਾ ਪੇਕੇ ਘਰ ਭਾਵ, ਇਸ ਲੋਕ ਵਿਚ, ਪੁੱਛ-ਪਰਤੀਤ ਹੁੰਦੀ ਹੈ, ਨਾ ਸਹੁਰੇ ਘਰ ਭਾਵ, ਪਰਲੋਕ ਵਿਚ। ਲੋਕ ਅਤੇ ਪਰਲੋਕ ਦੋਹਾਂ ਵਿਚ ਸੁਖ-ਸ਼ਾਂਤੀ ਅਤੇ ਮਾਣ-ਸਨਮਾਨ ਦਾ ਇੱਕੋ-ਇਕ ਸਾਧਨ ਉਸ ਪਿਆਰੇ ਪ੍ਰਭੂ ਦਾ ਰਹਿਮਤ ਭਰਿਆ ਪ੍ਰੇਮ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥[41]

ਬਿਰਹਾ-ਕੁੱਠੀ ਪ੍ਰੇਮਕਾ ਲਈ ਸੁੰਦਰ ਪਲੰਘ ਅਤੇ ਸੁਖਦਾਈ ਵਿਛਾਉਣੇ ਵੀ ਚਿੰਤਾਵਾਂ ਅਤੇ ਹੌਕਿਆਂ-ਹਾਵਿਆਂ ਦਾ ਕਾਰਨ ਸਿੱਧ ਹੁੰਦੇ ਹਨ। ਉਹ ਪਲ-ਪਲ ਪ੍ਰੀਤਮ ਦਾ ਧਿਆਨ ਆਪਣੇ ਚਿਤਾ ਸਮਾਨ ਦੁਖਦਾਈ ਜੀਵਨ ਵੱਲ ਦਵਾਉਂਦੀ ਹੈ ਅਤੇ ਉਹਦੀ ਰਹਿਮਤ ਲਈ ਬੇਨਤੀਆਂ ਕਰਦੀ ਹੈ।

ਫਰੀਦਾ ਜੇ ਮੈਂ ਹੋਦਾ ਵਾਰਿਆ ਮਿਤਾ ਆਇੜਿਆਂ ॥
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥[42]

ਆਪ ਕਹਿੰਦੇ ਹਨ ਕਿ ਜੇ ਮੈਂ ਆਪਣੇ ਪਿਆਰੇ ਤੋਂ ਕੁਝ ਲੁਕਾ ਕੇ ਰੱਖਾਂ ਜਾਂ ਮੈਂ ਆਪਣਾ ਸਭ ਕੁਝ ਉਸ ਤੋਂ ਨਾ ਵਾਰਾਂ ਤਾਂ ਮੈਂ ਇਸ ਤਰ੍ਹਾਂ ਜਲ-ਬਲ ਜਾਵਾਂ ਜਿਵੇਂ ਮਜੀਠ ਅੱਗ ਵਿਚ ਜਲ ਜਾਂਦਾ ਹੈ। ਆਪ ਦਾ ਭਾਵ ਹੈ ਕਿ ਸੱਚਾ ਆਸ਼ਕ ਆਪਣਾ ਸਭ ਕੁਝ ਆਪਣੇ ਪਿਆਰੇ ਉੱਤੇ ਵਾਰ ਦਿੰਦਾ ਹੈ। ਉਹ ਪ੍ਰੀਤਮ ਲਈ ਕੀਤੀ ਕੁਰਬਾਨੀ ਨੂੰ ਸੱਚੇ ਸੁਖ ਦਾ ਸਰੋਤ ਸਮਝਦਾ ਹੈ ਅਤੇ ਉਸ ਤੋਂ ਅਚੇਤ ਰਹਿਣ ਨੂੰ ਅੱਗ ਵਿਚ ਸੜਨ ਸਮਾਨ ਮੰਨਦਾ ਹੈ।

**'ਵਿਸਰਿਆ ਜਿਨ੍ ਨਾਮੁ'**

ਬਾਬਾ ਫ਼ਰੀਦ ਕਹਿੰਦੇ ਹਨ:

ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥[43]

ਆਪ ਖ਼ਬਰਦਾਰ ਕਰਦੇ ਹਨ ਕਿ ਜੇ ਤੁਸੀਂ ਉਸ ਪ੍ਰੀਤਮ ਦੇ ਪ੍ਰੇਮ ਦੇ ਰੰਗ ਵਿਚ ਰੰਗੇ ਹੋਏ ਹੋ ਤਾਂ ਤੁਸੀ ਸੱਚੇ ਪ੍ਰੇਮੀ ਹੋ। ਜੇ ਤੁਸੀਂ ਰੱਬ ਜਾਂ ਉਹਦੇ ਨਾਮ ਦੀ ਮੁਹੱਬਤ ਵਿਸਾਰ ਕੇ ਮਾਇਆਵੀ ਸੰਸਾਰ ਦੇ ਸ਼ਕਲਾਂ-ਪਦਾਰਥਾਂ ਦੇ ਮੋਹ ਵਿਚ ਫਸੇ ਹੋਏ ਹੋ ਤਾਂ ਤੁਸੀਂ ਧਰਤੀ ਉੱਤੇ ਭਾਰ ਹੋ ਅਤੇ ਇਉਂ ਸਮਝੋ ਕਿ ਤੁਹਾਡਾ ਮਨੁੱਖ ਜਨਮ ਢੰਗ ਦੇ ਭਾੜੇ ਬਰਬਾਦ ਹੋ ਗਿਆ। ਆਪਣਾ ਜਨਮ ਸਫਲ ਕਰਨ ਲਈ ਰੱਬ ਅਤੇ ਉਸਦੇ ਨਾਮ ਨੂੰ, ਆਪਣੀ ਜ਼ਿੰਦਗੀ ਦਾ ਆਧਾਰ ਬਣਾ ਲਵੋ।

ਇਸ ਸਮੇਂ ਸਾਡਾ ਹਰ ਇਕ ਦਾ ਪਿਆਰ ਮਾਤਾ-ਪਿਤਾ, ਪਤੀ-ਪਤਨੀ, ਪੁੱਤਰਾਂ-ਧੀਆਂ, ਮਿੱਤਰਾਂ-ਸੰਬੰਧੀਆਂ ਆਦਿ ਤਕ ਸੀਮਤ ਨਾ ਰਹਿ ਕੇ, ਕੌਮਾਂ, ਮਜ਼੍ਹਬਾਂ, ਮੁਲਕਾਂ ਤਕ ਫੈਲਿਆ ਹੋਇਆ ਹੈ। ਅਸੀਂ ਸਾਹ-ਸਾਹ ਨਾਲ ਦੁਨਿਆਵੀ ਦੌੜ-ਭੱਜ ਦਾ ਹਿੱਸਾ ਬਣੇ ਰਹਿੰਦੇ ਹਾਂ। ਜਦ ਬਾਬਾ ਫ਼ਰੀਦ ਜਾਂ ਦੂਜੇ ਮਹਾਤਮਾਂ ਸਾਨੂੰ ਆਪਣਾ ਮੂੰਹ ਬਿਲਕੁਲ ਉਲਟ ਦਿਸ਼ਾ ਵੱਲ ਮੋੜਨ ਦਾ ਸੰਦੇਸ਼ ਦਿੰਦੇ ਹਨ ਤਾਂ ਅਸੀਂ ਹੈਰਾਨ ਹੁੰਦੇ ਹਾਂ ਅਤੇ ਸਾਡੇ ਮਨ ਵਿੱਚੋਂ ਇਹ ਪ੍ਰਸ਼ਨ ਉੱਠਦਾ ਹੈ ਕਿ ਆਖ਼ਰ ਇਸ ਤਰ੍ਹਾਂ ਕਿਉਂ ਕੀਤਾ ਜਾਵੇ? ਅਸੀਂ ਸੋਚਦੇ ਹਾਂ ਕਿ ਬੇਸ਼ਕ ਰੱਬ ਬਾਰੇ ਸੁਣਿਆ ਤਾਂ ਬਹੁਤ ਕੁਝ ਹੈ ਪਰ ਖ਼ੁਦ ਤਾਂ ਰੱਬ ਨੂੰ ਨਹੀਂ ਦੇਖਿਆ। ਜੋ ਕੁਝ ਸਾਨੂੰ ਸਾਖਿਆਤ ਨਜ਼ਰ ਆ ਰਿਹਾ ਹੈ ਅਤੇ ਜਿਸ ਵਿੱਚੋਂ ਸਾਨੂੰ ਨਿੱਘ, ਪਿਆਰ ਅਤੇ ਸੁਖ-ਆਰਾਮ ਮਿਲ ਰਿਹਾ ਹੈ, ਉਸ ਨੂੰ ਤਿਆਗ ਕੇ ਉਸ ਚੀਜ਼ ਵੱਲ ਕਿਵੇਂ ਤੁਰ ਪਈਏ ਜਿਸ ਬਾਰੇ ਭਰੋਸੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ? ਬਾਬਾ ਫ਼ਰੀਦ ਨੇ ਇਸ ਸੰਸੇ ਦਾ ਬਹੁਤ ਸੁੰਦਰ ਸਮਾਧਾਨ ਕੀਤਾ ਹੈ।

'ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ' ਆਪ ਰੱਬ ਨੂੰ ਸੱਚ ਕਹਿ ਕੇ ਬਿਆਨ ਕਰ ਰਹੇ ਹਨ। ਆਪ ਆਪਣੀ ਬਾਣੀ ਦੇ ਇਕ ਹੋਰ ਪ੍ਰਸੰਗ ਵਿਚ ਕਹਿੰਦੇ ਹਨ, 'ਸਭਨਾ ਮੈ ਸਚਾ ਧਣੀ॥'[44] ਉਹ ਸੱਚਾ ਖ਼ੁਦਾਵੰਦ ਸਭ ਦੇ ਅੰਦਰ ਸਮਾਇਆ ਹੋਇਆ ਹੈ। ਆਪ ਦਾ ਭਾਵ ਹੈ ਕਿ ਰੱਬ ਦੀ ਹਸਤੀ, ਉਸਦਾ ਵਜੂਦ, ਉਸਦੀ ਹੋਂਦ ਪਰਮਸਤਿ ਹੈ। ਅਰਬੀ ਭਾਸ਼ਾ ਵਿਚ ਅੱਲਾ ਦਾ ਇਕ ਅਰਥ 'ਸੱਚਾ ਵਜੂਦ', 'ਸੱਚੀ ਹਸਤੀ' ਵੀ ਹੈ; ਉਹ ਰੱਬ ਜਿਸਦੀ ਹਸਤੀ, ਜਿਸਦਾ ਵਜੂਦ ਇਕ ਹਕੀਕਤ ਹੈ।

ਬਾਬਾ ਫ਼ਰੀਦ ਅਤੇ ਦੂਜੇ ਪੀਰ-ਫ਼ਕੀਰ ਇਹ ਗੂੜ੍ਹ ਭੇਦ ਪ੍ਰਗਟ ਕਰਦੇ ਹਨ ਕਿ ਨਾ ਕੇਵਲ ਰੱਬ ਦਾ ਵਜੂਦ ਸਤਿ ਹੈ ਸਗੋਂ ਉਹਦੀ ਹਸਤੀ ਅਤੇ ਵਜੂਦ ਹੀ ਸਦਾ ਕਾਇਮ ਰਹਿਣ ਵਾਲਾ ਇੱਕੋ-ਇਕ ਸੱਚ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, 'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥'[45] ਉਹ ਖ਼ੁਦਾਵੰਦ ਭੂਤ, ਭਵਿਖ ਅਤੇ ਵਰਤਮਾਨ ਤਿੰਨਾਂ ਕਾਲਾਂ ਵਿਚ ਸਦਾ ਥਿਰ ਰਹਿਣ ਵਾਲਾ ਇੱਕੋ-ਇਕ ਸੱਚ ਹੈ। ਆਪ ਕਹਿੰਦੇ ਹਨ, 'ਹੈ ਭੀ ਹੋਸੀ ਜਾਇ ਨਾ ਜਾਸੀ ਰਚਨਾ ਜਿਨਿ ਰਚਾਈ॥'[46] ਉਹ ਸਦਾ ਥਿਰ ਹੈ। ਗੁਰੂ ਅਮਰ ਦਾਸ ਜੀ ਕਹਿੰਦੇ ਹਨ, 'ਨਿਹਚਲੁ ਏਕੁ ਸਦਾ ਸਚੁ ਸੋਈ॥'[47] ਉਹ ਰੱਬ ਕਦੇ ਨਾ ਬਦਲਣ ਵਾਲਾ ਅਤੇ ਸਦਾ, ਇਕ ਰੰਗ, ਇਕ ਰਸ ਅਤੇ ਇਕ ਰੂਪ ਰਹਿਣ ਵਾਲਾ ਪਰਮ ਤੱਤ ਹੈ, ਇਸ ਲਈ ਸਾਨੂੰ ਉਸ ਨਾਲ ਪਿਆਰ ਕਰਨਾ ਚਾਹੀਦਾ ਹੈ।

ਕੁਝ ਲੋਕ ਕਹਿੰਦੇ ਹਨ ਕਿ ਰੱਬ ਇਕ ਕਲਪਨਾ ਜਾਂ ਸਿਧਾਂਤ ਹੈ। ਕੁਝ ਲੋਕ ਕਹਿੰਦੇ ਹਨ ਕਿ ਸੰਸਾਰ ਦੀਆਂ ਸਭ ਖ਼ਾਮੀਆਂ ਅਤੇ ਕਮਜ਼ੋਰੀਆਂ ਤੋਂ ਉਪਰਲੀ

ਕਾਲਪਨਿਕ ਅਵਸਥਾ ਦਾ ਨਾਂ ਰੱਬ ਹੈ। ਕੁਝ ਹੋਰ ਇਹ ਮੰਨ ਕੇ ਚੱਲਦੇ ਹਨ ਕਿ ਜਿਨ੍ਹਾਂ ਨੇਮਾਂ ਦੇ ਆਧਾਰ ਤੇ ਸ੍ਰਿਸ਼ਟੀ ਚੱਲ ਰਹੀ ਹੈ, ਉਹੀ ਇਕ ਤਰ੍ਹਾਂ ਦਾ ਰੱਬ ਹਨ। ਬਹੁਤ ਸਾਰੇ ਲੋਕ ਰੱਬ ਦੀ ਹਸਤੀ ਤੋਂ ਹੀ ਮੁਨਕਰ ਹਨ। ਉਹ ਕਹਿੰਦੇ ਹਨ ਕਿ ਦ੍ਰਿਸ਼ਟਮਾਨ ਪਦਾਰਥਕ ਜਗਤ ਆਪਣੇ ਆਪ ਵਿਚ ਪੂਰਨ ਹੈ; ਇਸ ਤੋਂ ਉੱਪਰ ਅਤੇ ਪਰੇ ਕਿਸੇ ਅਦ੍ਰਿਸ਼ਟ ਜਗਤ ਅਤੇ ਰੱਬ ਦੀ ਕਲਪਨਾ ਕਰਨਾ ਵਿਅਰਥ ਹੈ। ਪਦਾਰਥਵਾਦੀ ਫ਼ਲਸਫ਼ੇ ਵਿਚ ਵਿਸ਼ਵਾਸ ਰੱਖਣ ਵਾਲੇ ਲੋਕ ਚੇਤਨਾ ਨੂੰ ਵੀ ਪਦਾਰਥ ਦੀ ਹੀ ਵਿਕਸਿਤ ਅਵਸਥਾ ਮੰਨਦੇ ਹਨ। ਉਹ ਨਾ ਰੱਬ ਨੂੰ ਮੰਨਦੇ ਹਨ ਅਤੇ ਨਾ ਹੀ ਕਿਸੇ ਅਦ੍ਰਿਸ਼ਟ, ਅਵਿਨਾਸ਼ੀ ਸੂਖਮ  ਰੂਹਾਨੀ ਜਗਤ ਨੂੰ।

ਇਸ ਤੋਂ ਉਲਟ ਬਾਬਾ ਫ਼ਰੀਦ ਅਤੇ ਹੋਰ ਸੰਤ-ਮਹਾਤਮਾਂ ਸਮਝਾਉਂਦੇ ਹਨ ਕਿ ਰੱਬ ਹੀ ਸਦਾ ਕਾਇਮ ਰਹਿਣ ਵਾਲਾ ਇੱਕੋ-ਇਕ ਸੱਚ ਹੈ। ਬਾਕੀ ਜੋ ਕੁਝ ਹੈ, ਚਲਾਇਮਾਨ ਅਤੇ ਨਾਸ਼ਵਾਨ ਹੈ। ਬਾਬਾ ਫ਼ਰੀਦ ਬਾਰ-ਬਾਰ ਇਸ ਗੱਲ ਉੱਤੇ ਜ਼ੋਰ ਦਿੰਦੇ ਹਨ ਕਿ ਬਦਲਣਹਾਰ ਅਤੇ ਨਾਸ਼ਵਾਨ ਸ਼ਕਲਾਂ-ਪਦਾਰਥਾਂ ਦਾ ਸੁਖ ਵੀ ਬਦਲਣਹਾਰ ਅਤੇ ਬਿਨਸਨਹਾਰ ਹੀ ਹੋ ਸਕਦਾ ਹੈ। ਵਕਤ ਪਾ ਕੇ ਜਾਂ ਤਾਂ ਵਸਤਾਂ ਅਤੇ ਵਿਅਕਤੀ ਸਾਨੂੰ ਛੱਡ ਜਾਂਦੇ ਹਨ ਜਾਂ ਅਸੀਂ ਉਨ੍ਹਾਂ ਨੂੰ ਛੱਡ ਜਾਂਦੇ ਹਾਂ। ਇਸ ਲਈ ਸਾਨੂੰ ਉਨ੍ਹਾਂ ਤੋਂ ਸਦੀਵੀ ਸੁਖ ਨਸੀਬ ਨਹੀਂ ਹੋ ਸਕਦਾ। ਇਸ ਵਿਸ਼ੇ ਬਾਰੇ ਅਗਲੇ ਅਧਿਆਇ ਵਿਚ ਵਿਸਤਾਰਪੂਰਵਕ ਵਿਚਾਰ ਕੀਤਾ ਗਿਆ ਹੈ।

ਸੰਸਾਰ ਦੇ ਇਤਿਹਾਸ ਉੱਤੇ ਨਜ਼ਰ ਮਾਰਿਆਂ ਪਤਾ ਲੱਗਦਾ ਹੈ ਕਿ ਸਮੇਂ-ਸਮੇਂ ਹਜ਼ਾਰਾਂ ਫ਼ਿਲਾਸਫ਼ੀਆਂ, ਹਜ਼ਾਰਾਂ ਸਿਧਾਂਤ, ਹਜ਼ਾਰਾਂ ਕਿਸਮ ਦੇ ਰਾਜ-ਪ੍ਰਬੰਧ, ਹਜ਼ਾਰਾਂ ਸਿਆਸੀ ਅਤੇ ਭਾਈਚਾਰਕ ਜਥੇਬੰਦੀਆਂ ਹੋਂਦ ਵਿਚ ਆਈਆਂ। ਉਨ੍ਹਾਂ ਸਭ ਦਾ ਇੱਕੋ-ਇਕ ਸਾਂਝਾ ਮੰਤਵ ਮਨੁੱਖ ਨੂੰ ਸੱਚਾ, ਸਦੀਵੀ ਅਤੇ ਪੂਰਨ ਸੁਖ ਦੇਣਾ ਸੀ ਪਰ ਉਨ੍ਹਾਂ ਵਿੱਚੋਂ ਕਿਸੇ ਨੂੰ ਵੀ ਇਸ ਮਨੋਰਥ ਦੀ ਸਿੱਧੀ ਵਿਚ ਸਫਲਤਾ ਨਾ ਮਿਲੀ। ਕਾਰਨ? ਸੰਸਾਰ ਵੀ ਅਧੂਰਾ ਅਤੇ ਪਰਿਵਰਤਨਸ਼ੀਲ ਹੈ ਅਤੇ ਫ਼ਲਸਫ਼ੇ ਜਾਂ ਸਿਧਾਂਤ ਵੀ ਅਧੂਰੇ ਅਤੇ ਪਰਿਵਰਤਨਸ਼ੀਲ ਹਨ। ਫ਼ਲਸਫ਼ੇ, ਸਿਧਾਂਤ ਅਤੇ ਰਾਜ-ਪ੍ਰਬੰਧ ਬਣਦੇ ਪਿੱਛੋਂ ਹਨ ਤੇ ਬਦਲ ਪਹਿਲੋਂ ਜਾਂਦੇ ਹਨ। ਨਾ ਸੰਸਾਰ ਥਿਰ ਹੈ ਅਤੇ ਨਾ ਹੀ ਇਸ ਦੀ ਕੋਈ ਵਸਤੂ ਥਿਰ ਹੈ। ਨਾ ਪਹਿਲੋਂ ਸਾਰੇ ਸੰਸਾਰ ਨੂੰ ਸਦਾ ਲਈ ਪੂਰਨ ਸੁਖ ਪ੍ਰਦਾਨ ਕਰਨ ਵਾਲਾ ਕੋਈ ਪ੍ਰਬੰਧ ਸਿਰਜਿਆ ਜਾ ਸਕਿਆ ਹੈ ਅਤੇ ਨਾ ਅੱਗੋਂ ਹੀ ਸਿਰਜਿਆ ਜਾ ਸਕੇਗਾ। ਜਿਸ ਜਗਤ ਨੂੰ ਇਸਦੇ ਕਰਤਾ ਨੇ ਖ਼ੁਦ ਨਾਸ਼ਵਾਨ ਅਤੇ ਅਧੂਰਾ ਬਣਾਇਆ ਹੈ, ਉਸ ਵਿੱਚੋਂ ਪੂਰਨ ਅਤੇ ਸਦੀਵੀ ਸੁਖ ਮਿਲਣ ਦੀ ਆਸ ਰੱਖਣਾ ਵਿਅਰਥ ਹੈ। ਸੰਸਾਰ ਸਦਾ ਸੰਘਰਸ਼ ਦਾ ਅਖਾੜਾ ਰਿਹਾ

ਹੈ ਅਤੇ ਅੱਗੇ ਵੀ ਰਹੇਗਾ। ਕਾਮਲ ਦਰਵੇਸ਼ ਸੰਸਾਰ ਦੇ ਸੁਧਾਰ ਲਈ ਨਹੀਂ, ਜੀਵਾਂ ਦੇ ਉੱਧਾਰ ਲਈ ਸੰਸਾਰ ਵਿਚ ਆਉਂਦੇ ਹਨ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ॥
ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ॥[48]

ਬਾਬਾ ਫ਼ਰੀਦ ਦੀ ਤਰ੍ਹਾਂ ਗੁਰੂ ਅਰਜਨ ਸਾਹਿਬ ਅਤੇ ਸੰਸਾਰ ਦੇ ਦੂਸਰੇ ਸਭ ਗੁਰੂ-ਪੀਰ ਉਪਦੇਸ਼ ਦਿੰਦੇ ਹਨ ਕਿ ਅਸੀਂ ਸੰਸਾਰ ਨੂੰ ਪੂਰਨ ਨਹੀਂ ਬਣਾ ਸਕਦੇ ਪਰ ਉਸ ਪੂਰਨ ਪ੍ਰਭੂ ਨਾਲ ਲਿਵ ਜੋੜ ਕੇ ਜੀਵ ਜ਼ਰੂਰ ਪੂਰਨਤਾ ਪ੍ਰਾਪਤ ਕਰ ਸਕਦਾ ਹੈ।

**'ਜਾਇ ਮਿਲਾ ਤਿਨਾ ਸਜਣਾ'**

ਪਰਮਾਤਮਾ ਪੂਰਨ ਹੈ। ਜੀਵਾਤਮਾ ਦੀ ਪੂਰਨਤਾ ਵੀ ਪਰਮਾਤਮਾ ਨਾਲ ਮਿਲਾਪ ਉੱਤੇ ਨਿਰਭਰ ਹੈ ਅਤੇ ਉਸ ਨੂੰ ਪੂਰਨ ਸ਼ਾਂਤੀ ਵੀ ਪ੍ਰਭੂ ਰੂਪੀ ਪ੍ਰੀਤਮ ਨਾਲ ਮਿਲਾਪ ਤੋਂ ਹੀ ਮਿਲ ਸਕਦੀ ਹੈ। ਇਸ ਲਈ ਬਾਬਾ ਫ਼ਰੀਦ ਕਹਿੰਦੇ ਹਨ:

1. ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥
   ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥[49]
2. ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥
   ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥[50]

ਏਥੇ ਗਲੀ ਤੋਂ ਭਾਵ ਸੰਸਾਰ ਅਤੇ ਚਿੱਕੜ ਤੇ ਮੀਂਹ ਤੋਂ ਭਾਵ ਰਾਹ ਦੀਆਂ ਰੁਕਾਵਟਾਂ ਤੋਂ ਹੈ। ਕੰਬਲੀ ਦਾ ਭਿੱਜਣਾ ਵੀ ਰਾਹ ਵਿਚ ਆਉਣ ਵਾਲੇ ਸੰਕਟਾਂ ਦਾ ਸੰਕੇਤ ਦਿੰਦਾ ਹੈ। ਪ੍ਰੇਮੀ ਸਾਧਕ ਨੂੰ ਰਾਹ ਵਿਚ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਪਰ ਨਾ ਉਹ ਰਾਹ ਦੀਆਂ ਰੁਕਾਵਟਾਂ ਦਾ ਗਿਲਾ ਕਰਦਾ ਹੈ ਅਤੇ ਨਾ ਹੀ ਲੰਮੇ ਸਫ਼ਰ ਦਾ। ਰੱਬ ਦਾ ਸੱਚਾ ਭਗਤ ਰੱਬ ਦੇ ਭਾਣੇ ਦੀ ਮੂਰਤ ਬਣ ਕੇ ਦੁੱਖ ਅਤੇ ਸੁਖ ਦੋਹਾਂ ਵਿਚ ਸਮਾਨ ਭਾਵ ਨਾਲ ਬੰਦਗੀ ਵਿਚ ਜੁਟਿਆ ਰਹਿੰਦਾ ਹੈ।

'ਅਲਹ ਵਰਸਉ ਮੇਹੁ' ਤੋਂ ਸੁਝਾਅ ਮਿਲਦਾ ਹੈ ਕਿ ਮਿਲਾਪ ਦੀ ਚਾਹ ਪੈਦਾ ਕਰਨ ਵਾਲਾ ਵੀ ਉਹ ਖ਼ੁਦ ਹੈ ਅਤੇ ਰਾਹ ਵਿਚ ਸੰਕਟ ਖੜ੍ਹੇ ਕਰਨ ਵਾਲਾ ਵੀ ਉਹੀ ਹੈ। 'ਜਾਇ ਮਿਲਾ ਤਿਨਾ ਸਜ਼ਣਾ' ਪ੍ਰੇਮੀ, ਪ੍ਰੀਤਮ ਨੂੰ ਮੀਂਹ ਬੰਦ ਕਰਨ ਲਈ ਨਹੀਂ ਕਹਿੰਦਾ, ਸਗੋਂ ਮੀਂਹ ਨੂੰ ਵੀ ਉਹਦੀ ਰਹਿਮਤ ਮੰਨ ਕੇ ਅਪਣਾ ਸਫ਼ਰ ਜਾਰੀ ਰੱਖਦਾ ਹੈ। ਆਪ ਦੂਜੇ ਪ੍ਰਸੰਗ ਵਿਚ ਕਹਿੰਦੇ ਹਨ, 'ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥ ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥'[51] ਭਾਵ ਜੇ ਖ਼ੁਦਾ ਦੀ ਦਰਗਾਹ ਵਿਚ ਦਾਖ਼ਲ ਹੋਣਾ ਚਾਹੁੰਦੇ ਹੋ ਤਾਂ ਰੱਬ ਦੀ ਰਜ਼ਾ ਨੂੰ ਉਹਦੀ ਰਹਿਮਤ

ਸਮਝਣ ਵਾਲੀ ਅਵਸਥਾ ਪੈਦਾ ਕਰੋ। ਉਹ ਅਵਸਥਾ ਪ੍ਰੇਮ ਜਾਂ ਇਸ਼ਕ ਦੁਆਰਾ ਪੈਦਾ ਹੋਵੇਗੀ। ਇਸ ਲਈ ਬਾਬਾ ਫ਼ਰੀਦ ਜੀਵ ਨੂੰ ਬਾਰ-ਬਾਰ ਪ੍ਰਭੂ ਦੇ ਪ੍ਰੇਮ ਅਤੇ ਪ੍ਰਭੂ ਦੇ ਮਿਲਾਪ ਦਾ ਸੰਦੇਸ਼ ਦਿੰਦੇ ਹਨ। ਕੇਵਲ ਰੱਬ ਦੇ ਸੱਚੇ ਪ੍ਰੇਮੀ ਹੀ ਉਹਦੇ ਭਾਣੇ ਨੂੰ ਉਹਦੀ ਰਹਿਮਤ ਦਾ ਰੂਪ ਮੰਨ ਸਕਦੇ ਹਨ। ਬਾਬਾ ਫ਼ਰੀਦ ਉਪਦੇਸ਼ ਦੇ ਰਹੇ ਹਨ ਕਿ ਜਦ ਤੁਸੀਂ ਰੱਬ ਦੀ ਰਹਿਮਤ ਅਤੇ ਰੱਬ ਦੀ ਰਜ਼ਾ ਨੂੰ ਸਮਾਨ-ਰੂਪ ਵਿਚ ਦੇਖਣਾ ਸ਼ੁਰੂ ਕਰ ਦਿਉਗੇ ਤਾਂ ਦੁੱਖ ਅਤੇ ਸੁਖ ਦੀ ਦਵੈਤ ਤੋਂ ਉੱਪਰ ਉਠ ਕੇ ਰੱਬ ਦੇ ਵਸਾਲ ਦੀ ਪੂਰਨ ਸ਼ਾਂਤੀ ਅਤੇ ਵਿਸ਼ਰਾਮ ਵਾਲੀ ਸਹਿਜ ਅਵਸਥਾ ਵਿਚ ਪਹੁੰਚ ਜਾਉਗੇ। ਇਹ ਅਵਸਥਾ ਅੱਲਾ ਦੇ ਪ੍ਰੇਮ ਅਤੇ ਮਿਲਾਪ ਨਾਲ ਪੈਦਾ ਹੋਵੇਗੀ, ਇਸ ਲਈ ਤੁਸੀਂ ਅੱਲਾ ਦੇ ਪ੍ਰੇਮ ਦੁਆਰਾ ਹਮੇਸ਼ਾਂ ਲਈ ਉਹਦੇ ਵਿਚ ਸਮਾ ਜਾਓ।

## 2. 'ਇਹੁ ਤਨੁ ਹੋਸੀ ਖਾਕ'

ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥[1]

'ਪਿਆਰੇ ਅਲਹ ਲਗੇ' ਦੁਆਰਾ ਬਾਬਾ ਫ਼ਰੀਦ ਪ੍ਰਭੂ ਨਾਲ ਪ੍ਰੇਮ ਦਾ ਸੰਦੇਸ਼ ਦੇ ਚੁਕੇ ਹਨ। ਆਪ ਇਸ ਦੇ ਨਾਲ ਹੀ ਇਕ ਚੇਤਾਵਨੀ ਵੀ ਜੋੜਦੇ ਹਨ, 'ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ।' ਆਪ ਕਹਿੰਦੇ ਹਨ ਕਿ ਮੇਰੀ ਇਹ ਨਸੀਹਤ ਵੀ ਯਾਦ ਰੱਖੋ ਕਿ ਇਹ ਸਰੀਰ ਨਾਸ਼ਵਾਨ ਹੈ ਅਤੇ ਇਸ ਨੇ ਇਕ ਦਿਨ ਮਿੱਟੀ ਦੀ ਢੇਰੀ ਬਣ ਕੇ ਕਬਰ ਵਿਚ ਜਾ ਸਮਾਉਣਾ ਹੈ। ਆਪ ਇਸ਼ਾਰਾ ਕਰ ਰਹੇ ਹਨ ਕਿ ਸਰੀਰ ਅਤੇ ਸੰਸਾਰ ਦਾ ਮੋਹ ਰੱਬ ਦੇ ਪ੍ਰੇਮ ਦੇ ਰਸਤੇ ਵਿਚ ਸਭ ਤੋਂ ਵੱਡੀ ਰੁਕਾਵਟ ਹੈ। ਕਬੀਰ ਸਾਹਿਬ ਕਹਿੰਦੇ ਹਨ, 'ਕਬੀਰ ਮਨ ਤੌ ਏਕ ਹੈ ਭਾਵੈ ਤਹਾਂ ਲਗਾਏ। ਭਾਵੈ ਗੁਰੂ ਕੀ ਭਗਤੀ ਕਰ ਭਾਵੈਂ ਵਿਸ਼ੇ ਕਮਾਏ॥'[2] ਸਰੀਰ ਵੀ ਇਕ ਹੈ ਅਤੇ ਮਨ ਵੀ ਇਕ ਹੈ। ਇਨ੍ਹਾਂ ਨੂੰ ਚਾਹੇ ਇੰਦਰੀਆਂ ਦੇ ਭੋਗਾਂ ਵਿਚ ਲਿਪਤ ਕਰ ਲਵੋ, ਚਾਹੇ ਰੱਬ ਦੀ ਭਗਤੀ ਦੇ ਰੰਗ ਵਿਚ ਰੰਗ ਲਵੋ। ਸੰਤ ਨਾਮਦੇਵ ਅਨੁਸਾਰ, 'ਨਾਮੇ ਪ੍ਰੀਤ ਨਾਰਾਇਣ ਲਾਗੀ॥ ਸਹਜ ਸੁਭਾਇ ਭਇਓ ਬੈਰਾਗੀ॥'[3] ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, 'ਮਨ ਰੇ ਕਿਉ ਛੂਟਹਿ ਬਿਨੁ ਪਿਆਰ॥'[4] ਅਸਲ ਵਿਚ ਤਾਂ ਰੱਬ ਦਾ ਪਰਬਲ ਪ੍ਰੇਮ ਹੀ ਮਨ ਨੂੰ ਸਰੀਰ ਅਤੇ ਸੰਸਾਰ ਦੇ ਮੋਹ ਦੀ ਦਲਦਲ ਵਿੱਚੋਂ ਬਾਹਰ ਕੱਢ ਸਕਦਾ ਹੈ, ਪਰ ਸ਼ੁਰੂ ਵਿਚ ਇਸ ਨੂੰ ਸਰੀਰ ਅਤੇ ਸੰਸਾਰ ਵੱਲੋਂ ਮੋੜਨ ਲਈ ਜਤਨ ਕਰਨਾ ਪੈਂਦਾ ਹੈ।

ਜੇ ਪਰਬਤ ਉੱਤੇ ਚੜ੍ਹ ਰਹੇ ਵਿਅਕਤੀ ਦੇ ਪੈਰਾਂ ਵਿਚ ਰੱਸਾ ਬੱਝਾ ਹੋਵੇ ਅਤੇ ਉਸਨੂੰ ਜ਼ੋਰ ਨਾਲ ਧਰਤੀ ਵਲ ਖਿੱਚਿਆ ਜਾ ਰਿਹਾ ਹੋਵੇ ਤਾਂ ਉਸਦਾ ਉੱਪਰ ਚੜ੍ਹਨ ਵਿਚ ਜ਼ੋਰ ਤਾਂ ਵੱਧ ਲੱਗੇਗਾ ਹੀ, ਉਹ ਉੱਪਰ ਚੜ੍ਹਨ ਵਿਚ ਸਫਲ ਵੀ ਨਹੀਂ ਹੋਵੇਗਾ। ਜਦ ਤਕ ਰੂਹ ਇੰਦਰੀਆਂ ਦੇ ਭੋਗਾਂ ਅਤੇ ਵਿਸ਼ਿਆਂ-ਵਿਕਾਰਾਂ ਦੇ ਮੋਹ ਕਾਰਨ ਸਰੀਰ ਰੂਪੀ ਧਰਤੀ ਨਾਲ ਬੱਝੀ ਰਹਿੰਦੀ ਹੈ, ਇਹ ਔਖਾਂ ਪਿੱਛੇ ਆ ਕੇ ਰੂਹਾਨੀ ਚੜ੍ਹਾਈ ਨਹੀਂ ਚੜ੍ਹ ਸਕਦੀ। ਇਸ ਲਈ ਬਾਬਾ ਫ਼ਰੀਦ ਰੱਬ ਦੇ ਇਸ਼ਕ ਦੇ ਉਪਦੇਸ਼ ਦੇ ਨਾਲ ਮਨ ਨੂੰ ਸਰੀਰ ਅਤੇ ਸੰਸਾਰ ਦੇ ਮੋਹ ਵੱਲੋਂ ਮੋੜਨ ਦੀ ਨਸੀਹਤ ਵੀ ਜੋੜਦੇ ਹਨ।

ਮਨ ਨੂੰ ਸੰਸਾਰ ਅਤੇ ਸਰੀਰ ਵੱਲੋਂ ਮੋੜਨ ਦਾ ਅਸਲ ਅਰਥ ਇਸ ਨੂੰ ਇੰਦਰੀਆਂ ਦੇ ਭੋਗਾਂ, ਵਿਸ਼ਿਆਂ-ਵਿਕਾਰਾਂ, ਮਿੱਤਰਾਂ-ਸੰਬੰਧੀਆਂ ਦੇ ਮੋਹ ਅਤੇ ਸੰਸਾਰ ਦੇ ਉਨ੍ਹਾਂ

ਅਣਗਿਣਤ ਵਿਅਰਥ ਦੇ ਧੰਦਿਆਂ ਤੋਂ ਮੋੜਨਾ ਹੈ, ਜਿਹੜੇ ਸਾਡੀ ਰੂਹਾਨੀ ਤਰੱਕੀ ਦੇ ਰਾਹ ਵਿਚ ਜ਼ਬਰਦਸਤ ਰੁਕਾਵਟ ਬਣ ਰਹੇ ਹਨ। ਜਦ ਤਕ ਮਨ ਨੂੰ ਸਮਝਾ-ਬੁਝਾ ਕੇ ਸਰੀਰ ਅਤੇ ਸੰਸਾਰ ਵੱਲੋਂ ਨਹੀਂ ਮੋੜਦੇ, ਮਨ ਨੂੰ ਰੱਬ ਨਾਲ ਨਹੀਂ ਜੋੜ ਸਕਦੇ। ਹਜ਼ਰਤ ਬੂ ਅਲੀ ਕਲੰਦਰ ਦਾ ਕਥਨ ਹੈ ਕਿ ਜੇ ਕੋਈ ਇਹ ਚਾਹੁੰਦਾ ਹੈ ਕਿ ਮੈਂ ਪਰਮਾਰਥ (ਦੀਨ) ਵੀ ਕਮਾ ਲਵਾਂ ਅਤੇ ਇਸ ਨਿਕੰਮੀ ਦੁਨੀਆ ਦੀਆਂ ਚਾਹਤਾਂ ਵੀ ਪੂਰੀਆਂ ਕਰ ਲਵਾਂ ਤਾਂ ਇਹ ਨਿਰਾ ਜਨੂੰਨ ਜਾਂ ਪਾਗਲਪਣ ਹੈ।* ਇਹੋ ਭਾਵ ਕਬੀਰ ਸਾਹਿਬ ਨੇ ਵੀ ਪ੍ਰਗਟ ਕੀਤਾ ਹੈ:

ਪੀਆ ਚਾਹੇ ਪ੍ਰੇਮ ਰਸ ਲੇਵਾ ਚਾਹੈ ਮਾਨ।
ਏਕ ਮਯਾਨ ਮੇਂ ਦੋ ਖੜਗ ਦੇਖਾ ਸੁਨਾ ਨਾ ਕਾਨ ॥[6]

ਸਾਡੇ ਮਨ ਵਿੱਚੋਂ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਦਾ ਮੋਹ ਕੱਢਣ ਲਈ ਬਾਬਾ ਫ਼ਰੀਦ ਨੇ ਕਈ ਢੰਗਾਂ ਨਾਲ ਸਰੀਰ ਦੀ ਅਸਲੀਅਤ ਸਮਝਾਉਣ ਦਾ ਜਤਨ ਕੀਤਾ ਹੈ।

**'ਮਹਲ ਨਿਸਖਣ ਰਹਿ ਗਏ'**

ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥[7]

ਆਪ ਕਹਿੰਦੇ ਹਨ ਕਿ ਜਿਨ੍ਹਾਂ ਉੱਚੇ, ਵੱਡੇ ਅਤੇ ਖ਼ੂਬਸੂਰਤ ਮਹੱਲਾਂ ਨੂੰ ਉਸਾਰਨ ਵਿਚ ਅਸੀਂ ਜ਼ਿੰਦਗੀ ਦਾ ਵੱਡਾ ਹਿੱਸਾ ਬਰਬਾਦ ਕਰ ਦਿੰਦੇ ਹਾਂ, ਉਹ ਮਹੱਲ ਪਿੱਛੇ ਖ਼ਾਲੀ ਰਹਿ ਜਾਂਦੇ ਹਨ ਅਤੇ ਅੰਤ ਸਰੀਰ ਨੂੰ ਕਬਰ ਵਿਚ ਵਾਸਾ ਕਰਨਾ ਪੈਂਦਾ ਹੈ।

ਫਰੀਦਾ ਜਿਨ੍ਹ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥[8]

ਸਾਨੂੰ ਹੁਸਨ ਅਤੇ ਜਵਾਨੀ ਦਾ ਮਾਣ ਹੈ। ਅਸੀਂ ਜੋਬਨ, ਸੁੰਦਰਤਾ ਅਤੇ ਸਰੀਰਕ ਸ਼ਕਤੀ ਵਿਚ ਆਪਣੀ ਸ਼ਾਨ ਸਮਝਦੇ ਹਾਂ। ਬਾਬਾ ਫ਼ਰੀਦ ਸਾਵਧਾਨ ਕਰਦੇ ਹਨ ਕਿ ਸੰਸਾਰ ਦਾ ਸਭ ਤੋਂ ਸੁੰਦਰ ਮੁਖੜਾ, ਨਸ਼ੀਲੇ, ਕਟੀਲੇ, ਮਨਮੋਹਣੇ ਨੈਣ ਅਤੇ ਨਾਜ਼-ਨਖ਼ਰਿਆਂ ਨਾਲ ਪਾਲਿਆ ਸਰੀਰ ਆਦਿ, ਕੁਝ ਵੀ ਪਾਇਦਾਰ ਨਹੀਂ ਹੈ।

ਇਸ ਸ਼ਲੋਕ ਨਾਲ ਇਕ ਕਥਾ ਜੁੜੀ ਹੋਈ ਹੈ, ਜੋ ਸ਼ਲੋਕ ਦੇ ਅੰਦਰਲੇ ਭਾਵ ਨੂੰ ਬਹੁਤ ਸੁੰਦਰ ਢੰਗ ਨਾਲ ਬਿਆਨ ਕਰਦੀ ਹੈ। ਕਿਹਾ ਜਾਂਦਾ ਹੈ ਕਿ ਇਕ ਵਾਰ

* ਹਮ ਖ਼ੁਦਾ ਖ਼ੁਆਹੀ ਓ ਹਮ ਦੁਨੀਆਏ-ਦੂੰ।
ਈਂ ਖ਼ਯਾਲ ਅਸਤੋ-ਮੁਹਾਲ-ਅਸਤੋ ਜੁਨੂੰ।

ਬਾਬਾ ਫ਼ਰੀਦ ਨੇ ਦੇਖਿਆ ਕਿ ਇਕ ਸੁੰਦਰੀ ਆਪਣੀ ਨੌਕਰਾਣੀ ਨੂੰ ਧੜਾ-ਧੜ ਚਾਬਕ ਮਾਰ ਰਹੀ ਹੈ। ਕਾਰਨ ਪੁੱਛੇ ਜਾਣ 'ਤੇ ਪਤਾ ਲੱਗਾ ਕਿ ਉਸ ਮੂਰਖ ਨੇ ਸੁਰਮਾ ਏਨਾ ਮੋਟਾ ਪੀਸਿਆ ਸੀ ਕਿ ਉਹ ਮਾਲਕਣ ਦੀਆਂ ਸੁੰਦਰ ਅਤੇ ਨਾਜ਼ਕ ਅੱਖਾਂ ਵਿਚ ਰੜਕਦਾ ਸੀ। ਸਮਾਂ ਬੀਤਦਾ ਗਿਆ। ਇਕ ਦਿਨ ਕਬਰਸਤਾਨ ਵਿੱਚੋਂ ਲੰਘਦੇ ਸਮੇਂ ਬਾਬਾ ਫ਼ਰੀਦ ਨੂੰ ਇਕ ਖੋਪੜੀ ਨਜ਼ਰ ਆਈ ਜਿਸ ਵਿਚ ਕਿਸੇ ਪੰਛੀ ਨੇ ਬੱਚੇ ਦਿੱਤੇ ਹੋਏ ਸਨ। ਆਪ ਨੇ ਅੰਤਰ-ਧਿਆਨ ਹੋ ਕੇ ਦੇਖਿਆ ਤਾਂ ਪਤਾ ਲੱਗਾ ਕਿ ਇਹ ਖੋਪੜੀ ਉਸੇ ਮਗ਼ਰੂਰ ਸੁੰਦਰੀ ਦੀ ਸੀ, ਜੋ ਆਪਣੀ ਦਾਸੀ ਨੂੰ ਚਾਬਕ ਮਾਰ ਰਹੀ ਸੀ ਕਿਉਂਕਿ ਉਸ ਨੇ ਸੁਰਮਾ ਮੋਟਾ ਪੀਸਿਆ ਸੀ।

ਹਰ ਇਨਸਾਨ ਆਪਣੇ ਆਪ ਨੂੰ ਸੰਸਾਰ ਦਾ ਸਭ ਤੋਂ ਸੁੰਦਰ, ਸਭ ਤੋਂ ਸਿਆਣਾ ਅਤੇ ਸਭ ਤੋਂ ਸ੍ਰੇਸ਼ਟ ਵਿਅਕਤੀ ਮਹਿਸੂਸ ਕਰਦਾ ਹੈ, ਪਰ ਹਸ਼ਰ ਸਭ ਦਾ ਇਹੋ ਹੋਣਾ ਹੈ। ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ:

ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥[੯]

ਧਨ, ਜੋਬਨ, ਸੁੰਦਰਤਾ ਅਤੇ ਸੰਸਾਰਕ ਮਾਣ-ਵਡਿਆਈਆਂ ਦੇ ਨਸ਼ੇ ਵਿਚ ਮਸਤ ਲੋਕ ਜੀਵਨ ਦੀ ਬਾਜ਼ੀ ਹਾਰ ਜਾਣਗੇ। 'ਖਾਲੀ ਚਲੇ ਧਣੀ ਸਿਉ'– ਉਹ ਉਸ ਸੱਚੇ ਸਾਈਂ ਦੇ ਵਸਾਲ ਤੋਂ ਖ਼ਾਲੀ ਰਹਿ ਜਾਣਗੇ। ਉਨ੍ਹਾਂ ਦਾ ਮਨੁੱਖ ਜਨਮ ਭੰਗ ਦੇ ਭਾੜੇ ਬਰਬਾਦ ਹੋ ਜਾਵੇਗਾ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥[10]

ਮਹੱਲਾਂ ਵਿਚ ਫੁੱਲਾਂ ਦੀ ਸੇਜ ਉੱਤੇ ਸੌਣ ਵਾਲੇ ਸਰੀਰ ਦਾ ਕਬਰ ਵਿਚ ਵਾਸਾ ਹੋ ਜਾਂਦਾ ਹੈ। ਮਖ਼ਮਲੀ ਸਿਰਹਾਣੇ ਦੀ ਥਾਂ ਇੱਟ ਸਿਰ ਦਾ ਆਸਰਾ ਬਣ ਜਾਂਦੀ ਹੈ। ਸਰੀਰ ਨੂੰ ਕੀੜੇ ਤੋੜ-ਤੋੜ ਕੇ ਖਾਂਦੇ ਹਨ ਅਤੇ ਭੱਜ-ਦੌੜ ਵਿਚ ਗ਼ਲਤਾਨ ਇਨਸਾਨ ਵਿਚ ਪਾਸਾ ਪਰਤਣ ਤਕ ਦੀ ਹਿੰਮਤ ਨਹੀਂ ਰਹਿੰਦੀ।

**'ਫਰੀਦਾ ਕਿਥੈ ਤੈਡੇ ਮਾਪਿਆ'**

ਸਰੀਰ ਦੀ ਅਸਲੀਅਤ ਬਿਆਨ ਕਰਨ ਦੇ ਨਾਲ ਹੀ ਬਾਬਾ ਫ਼ਰੀਦ ਨੇ ਜੀਵਨ ਦੀ ਅਸਲੀਅਤ ਦਾ ਵੀ ਚਿਤਰ ਉਲੀਕਿਆ ਹੈ। ਆਪ ਕਹਿੰਦੇ ਹਨ:

ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥[11]

ਮਹਾਂਭਾਰਤ ਵਿਚ ਆਉਂਦਾ ਹੈ ਕਿ ਯਕਸ਼ ਨੇ ਯੁਧਿਸ਼ਟਰ ਨੂੰ ਪੁੱਛਿਆ ਕਿ ਵਾਰਤਾ ਕੀ ਹੈ, ਭਾਵ ਸਭ ਤੋਂ ਹੈਰਾਨੀ ਭਰੀ ਗੱਲ ਕੀ ਹੈ? ਯੁਧਿਸ਼ਟਰ ਨੇ ਜਵਾਬ ਦਿੱਤਾ ਕਿ ਵਾਰਤਾ ਜਾਂ ਸਭ ਤੋਂ ਹੈਰਾਨੀ ਭਰੀ ਗੱਲ ਇਹ ਹੈ ਕਿ ਸਭ ਲੋਕ ਰੋਜ਼ ਦੂਸਰਿਆਂ ਨੂੰ ਮਰਦਾ ਦੇਖਦੇ ਹਨ, ਪਰ ਫਿਰ ਵੀ ਹਰ ਇਕ ਦੇ ਮਨ ਵਿਚ ਇਹ ਵਹਿਮ ਰਹਿੰਦਾ ਹੈ ਕਿ ਮੌਤ ਦੂਸਰਿਆਂ ਵਾਸਤੇ ਹੈ, ਸ਼ਾਇਦ ਮੈਂ ਕਦੇ ਨਹੀਂ ਮਰਨਾ।[12] ਇਹੋ ਭਾਵ ਬਾਬਾ ਫ਼ਰੀਦ ਨੇ ਦ੍ਰਿੜਾਇਆ ਹੈ। 'ਫਰੀਦਾ ਕਿਥੈ ਤੈਡੇ ਮਾਪਿਆ'— ਆਪ ਕਹਿੰਦੇ ਹਨ ਕਿ ਜੀਵਨ ਨੂੰ ਸਥਾਈ ਸਮਝਣ ਦੀ ਭੁੱਲ ਕਰਨ ਵਾਲਿਆਂ ਨੂੰ ਸੋਚਣਾ ਚਾਹੀਦਾ ਹੈ ਕਿ ਅੱਜ ਸਾਡੇ ਪੂਰਵਜ ਜਾਂ ਵੱਡੇ-ਵਡੇਰੇ ਕਿੱਥੇ ਹਨ? ਉਨ੍ਹਾਂ ਵਿੱਚੋਂ ਕੋਈ ਵੀ ਸੰਸਾਰ ਵਿੱਚੋਂ ਨਹੀਂ ਸੀ ਜਾਣਾ ਚਾਹੁੰਦਾ, ਪਰ ਜਾਣਾ ਉਨ੍ਹਾਂ ਨੂੰ ਜ਼ਰੂਰ ਪਿਆ। 'ਤੈ ਪਾਸਹੁ ਓਇ ਲਦ ਗਏ ਤੂੰ ਅਜੈ ਨ ਪਤੀਣੋਹਿ'— ਆਪ ਕਹਿੰਦੇ ਹਨ ਕਿ ਬਿਲਕੁਲ ਸਿੱਧੀ ਜਿਹੀ ਗੱਲ ਹੈ ਕਿ ਜਾਂ ਤਾਂ ਸਾਥੋਂ ਪਹਿਲਾਂ ਆਏ ਵੀ ਇਥੇ ਰਹਿ ਸਕਦੇ ਸਨ ਜਾਂ ਅਸੀਂ ਵੀ ਨਹੀਂ ਰਹਿ ਸਕਦੇ।

> ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥
> ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥[13]

ਪਿਆਰੇ ਦੋਸਤੋ, ਤੁਸੀਂ ਚੰਗੀ ਤਰ੍ਹਾਂ ਸਮਝ ਲਵੋ ਕਿ ਜਦ ਰੂਹ ਰੂਪੀ ਇਸਤਰੀ ਨੂੰ ਕੁੱਲ-ਮਾਲਕ ਰੂਪੀ ਪਤੀ ਦੀ ਆਵਾਜ਼ ਪੈਂਦੀ ਹੈ (ਸਹੁ ਅਲਾਏਸੀ) ਤਾਂ ਦੁਚਿਤੀ ਵਿਚ ਫਸੀ ਆਤਮਾ ਰੂਪੀ ਇਸਤਰੀ (ਹੰਸ ਡੁੰਮਣਾ) ਨੂੰ ਮਜਬੂਰਨ ਸਰੀਰ ਦਾ ਸਾਥ ਛੱਡਣਾ ਪੈਂਦਾ ਹੈ। ਆਤਮਾ ਸਰੀਰ ਤੋਂ ਜੁਦਾ ਨਹੀਂ ਹੋਣਾ ਚਾਹੁੰਦੀ ਪਰ ਉਸ ਨੂੰ ਜੋਰਾ-ਜਬਰੀ ਸਰੀਰ ਤੋਂ ਜੁਦਾ ਕਰ ਦਿੱਤਾ ਜਾਂਦਾ ਹੈ ਅਤੇ ਸਰੀਰ ਪਿੱਛੇ ਮਿੱਟੀ ਦੀ ਢੇਰੀ ਬਣ ਕੇ ਰਹਿ ਜਾਂਦਾ ਹੈ। ਸਰੀਰ ਅਤੇ ਆਤਮਾ ਦਾ ਸੰਬੰਧ ਝੂਠਾ ਅਤੇ ਥੋੜ੍ਹ-ਚਿਰਾ ਹੈ। ਇਸ ਲਈ ਤੁਸੀਂ ਸਰੀਰ ਦੇ ਮੋਹ ਤੋਂ ਬਚੋ। ਮੌਤ ਤੋਂ ਬਾਦ ਇਸ ਨੂੰ ਮਿੱਟੀ ਵਿਚ ਦੱਬ ਦਿੱਤਾ ਜਾਵੇਗਾ ਜਾਂ ਅੱਗ ਵਿਚ ਸਾੜ ਦਿੱਤਾ ਜਾਵੇਗਾ। ਜਦ ਅੰਤ ਸਮੇਂ ਸਰੀਰ ਹੀ ਰੂਹ ਦੇ ਨਾਲ ਨਹੀਂ ਜਾਂਦਾ ਤਾਂ ਸੰਸਾਰ ਦੇ ਭਾਂਤ-ਭਾਂਤ ਦੇ ਸਮਾਨ ਅਤੇ ਰਿਸ਼ਤੇਦਾਰ-ਸੰਬੰਧੀ ਕਿਵੇਂ ਨਾਲ ਜਾ ਸਕਦੇ ਹਨ?

**'ਬੁਢਾ ਹੋਆ ਸੇਖ ਫਰੀਦੁ'**

> ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥
> ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥[14]

ਆਪ ਦੋਹਰੀ ਚੇਤਾਵਨੀ ਦੇ ਰਹੇ ਹਨ— ਇਕ ਇਹ ਕਿ ਜਵਾਨੀ ਥਿਰ ਨਹੀਂ ਅਤੇ ਦੂਜੀ ਇਹ ਕਿ ਉਮਰ ਜਿੰਨੀ ਮਰਜ਼ੀ ਲੰਮੀ ਹੋਵੇ ਪਰ ਮੌਤ ਨੂੰ ਸਦਾ ਲਈ ਕਿਸੇ ਸੂਰਤ ਵਿਚ ਨਹੀਂ ਟਾਲਿਆ ਜਾ ਸਕਦਾ। ਜਵਾਨੀ ਮਸਤਾਨੀ ਅਤੇ ਮੂੰਹ-ਜ਼ੋਰ ਹੁੰਦੀ

ਹੈ ਪਰ ਹੁੰਦੀ ਹੈ ਚਾਰ ਦਿਨਾਂ ਦੀ ਪ੍ਰਾਹੁਣੀ। ਬੁਢਾਪੇ ਵਿਚ ਤਾਂ ਸਰੀਰ ਲਈ ਆਪਣਾ ਭਾਰ ਢੋਣਾ ਹੀ ਮੁਸ਼ਕਲ ਹੋ ਜਾਂਦਾ ਹੈ, ਉਸ ਸਮੇਂ ਉਸ ਤੋਂ ਰੱਬ ਦੀ ਭਗਤੀ ਦੀ ਆਸ ਕਿਵੇਂ ਰੱਖੀ ਜਾ ਸਕਦੀ ਹੈ? ਬਾਬਾ ਫ਼ਰੀਦ ਚੇਤਾਵਨੀ ਦਿੰਦੇ ਹਨ:

ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥[15]

ਬੁਢਾਪੇ ਵਿਚ ਪਹੁੰਚ ਕੇ ਅੱਖਾਂ ਦੀ ਜੋਤ ਮੰਦ ਪੈ ਜਾਂਦੀ ਹੈ ਅਤੇ ਕੰਨ ਸੁਣਨਾ ਬੰਦ ਕਰ ਦਿੰਦੇ ਹਨ। ਸੁੱਕੀ ਲੱਕੜ ਦਾ ਰੂਪ ਧਾਰ ਚੁੱਕਾ ਅਤੇ ਝੁਰੜੀਆਂ ਦਾ ਮਾਰਿਆ ਜਿਸਮ, ਅਸਲੋਂ ਨਕਾਰਾ ਹੋ ਜਾਂਦਾ ਹੈ।

ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥
ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ॥[16]

ਬੁਢਾਪੇ ਵਿਚ ਸਾਡੇ ਦੰਦ (ਚਬਣ), ਲੱਤਾਂ (ਚਲਣ), ਅੱਖਾਂ (ਰਤੰਨ) ਅਤੇ ਕੰਨ (ਸੁਣੀਅਰ) ਜਵਾਬ ਦੇ ਜਾਂਦੇ ਹਨ। ਇਹੋ ਹਾਲਤ ਸਰੀਰ ਦੇ ਬਾਕੀ ਅੰਗਾਂ ਦੀ ਵੀ ਹੋ ਜਾਂਦੀ ਹੈ। ਨਿਕੰਮਾ ਹੋ ਚੁੱਕਾ ਸਰੀਰ ਧਾਹਾਂ ਮਾਰਦਾ ਹੈ (ਹੇੜੇ ਮੁਤੀ ਧਾਹ) ਕਿ ਮੇਰੇ ਸਾਥੀ ਭਾਵ ਮੇਰੇ ਅੰਗ, ਮੇਰਾ ਸਾਥ ਛੱਡ ਗਏ ਹਨ, 'ਸੇ ਜਾਨੀ ਚਲਿ ਗਏ'।

ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥[17]

ਜਵਾਨੀ ਵਿਚ ਗੱਭਰੂ ਛੋਟੀਆਂ-ਛੋਟੀਆਂ ਲੱਤਾਂ (ਨਿਕੀ ਜੰਘੀਐ) ਨਾਲ ਵੱਡੇ ਤੋਂ ਵੱਡੇ ਪੈਂਡੇ ਮਾਰ ਲੈਂਦਾ ਹੈ। ਉਹ ਨੱਚਦਾ-ਟੱਪਦਾ, ਹੱਸਦਾ-ਖੇਡਦਾ ਲੰਮੇ ਚੌੜੇ ਰੇਗਿਸਤਾਨ, ਜੰਗਲ ਅਤੇ ਅਸਮਾਨ ਨਾਲ ਗੱਲਾਂ ਕਰਦੇ ਪਰਬਤ (ਡੂੰਗਰ) ਪਾਰ ਕਰ ਜਾਂਦਾ ਹੈ ਪਰ ਬੁਢਾਪੇ ਵਿਚ ਪਹੁੰਚ ਕੇ ਉਸ ਨੂੰ ਮੰਜੇ ਦੇ ਪਾਵੇ ਨਾਲ ਪਿਆ ਕੂਜਾ ਵੀ ਸੌ ਕੋਹਾਂ ਉੱਤੇ ਪਿਆ ਪ੍ਰਤੀਤ ਹੁੰਦਾ ਹੈ।

ਸੰਤ-ਮਹਾਤਮਾਂ ਚੇਤਾਵਨੀ ਦਿੰਦੇ ਹਨ ਕਿ ਜਦ ਸਰੀਰ ਦੇ ਸਭ ਅੰਗ ਜਵਾਬ ਦੇ ਦੇਣਗੇ ਤਾਂ ਉਸ ਸਮੇਂ ਕੁਝ ਨਹੀਂ ਬਣ ਸਕੇਗਾ। ਜੋ ਕੁਝ ਬਣਾਉਣਾ ਚਾਹੁੰਦੇ ਹਾਂ ਅੱਜ ਅਤੇ ਹੁਣੇ ਬਣਾਉਣਾ ਚਾਹੀਦਾ ਹੈ। ਸੰਤ ਭੀਖਣ ਜੀ ਕਹਿੰਦੇ ਹਨ:

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥[18]

ਬਾਬਾ ਫ਼ਰੀਦ ਕਹਿੰਦੇ ਹਨ:

ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ॥[19]

ਸਰੀਰ ਦਰਿਆ ਦੇ ਕੰਢੇ ਉੱਗੇ ਬਿਰਛ ਦੀ ਨਿਆਈਂ ਹੈ ਜਿਸ ਨੂੰ ਢਾਹ ਲੱਗੀ ਕਿ ਲੱਗੀ। ਇਹ ਕੱਚੇ ਭਾਂਡੇ ਸਮਾਨ ਹੈ ਜਿਸ ਵਿਚ ਸਾਹਾਂ ਦਾ 'ਨੀਰ' ਬਹੁਤੀ ਦੇਰ ਬਚਾ ਕੇ ਨਹੀਂ ਰਖਿਆ ਜਾ ਸਕਦਾ।

**'ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ'**

ਬਾਬਾ ਫ਼ਰੀਦ ਆਪਣੇ ਉਪਰੋਕਤ ਵਿਚਾਰਾਂ ਨੂੰ ਇਕ ਵਿਸ਼ਾਲ ਦ੍ਰਿਸ਼ਟੀ ਤੋਂ ਪੇਸ਼ ਕਰਦੇ ਹੋਏ ਕਹਿੰਦੇ ਹਨ:

ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥[20]

'ਜਗਿ ਨਾ ਕੋਈ ਥਿਰੁ ਰਹਿਆ' ਭਾਵ ਇਸ ਸੰਸਾਰ ਵਿਚ ਕੋਈ ਵੀ ਸਦਾ ਨਹੀਂ ਰਹਿ ਸਕਦਾ। 'ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ'—ਜਿਸ ਥਾਂ ਅਸੀਂ ਅੱਜ ਬੈਠੇ ਹਾਂ, ਉੱਥੇ ਅਨੇਕ ਲੋਕ ਪਹਿਲੋਂ ਬੈਠ ਚੁੱਕੇ ਹਨ। ਜਿਹੜੀਆਂ ਜ਼ਮੀਨਾਂ-ਜਾਇਦਾਦਾਂ ਅਤੇ ਪਦਵੀਆਂ ਅੱਜ ਸਾਡੇ ਨਾਂ ਹਨ, ਪਹਿਲਾਂ ਦੂਜਿਆਂ ਦੇ ਨਾਂ ਸਨ। ਨਾ ਪਹਿਲਾਂ ਹੋਏ ਲੋਕ ਸਦਾ ਰਹੇ, ਨਾ ਅਸਾਂ ਸਦਾ ਰਹਿਣਾ ਹੈ। ਇਹ ਚੀਜ਼ਾਂ ਨਾ ਪਹਿਲੋਂ ਆਏ ਲੋਕਾਂ ਦੇ ਨਾਲ ਗਈਆਂ, ਨਾ ਸਾਡੇ ਨਾਲ ਜਾਣਗੀਆਂ। ਇਨ੍ਹਾਂ ਦਾ ਲੋਭ ਅਤੇ ਮੋਹ ਝੂਠਾ ਅਤੇ ਨਿਰਾਰਥਕ ਹੈ। ਆਪ ਕਹਿੰਦੇ ਹਨ:

ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥[21]

'ਖਿੰਥੜਿ ਮੇਖਾ ਅਗਲੀਆ' ਭਾਵ ਗੋਦੜੀ ਬਾਰ-ਬਾਰ ਫਟਦੀ ਹੈ ਤਾਂ ਉਹਨੂੰ ਬਾਰ-ਬਾਰ ਟਾਕੀਆਂ (ਮੇਖਾ) ਲਾਈਆਂ ਜਾ ਸਕਦੀਆਂ ਹਨ ਪਰ ਜ਼ਿੰਦੜੀ ਦੀ ਗੋਦੜੀ ਫਟਦੀ ਹੈ ਤਾਂ ਬਸ ਫਟ ਜਾਂਦੀ ਹੈ। ਮੌਤ ਅੱਗੇ ਕਿਸੇ ਦਾ ਕੋਈ ਚਾਰਾ ਨਹੀਂ ਚੱਲਦਾ। 'ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ*'— ਸਿਰਫ਼ ਗ਼ਰੀਬ, ਅਨਪੜ੍ਹ ਅਤੇ ਬਦਕਾਰ ਲੋਕ ਹੀ ਮੌਤ ਦਾ ਨਿਸ਼ਾਨਾ ਨਹੀਂ ਬਣਦੇ, ਵੱਡੇ ਤੋਂ ਵੱਡੇ ਵਿਦਵਾਨ, ਸਾਇੰਸਦਾਨ, ਸਿਆਸਤਦਾਨ, ਗੁਣੀ, ਗਿਆਨੀ, ਦਾਨੀ ਅਤੇ ਆਚਾਰਵੰਤ ਵੀ ਆਪੋ-ਆਪਣੀ ਵਾਰੀ ਇੱਥੋਂ ਕੂਚ ਕਰ ਜਾਂਦੇ ਹਨ। ਦੌਲਤ, ਇਲਮ, ਸੁੰਦਰਤਾ, ਸ਼ਕਤੀ, ਗਿਆਨ ਅਤੇ ਨੇਕੀ ਕੁਝ ਵੀ ਮੌਤ ਦੇ ਵਾਰ ਸਾਹਮਣੇ ਢਾਲ ਨਹੀਂ ਬਣ ਸਕਦਾ।

ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥[22]

* ਮਸਾਇਕ ਸੇਖ— 'ਮਸ਼ਾਇਖ਼', 'ਸ਼ੇਖ਼' ਦਾ ਬਹੁ-ਵਚਨ ਹੈ।

ਕੀ ਮੌਤ ਸਿਰਫ਼ ਗ਼ਰੀਬਾਂ-ਲਾਚਾਰਾਂ ਨੂੰ ਆਉਂਦੀ ਹੈ? ਨਹੀਂ। 'ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ'— ਉਹ ਰਾਜੇ-ਮਹਾਰਾਜੇ, ਜਿਨ੍ਹਾਂ ਦੇ ਦੁਆਲੇ ਉਨ੍ਹਾਂ ਦੀ ਮਹਿਮਾ ਦੇ ਵਾਜੇ ਵਜਾਏ ਜਾਂਦੇ ਹਨ, ਜਿਨ੍ਹਾਂ ਦੀ ਉਪਮਾ ਦੀਆਂ ਵਾਰਾਂ ਗਾਈਆਂ ਜਾਂਦੀਆਂ ਹਨ ਅਤੇ ਜਿਨ੍ਹਾਂ ਦੇ ਸਿਰਾਂ ਉੱਤੇ ਛਤਰ ਝੁਲਦੇ ਹਨ, ਉਹ ਵੀ ਕਬਰਸਤਾਨ ਦੀ ਉਜਾੜ (ਜੀਰਾਣ) ਵਿਚ ਜਾ ਪਹੁੰਚਦੇ ਹਨ। ਉਨ੍ਹਾਂ ਨੂੰ ਯਤੀਮਾਂ ਵਾਂਗ ਕਬਰਾਂ ਵਿਚ ਗੱਡ ਦਿੰਦੇ ਹਨ, 'ਥੀਏ ਅਤੀਮਾ ਗਡ'। ਉਹ ਅੰਤ ਸਮੇਂ ਖ਼ਾਲੀ ਹੱਥ ਝਾੜ ਕੇ ਇੱਥੋਂ ਤੁਰ ਜਾਂਦੇ ਹਨ।

ਚਲਿ ਚਲਿ ਗਈਆਂ ਪੰਖੀਆਂ ਜਿਨ੍ਹੀ ਵਸਾਏ ਤਲ॥
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ॥[23]

ਸੰਸਾਰ ਸਰੋਵਰ ਦੇ ਕੰਢੇ ਖੇਡ ਰਹੇ ਜੀਵ ਰੂਪੀ ਪੰਛੀ ਹੀ ਮੌਤ ਦਾ ਸ਼ਿਕਾਰ ਨਹੀਂ ਹੁੰਦੇ, ਇਕ ਦਿਨ ਇਹ ਭਰਿਆ ਹੋਇਆ ਸਰੋਵਰ ਵੀ ਖ਼ਾਲੀ ਹੋ ਜਾਣਾ ਹੈ, 'ਸਰੁ ਭਰਿਆ ਭੀ ਚਲਸੀ'। ਨਾ ਸੰਸਾਰ ਥਿਰ ਹੈ ਅਤੇ ਨਾ ਹੀ ਸੰਸਾਰ ਦਾ ਕੋਈ ਪ੍ਰਾਣੀ।

ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥[24]

'ਪਤ ਝੜੇ ਝੜਿ ਪਾਹਿ'—ਪੱਤਝੜ ਆਉਂਦੀ ਹੈ ਤਾਂ ਬਿਰਛਾਂ ਦੇ ਸਾਰੇ ਪੱਤੇ ਝੜ ਜਾਂਦੇ ਹਨ। ਉਸੇ ਤਰ੍ਹਾਂ ਮੌਤ ਹਰ ਕਿਸੇ ਨੂੰ ਆਉਂਦੀ ਹੈ ਅਤੇ ਕਿਸੇ ਥਾਂ ਵੀ ਆ ਜਾਂਦੀ ਹੈ, 'ਰਹਣੁ ਕਿਥਾਊ ਨਾਹਿ'। ਸਿਰਫ਼ ਹਿੰਦੁਸਤਾਨੀ ਹੀ ਮੌਤ ਦਾ ਸ਼ਿਕਾਰ ਨਹੀਂ ਹੁੰਦੇ; ਅਮਰੀਕਨ, ਅਫ਼ਰੀਕਨ ਵੀ ਮੌਤ ਹੱਥੋਂ ਨਹੀਂ ਬਚ ਸਕਦੇ। 'ਚਾਰੇ ਕੁੰਡਾ ਢੂੰਢੀਆਂ' ਭਾਵ ਸੰਸਾਰ ਦੇ ਚਾਰੇ ਕੋਨੇ ਢੂੰਡ ਕੇ ਦੇਖ ਲਵੋ ਹਰ ਥਾਂ ਮੌਤ ਦਾ ਪਹਿਰਾ ਨਜ਼ਰ ਆਵੇਗਾ। ਚਾਹੇ ਉੱਚੇ ਤੋਂ ਉੱਚੇ ਪਰਬਤ ਉੱਤੇ ਜਾ ਬੈਠੀਏ, ਚਾਹੇ ਪਾਤਾਲ ਵਿਚ ਛੁਪ ਕੇ ਬੈਠ ਜਾਈਏ, ਸੰਸਾਰ ਦੀ ਕੋਈ ਥਾਂ ਮੌਤ ਦੀ ਪਹੁੰਚ ਤੋਂ ਪਰ੍ਹੇ ਨਹੀਂ ਹੈ।

ਚਲੇ ਚਲਣਹਾਰ ਵਿਚਾਰਾ ਲੇਇ ਮਨੋ॥
ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ॥[25]

'ਚਲੇ ਚਲਣਹਾਰ ਵਿਚਾਰਾ ਲੇਇ ਮਨੋ'—ਤੁਸੀਂ ਮਨ ਵਿਚ ਚੰਗੀ ਤਰ੍ਹਾਂ ਵਿਚਾਰ ਕੇ ਦੇਖੋ ਕਿ ਜਦ ਸਾਰੀ ਦੁਨੀਆ ਇੱਥੋਂ ਚੱਲੀ ਜਾ ਰਹੀ ਹੈ ਤਾਂ ਤੁਸੀਂ ਇਥੇ ਸਦਾ ਕਿਵੇਂ ਰਹਿ ਸਕਦੇ ਹੋ? ਜੇ ਇਥੇ ਕੋਈ ਰਹਿ ਸਕਦਾ ਹੁੰਦਾ ਤਾਂ ਸਾਡੇ ਤੋਂ ਪਹਿਲਾਂ ਆਏ ਲੋਕ ਇੱਥੋਂ ਕਿਉਂ ਚਲੇ ਜਾਂਦੇ? ਅਤੇ ਜੇ ਪਹਿਲਾਂ ਇਥੇ ਕੋਈ ਨਹੀਂ ਰਹਿ ਸਕਿਆ ਤਾਂ ਅਸੀਂ ਇਥੇ ਸਦਾ ਰਹਿਣ ਦੀ ਆਸ ਕਿਵੇਂ ਰੱਖ ਸਕਦੇ ਹਾਂ?

'ਗੰਢੇਦਿਆਂ ਛਿਅ ਮਾਹ ਤੁੜੰਦਿਆਂ ਹਿਕੁ ਖਿਨੋ'— ਕਿਸੇ ਚੀਜ਼ ਦੇ ਬਣਨ ਵਿਚ ਲੰਮਾ ਸਮਾਂ ਲੱਗਦਾ ਹੈ ਪਰ ਉਸ ਦਾ ਅੰਤ ਝਟਪਟ ਹੋ ਜਾਂਦਾ ਹੈ। ਜਿਹੜਾ ਸਰੀਰ

ਸਾਲਾਂ ਵਿਚ ਪਰਵਾਨ ਚੜ੍ਹਦਾ ਹੈ, ਉਹ ਮਾਮੂਲੀ ਜਿਹੇ ਬਹਾਨੇ ਨਾਲ ਮੌਤ ਦੀ ਲਪੇਟ ਵਿਚ ਆ ਜਾਂਦਾ ਹੈ। ਨਿੱਕੀ ਜਿਹੀ ਬਿਮਾਰੀ ਜਾਂ ਨਿੱਕਾ ਜਿਹਾ ਹਾਦਸਾ ਜਾਨ-ਲੇਵਾ ਸਿੱਧ ਹੁੰਦਾ ਹੈ। ਮੌਤ ਅਟੱਲ ਹੈ ਅਤੇ ਕਿਸੇ ਸਮੇਂ, ਕਿਸੇ ਬਹਾਨੇ ਆ ਸਕਦੀ ਹੈ। ਸਦੀਵੀ ਜੀਵਨ ਦਾ ਭਰੋਸਾ ਰੱਖਣਾ ਨਿਪਟ ਅਗਿਆਨਤਾ ਹੈ।

**'ਅਚਿੰਤੇ ਬਾਜ ਪਏ'**

ਮੌਤ ਸਰਵ-ਵਿਆਪੀ ਅਤੇ ਅਟੱਲ ਹੈ, ਪਰ ਇਹ ਆਉਂਦੀ ਅਚਨਚੇਤ ਹੈ। ਆਪ ਇਸ਼ਾਰਾ ਕਰਦੇ ਹਨ:

ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥[26]

ਸੰਸਾਰ ਰੂਪੀ ਦਰਿਆ ਦੇ ਕੰਢੇ, ਇੰਦਰੀਆਂ ਦੇ ਭੋਗਾਂ, ਵਿਸ਼ਿਆਂ-ਵਿਕਾਰਾਂ ਅਤੇ ਅਨੇਕ ਪ੍ਰਕਾਰ ਦੇ ਕਰਮਾਂ ਦੀਆਂ ਮਨ-ਚਾਹੀਆਂ ਖੇਡਾਂ ਖੇਡ ਰਹੇ ਜੀਵ ਉੱਤੇ ਅਚਾਨਕ ਮੌਤ ਦੇ ਬਾਜ ਟੁੱਟ ਪੈਂਦੇ ਹਨ। 'ਕੇਲਾਂ ਵਿਸਰੀਆਂ'— ਅੱਖ ਦੇ ਫੋਰ ਵਿਚ ਭਾਂਤ-ਭਾਂਤ ਦੇ ਰੰਗ-ਤਮਾਸ਼ੇ, ਨਾਚ-ਗਾਣੇ, ਨਾਟਕ-ਚੇਟਕ, ਕਿਸਮ-ਕਿਸਮ ਦੇ ਪਰਿਵਾਰਕ, ਸਮਾਜਕ, ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਕਾਰ-ਵਿਹਾਰ ਠੱਪ ਹੋ ਜਾਂਦੇ ਹਨ। ਉਸ ਸਮੇਂ ਅਚਾਨਕ ਉਹ ਭਾਣਾ ਵਾਪਰ ਜਾਂਦਾ ਹੈ, ਜਿਸ ਦਾ ਸੁਪਨਾ ਵੀ ਨਹੀਂ ਲਿਆ ਹੁੰਦਾ, 'ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ'।

ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥[27]

'ਭੰਨੀ ਘੜੀ ਸਵੰਨਵੀ'—ਜਿਸ ਤਰ੍ਹਾਂ ਮਾਮੂਲੀ ਜਿਹੀ ਠੋਕਰ ਲੱਗਣ ਨਾਲ ਸੋਹਣੇ ਰੰਗ-ਰੂਪ ਵਾਲੀ ਸੁਰਾਹੀ ਟੁੱਟ ਜਾਂਦੀ ਹੈ, ਉਸੇ ਤਰ੍ਹਾਂ ਮੌਤ ਦੀ ਠੋਕਰ ਲੱਗਦੇ ਸਾਰ ਅਨੇਕ ਰੰਗਾਂ ਨਾਲ ਸ਼ਿੰਗਾਰੀ ਦੇਹੀ ਟੁੱਟ-ਭੱਜ ਜਾਂਦੀ ਹੈ। ਮੌਤ ਦਾ ਫ਼ਰਿਸ਼ਤਾ ਸਰੀਰ ਰੂਪੀ ਘਰ ਵਿਚ ਪ੍ਰਾਹੁਣਾ ਆ ਬਣਦਾ ਹੈ; ਸਾਹਾਂ ਦੀ ਸੁੰਦਰ ਲੱਜ (ਨਾਗਰ ਲਜੁ) ਅਤੇ ਸਰੀਰ ਰੂਪੀ ਸੁੰਦਰ ਘੜਾ ਦੋਵੇਂ ਟੁੱਟ ਜਾਂਦੇ ਹਨ। ਇਕ ਵਾਰ ਧਰਤੀ ਤੋਂ ਕੂਚ ਕਰ ਗਿਆ ਜੀਵ ਮੁੜ ਕਦੇ ਉਸੇ ਰੂਪ ਵਿਚ ਏਥੇ ਦਿਖਾਈ ਨਹੀਂ ਦਿੰਦਾ।

ਫਰੀਦਾ ਦੂਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥[28]

ਹਾਲੇ ਅੱਖਾਂ ਦੇ ਦੀਵੇ ਜਗ ਰਹੇ ਹੁੰਦੇ ਹਨ ਕਿ ਜੀਵ ਦੇ ਦੇਖਦਿਆਂ-ਦੇਖਦਿਆਂ ਮੌਤ ਦਾ ਫ਼ਰਿਸ਼ਤਾ (ਮਲਕ) ਆ ਕੇ ਸਰੀਰ ਵਿਚ ਡੇਰਾ ਲਾ ਲੈਂਦਾ ਹੈ। ਜੀਵ ਅਸਲੋਂ ਬੇਵਸ ਅਤੇ ਲਾਚਾਰ ਹੁੰਦਾ ਹੈ। ਮੌਤ ਦਾ ਫ਼ਰਿਸ਼ਤਾ ਸਰੀਰ ਰੂਪੀ ਕਿਲ੍ਹੇ (ਗੜ੍ਹ) ਵਿੱਚੋਂ ਸਵਾਸਾਂ ਦੀ ਪੂੰਜੀ ਲੁੱਟ ਲੈਂਦਾ ਹੈ (ਘਟ ਲੁਟਿਆ) ਅਤੇ ਅੰਤ ਨੂੰ ਨੈਣਾਂ ਦੇ ਦੀਵੇ ਵੀ ਬੁਝਾ ਦਿੰਦਾ ਹੈ, 'ਦੀਵੜੇ ਗਇਆ ਬੁਝਾਇ'।

**'ਵੇਖਹੁ ਬੰਦਾ ਚਲਿਆ'**

ਬਾਬਾ ਫ਼ਰੀਦ ਸੁਚੇਤ ਕਰਦੇ ਹਨ:

ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ੍॥
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥
ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨਿ੍॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ੍॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥[29]

ਮਨੁੱਖ ਦੀ ਸਾਢੇ ਤਿੰਨ ਮਣ ਦੀ ਦੇਹ ਅੰਨ-ਪਾਣੀ ਦੇ ਸਹਾਰੇ ਸੰਸਾਰ ਵਿਚ ਭੱਜੀ ਫਿਰਦੀ ਹੈ। ਇਨਸਾਨ ਸੰਸਾਰ ਵਿਚ ਅਨੇਕ ਆਸ਼ਾਵਾਂ-ਤ੍ਰਿਸ਼ਨਾਵਾਂ ਦੀ ਪੋਟਲੀ ਬੰਨ੍ਹ ਕੇ (ਵਤਿ ਆਸੂਣੀ ਬੰਨਿ੍) ਲਿਆਉਂਦਾ ਹੈ। ਪਰ ਜਦ ਮੌਤ ਦਾ ਫ਼ਰਿਸ਼ਤਾ (ਮਲਕੁਲਮੌਤ) ਸਰੀਰ ਦੇ ਸਾਰੇ ਦਰਵਾਜ਼ੇ ਭੰਨ ਕੇ ਅੰਦਰ ਦਾਖ਼ਲ ਹੋ ਜਾਂਦਾ ਹੈ ਤਾਂ ਸਰੀਰ ਦੀ ਹਰਕਤ ਬੰਦ ਹੋ ਜਾਂਦੀ ਹੈ ਅਤੇ ਸਭ ਆਸਾਂ ਦਾ ਗਲਾ ਘੁੱਟਿਆ ਜਾਂਦਾ ਹੈ। ਜਿਹੜਾ ਸਰੀਰ ਚੁਸਤੀ-ਫੁਰਤੀ ਦੀ ਸਾਖਿਆਤ ਮੂਰਤ ਸੀ, ਉਹ ਦੂਸਰਿਆਂ ਦੇ ਮੋਢਿਆਂ ਉੱਤੇ ਚੜ੍ਹ ਕੇ ਕਬਰਿਸਤਾਨ ਜਾਂ ਸ਼ਮਸ਼ਾਨ ਭੂਮੀ ਤੱਕ ਦੀ ਯਾਤਰਾ ਪੂਰੀ ਕਰਦਾ ਹੈ। ਉਸ ਸਮੇਂ ਕੁਝ ਵੀ ਨਾਲ ਨਹੀਂ ਚੱਲਦਾ। 'ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ'— ਨਾਲ ਜਾਣ ਵਾਲੀ ਇੱਕੋ-ਇਕ ਚੀਜ਼ ਕੁੱਲ-ਮਾਲਕ ਦੀ ਭਗਤੀ ਦਾ ਨੇਕ ਅਮਲ ਹੈ, ਜਿਸ ਵੱਲੋਂ ਇਨਸਾਨ ਜੀਵਨ ਭਰ ਅੱਖਾਂ ਮੀਟੀ ਰੱਖਦਾ ਹੈ।

ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ॥[30]

'ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ'— ਸਾਡੇ ਦੇਖਦਿਆਂ-ਦੇਖਦਿਆਂ ਸਾਡੇ ਸਾਕ-ਸੰਬੰਧੀ, ਮਿੱਤਰ-ਪਿਆਰੇ ਇੱਥੋਂ ਚੱਲਦੇ ਜਾ ਰਹੇ ਹਨ। ਕਈ ਸਾਨੂੰ ਛੱਡ ਗਏ ਹਨ ਅਤੇ ਕਈਆਂ ਨੂੰ ਅਸੀਂ ਛੱਡ ਜਾਣਾ ਹੈ। 'ਲੋਕਾਂ ਆਪੋ ਆਪਣੀ

ਮੈ ਆਪਣੀ ਪਈ'— ਆਪ ਕਹਿੰਦੇ ਹਨ ਕਿ ਦੁਨੀਆਦਾਰਾਂ ਨੂੰ ਤਾਂ ਦੁਨਿਆਵੀ ਪਦਾਰਥ ਇਕੱਠੇ ਕਰਨ ਦੀ ਆਪਾ-ਧਾਪੀ ਪਈ ਹੋਈ ਹੈ ਪਰ ਮੈਨੂੰ ਇਸ ਗੱਲ ਦੀ ਚਿੰਤਾ ਲੱਗੀ ਹੋਈ ਹੈ ਕਿ ਛੇਤੀ ਤੋਂ ਛੇਤੀ ਕੁੱਲ-ਮਾਲਕ ਦੀ ਬੰਦਗੀ ਦਾ ਧਨ ਇਕੱਠਾ ਕਰ ਲਵਾਂ।

## ਇਕ ਦ੍ਰਿਸ਼ਟਾਂਤ

ਪਰਮਾਰਥੀ ਸਾਹਿਤ ਵਿਚ ਇਕ ਦ੍ਰਿਸ਼ਟਾਂਤ ਆਉਂਦਾ ਹੈ। ਇਕ ਰਾਜਾ ਕਿਸੇ ਮਹਾਤਮਾ ਕੋਲ ਗਿਆ। ਉਹ ਮਹਾਤਮਾ ਨੂੰ ਪੁੱਛਦਾ ਹੈ, "ਤੁਹਾਡਾ ਹੁਕਮ ਹੋਵੇ ਤਾਂ ਮੈਂ ਕੁਝ ਤੁਹਾਡੇ ਅਰਪਣ ਕਰਾਂ।" ਮਹਾਤਮਾ ਕਹਿਣ ਲੱਗੇ, "ਜੋ ਚੀਜ਼ ਤੇਰੀ ਆਪਣੀ ਹੈ, ਉਹ ਭੇਟ ਕਰ ਦੇ।" ਰਾਜਾ ਕਹਿੰਦਾ ਹੈ, "ਜੀ, ਮੈਂ ਅਪਣਾ ਰਾਜ-ਪਾਟ ਭੇਟ ਕਰ ਦਿੰਦਾ ਹਾਂ।" ਮਹਾਤਮਾ ਪੁੱਛਦਾ ਹੈ, "ਤੇਰੇ ਤੋਂ ਪਹਿਲੋਂ ਇਹ ਰਾਜ-ਪਾਟ ਕਿਸਦਾ ਸੀ ਅਤੇ ਤੇਰੇ ਪਿੱਛੋਂ ਕਿਸਦਾ ਹੋਵੇਗਾ?" ਰਾਜਾ ਜਵਾਬ ਦਿੰਦਾ ਹੈ, "ਪਹਿਲੋਂ ਮੇਰੇ ਪਿਤਾ ਦਾ ਸੀ ਅਤੇ ਮੇਰੇ ਪਿੱਛੋਂ ਮੇਰੇ ਪੁੱਤਰ ਦਾ ਹੋਵੇਗਾ।" ਮਹਾਤਮਾ ਕਹਿਣ ਲੱਗੇ, "ਫਿਰ ਤਾਂ ਇਹ ਤੇਰਾ ਨਾ ਹੋਇਆ।" ਰਾਜਾ ਕਹਿਣ ਲੱਗਾ, "ਜੀ ਮੈਂ ਅਪਣਾ ਸਰੀਰ ਤੁਹਾਡੀ ਭੇਟ ਕਰ ਦਿੰਦਾ ਹਾਂ।" ਮਹਾਤਮਾ ਨੇ ਪੁੱਛਿਆ, "ਤੇਰੀ ਮੌਤ ਤੋਂ ਬਾਅਦ ਇਹ ਸਰੀਰ ਕਿਸ ਦਾ ਹੋਵੇਗਾ?" ਰਾਜਾ ਜਵਾਬ ਦਿੰਦਾ ਹੈ, "ਜੀ ਅਗਨੀ ਦੀ ਭੇਟ ਹੋ ਜਾਵੇਗਾ। ਮਹਾਤਮਾ ਨੇ ਕਿਹਾ, "ਫਿਰ ਇਹ ਸਰੀਰ ਵੀ ਤੇਰਾ ਨਾ ਹੋਇਆ।" ਰਾਜਾ ਕਹਿੰਦਾ ਹੈ, "ਫਿਰ ਤੁਸੀਂ ਹੀ ਦੱਸੋ ਮੈਂ ਕਿਹੜੀ ਚੀਜ਼ ਤੁਹਾਡੇ ਅਰਪਣ ਕਰਾਂ?" ਮਹਾਤਮਾ ਕਹਿਣ ਲੱਗੇ, "ਰਾਜਾ, ਤੇਰੀ ਹਉਮੈਂ ਤੇਰੀ ਆਪਣੀ ਹੈ, ਜਿਸ ਕਾਰਨ ਤੂੰ ਸੰਸਾਰ ਦੀਆਂ ਚੀਜ਼ਾਂ ਨੂੰ ਆਪਣੀਆਂ ਸਮਝਦਾ ਹੈਂ। ਤੂੰ ਇਹ ਹਉਮੈਂ ਮੈਨੂੰ ਭੇਟ ਕਰ ਦੇ।"

ਮਹਾਤਮਾਂ ਰਾਜਾ ਨੂੰ ਸਮਝਾਉਣਾ ਚਾਹੁੰਦੇ ਸਨ ਕਿ ਸਰੀਰ, ਸੰਸਾਰ ਅਤੇ ਸੰਸਾਰ ਦੀ ਕਿਸੇ ਚੀਜ਼ ਨੂੰ ਆਪਣਾ ਸਮਝਣਾ ਸਭ ਤੋਂ ਵੱਡੀ ਅਗਿਆਨਤਾ ਹੈ। ਇਹ ਅਗਿਆਨਤਾ ਹੀ ਜੀਵਾਤਮਾ ਅਤੇ ਪਰਮਾਤਮਾ ਦੇ ਦਰਮਿਆਨ ਸਭ ਤੋਂ ਵੱਡੀ ਰੁਕਾਵਟ ਹੈ। ਜਦ ਜੀਵ ਇਸ ਅਗਿਆਨਤਾ ਦੀ ਬਲੀ ਚੜ੍ਹਾ ਦਿੰਦਾ ਹੈ ਤਾਂ ਉਹਦਾ ਪਰਮਾਰਥ ਵਿਚ ਉਨਤੀ ਦਾ ਰਸਤਾ ਸਾਫ਼ ਹੋ ਜਾਂਦਾ ਹੈ।

ਬਾਬਾ ਫ਼ਰੀਦ ਅਤੇ ਸਭ ਸੰਤ-ਮਹਾਤਮਾਂ ਸਾਨੂੰ ਸੰਸਾਰ ਅਤੇ ਸਰੀਰ ਨੂੰ ਆਪਣਾ ਸਮਝਣ ਦੀ ਹਉਮੈਂ ਜਾਂ ਅਗਿਆਨਤਾ ਤੋਂ ਮੁਕਤ ਕਰਨਾ ਚਾਹੁੰਦੇ ਹਨ। ਏਥੇ ਕੁਝ ਵੀ ਸਾਡਾ ਨਹੀਂ। ਜੋ ਕੁਝ ਹੈ ਉਸ ਇਕ ਕੁੱਲ-ਮਾਲਕ ਦਾ ਹੈ। ਅਸੀਂ ਉਸ ਮਾਲਕ ਦੇ ਹਾਂ ਅਤੇ ਉਹ ਸਾਡਾ ਹੈ। ਬਿਨਾਂ ਉਸਦੇ ਨਾ ਕੋਈ ਸਾਡਾ ਹੈ ਅਤੇ ਨਾ ਹੀ ਸਾਡਾ ਬਣ ਸਕਦਾ ਹੈ। ਇਸ ਲਈ ਨਾਸ਼ਵਾਨ ਸਰੀਰ, ਸੰਸਾਰ ਅਤੇ ਇਸ ਦੇ ਸ਼ਕਲਾਂ-ਪਦਾਰਥਾਂ

ਨੂੰ ਸਦੀਵੀ ਸਮਝਣ ਦੀ ਅਗਿਆਨਤਾ ਨੂੰ ਤਜ ਕੇ, ਉਸ ਅਮਰ-ਅਵਿਨਾਸ਼ੀ ਪਰਮੇਸ਼ਰ ਨੂੰ ਆਪਣਾ ਬਣਾਉਣ ਵੱਲ ਧਿਆਨ ਦੇਣਾ ਚਾਹੀਦਾ ਹੈ।

**ਚਾਰ ਪ੍ਰਸੰਗ**

ਬਾਬਾ ਫ਼ਰੀਦ ਨੇ ਆਪਣੇ ਕਲਾਮ ਵਿਚ ਸਰੀਰ ਅਤੇ ਸੰਸਾਰ ਦੀ ਨਾਸ਼ਮਾਨਤਾ ਨੂੰ ਬਹੁਤ ਸੁੰਦਰ ਢੰਗ ਨਾਲ ਉਘਾੜਿਆ ਹੈ। ਆਪ ਦੇ ਕਲਾਮ ਵਿੱਚੋਂ ਇਹ ਚਾਰ ਪ੍ਰਸੰਗ ਮੁੱਖ ਰੱਖ ਲਈਏ ਤਾਂ ਆਪ ਦੁਆਰਾ ਉਸਾਰਿਆ ਨਾਸ਼ਮਾਨਤਾ ਦਾ ਸੰਪੂਰਨ ਦ੍ਰਿਸ਼ ਸਾਫ਼ ਸਾਹਮਣੇ ਆ ਜਾਂਦਾ ਹੈ:

1. ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥[31]
2. ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥[32]
3. ਸਰੁ ਭਰਿਆ ਭੀ ਚਲਸੀ ॥[33]
4. ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥[34]

ਸਪਸ਼ਟ ਹੈ ਕਿ ਬਾਬਾ ਫ਼ਰੀਦ ਦੇ ਕਲਾਮ ਵਿਚ ਨਾਸ਼ਮਾਨਤਾ ਦਾ ਸੁਰ ਪ੍ਰਧਾਨ ਹੈ ਪਰ ਆਪ ਨੇ ਇਸ ਸਾਰੇ ਵਰਣਨ ਦੇ ਨਾਲ ਥਾਂ-ਥਾਂ ਇਸ ਪ੍ਰਕਾਰ ਦੇ ਛੋਟੇ-ਛੋਟੇ ਸੰਕੇਤ ਵੀ ਜੋੜੇ ਹਨ:

1. ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ ॥[35]
2. ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ ॥[36]
3. ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥[37]
4. ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥[38]
5. ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ ॥[39]

ਆਪ ਨੇ ਸੰਸਾਰ ਦੀ ਨਾਸ਼ਮਾਨਤਾ ਦੀ ਦਰਦਨਾਕ ਅਸਲੀਅਤ ਦਾ ਵਰਣਨ ਅਚੇਤ ਜੀਵ ਨੂੰ ਸੁਚੇਤ ਕਰਨ ਲਈ ਅਤੇ ਇਹ ਸੁਨੇਹਾ ਦੇਣ ਲਈ ਕੀਤਾ ਹੈ ਕਿ ਉਹ ਛੇਤੀ ਤੋਂ ਛੇਤੀ ਆਕਬਤ (ਪਰਲੋਕ) ਦਾ ਤੋਸਾ ਤਿਆਰ ਕਰ ਲਵੇ। ਇਹ ਕਾਰਜ ਕੇਵਲ ਰੱਬ ਦੇ ਇਸ਼ਕ ਜਾਂ ਰੱਬ ਦੀ ਬੰਦਗੀ ਦੁਆਰਾ ਹੀ ਸੰਭਵ ਹੈ। ਇਸ ਕਾਰਜ ਵਿਚ ਸਫਲਤਾ ਲਈ ਮਨ ਵਿਚ ਰੱਬ ਦਾ ਪ੍ਰੇਮ ਵਧਾਉਣਾ ਓਨਾ ਹੀ ਜ਼ਰੂਰੀ ਹੈ, ਜਿੰਨਾ ਇਸ ਵਿੱਚੋਂ ਸਰੀਰ ਅਤੇ ਸੰਸਾਰ ਦਾ ਮੋਹ ਘਟਾਉਣਾ ਜ਼ਰੂਰੀ ਹੈ। ਮੌਤ ਅਟੱਲ ਹੈ ਅਤੇ ਅਚਨਚੇਤ ਆ ਜਾਂਦੀ ਹੈ, ਇਸ ਲਈ ਜੀਵਨ ਦੇ ਮੂਲ-ਮੰਤਵ ਦੀ ਸਿੱਧੀ ਛੇਤੀ ਤੋਂ ਛੇਤੀ ਕਰ ਲੈਣੀ ਚਾਹੀਦੀ ਹੈ।

# 3. 'ਸਚੇ ਤੇਰੀ ਆਸ'

ਬਾਬਾ ਫ਼ਰੀਦ ਦੇ ਕਲਾਮ ਵਿਚ ਨਾਸ਼ਵਾਨਤਾ ਦਾ ਪਰਬਲ ਸੁਰ ਸੁਣ ਕੇ ਉਨ੍ਹਾਂ ਦੇ ਨਿਰਾਸ਼ਾਵਾਦੀ ਹੋਣ ਦਾ ਭੁਲੇਖਾ ਪੈ ਸਕਦਾ ਹੈ। ਨਿਰਸੰਦੇਹ ਸਧਾਰਨ ਇਨਸਾਨ ਜੀਵਨ, ਜਵਾਨੀ, ਧਨ-ਦੌਲਤ, ਮਿੱਤਰਾਂ-ਸੰਬੰਧੀਆਂ, ਮਾਣ-ਵਡਿਆਈ ਆਦਿ ਤੋਂ ਸੁਖ-ਸ਼ਾਂਤੀ ਦੀ ਆਸ ਰੱਖ ਕੇ ਇਨ੍ਹਾਂ ਵੱਲ ਦੌੜਦਾ ਹੈ ਜਦ ਕਿ ਬਾਬਾ ਫ਼ਰੀਦ ਨੂੰ ਇਨ੍ਹਾਂ ਵਿੱਚੋਂ ਕਿਸੇ ਚੀਜ਼ ਤੋਂ ਸੁਖ ਦੀ ਆਸ ਨਹੀਂ। ਬਾਬਾ ਫ਼ਰੀਦ ਅਨੁਸਾਰ ਸਰੀਰ ਫ਼ਾਨੀ ਹੈ, ਜਵਾਨੀ ਢਲਦੀ ਛਾਂ ਸਮਾਨ ਹੈ, ਸਾਕ-ਸੰਬੰਧੀ ਸਦਾ ਨਾਲ ਨਹੀਂ ਨਿਭਦੇ, ਕੋਠੇ-ਮੰਡਪ-ਮਾੜੀਆਂ ਵੀ ਥਿਰ ਨਹੀਂ ਹਨ ਅਤੇ ਧਨ-ਦੌਲਤ, ਹਕੂਮਤ, ਬਾਦਸ਼ਾਹਤ, ਇਲਮ, ਅਕਲ ਆਦਿ ਕੁਝ ਵੀ ਇਨਸਾਨ ਨੂੰ ਬੁਢਾਪੇ ਅਤੇ ਮੌਤ ਤੋਂ ਨਹੀਂ ਬਚਾ ਸਕਦਾ। ਪਰ ਸਿਰਫ਼ ਇਨ੍ਹਾਂ ਗੱਲਾਂ ਕਾਰਨ ਬਾਬਾ ਫ਼ਰੀਦ ਨੂੰ ਨਿਰਾਸ਼ਾਵਾਦੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਉਨ੍ਹਾਂ ਨੂੰ ਕੁਝ ਚੀਜ਼ਾਂ ਤੋਂ ਪੱਕੀ ਅਤੇ ਸੱਚੀ ਆਸ ਹੈ।

1. 'ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥'[1] 'ਤੇਰੀ ਪਨਹ ਖੁਦਾਇ ਤੂ ਬਖਸੰਦਗੀ॥'[2] ਬਾਬਾ ਫ਼ਰੀਦ ਨੂੰ ਰੱਬ ਦੀ ਰਹਿਮਤ ਤੋਂ ਆਸ ਹੈ। ਖ਼ੁਦਾਵੰਦ ਰਹੀਮ ਅਤੇ ਕਰੀਮ ਵੀ ਹੈ ਅਤੇ ਬਖ਼ਸ਼ਿੰਦ ਵੀ। ਉਹ ਰਹਿਮਤ ਦਾ ਅਖੁੱਟ ਭੰਡਾਰ ਹੈ ਅਤੇ ਕੀਤੇ ਹੋਏ ਗੁਨਾਹਾਂ ਦੇ ਬਾਵਜੂਦ ਜੀਵ ਦੀ ਬੰਦ-ਖ਼ਲਾਸੀ ਕਰ ਦਿੰਦਾ ਹੈ।

2. 'ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥ ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥'[3] ਇਹ ਠੀਕ ਹੈ ਕਿ ਸੰਸਾਰ ਰੂਪੀ ਭਵਸਾਗਰ ਵਿਚ ਜੀਵ ਰੂਪੀ ਨਿਰਬਲ ਪੰਛੀ ਨੂੰ ਮਨ, ਮਾਇਆ, ਕਾਲ, ਆਸ਼ਾ-ਤ੍ਰਿਸ਼ਨਾ, ਵਿਸ਼ੇ-ਵਿਕਾਰਾਂ ਆਦਿ ਅਨੇਕ ਦੁਸ਼ਮਣਾਂ ਨੇ ਘੇਰਿਆ ਹੋਇਆ ਹੈ ਅਤੇ ਉਹਦੀ ਹਾਲਤ ਸੱਚ-ਮੁੱਚ ਤਰਸਯੋਗ ਹੈ, ਪਰ ਬਾਬਾ ਫ਼ਰੀਦ ਨਿਰਾਸ਼ ਨਹੀਂ ਹਨ। 'ਸਚੇ ਤੇਰੀ ਆਸ'— ਬਾਬਾ ਫ਼ਰੀਦ ਨੂੰ ਉਸ ਦਿਆਲੂ ਪ੍ਰਭੂ ਤੋਂ ਪੂਰੀ ਸਹਾਇਤਾ ਅਤੇ ਰੱਖਿਆ ਦੀ ਆਸ ਹੈ।

3. 'ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥ ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥'[4] ਇਹ ਠੀਕ ਹੈ ਕਿ ਜੀਵ ਇਸ ਗੰਭੀਰ ਸੰਕਟ ਦਾ ਸ਼ਿਕਾਰ ਹੈ ਕਿ

ਜੋ ਦੇਖਣ ਨੂੰ ਸ਼ੱਕਰ ਭਾਸਦਾ ਹੈ, ਦਰਅਸਲ ਨਿਰੀ ਜ਼ਹਿਰ ਹੈ, ਪਰ ਉਸ ਸਾਈਂ ਦੀ ਰਹਿਮਤ ਨਾਲ ਇਹ ਸੰਕਟ ਵੀ ਟਲ ਸਕਦਾ ਹੈ।

4. 'ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥ ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥'[5] ਸਮੇਂ ਦੇ ਕਾਗ ਦੁਆਰਾ ਸਾਰਾ ਸਰੀਰ ਚੂੰਢ ਲਏ ਜਾਣ ਦੇ ਬਾਵਜੂਦ ਬਾਬਾ ਫ਼ਰੀਦ ਦੇ ਅੰਦਰ ਆਪਣੇ ਪ੍ਰੀਤਮ ਦੇ ਮਿਲਣ ਦੀ ਆਸ ਕਾਇਮ ਹੈ।

5. 'ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥ ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥'[6] ਜ਼ਿੰਦਗੀ ਦੀ ਬੇੜੀ ਭਿਆਨਕ ਘੁੰਮਣ-ਘੇਰਾਂ ਵਿਚ ਜ਼ਰੂਰ ਫਸੀ ਹੋਈ ਹੈ ਪਰ ਕਾਮਲ-ਮੁਰਸ਼ਦ ਉਸ ਨੂੰ ਭਵਸਾਗਰ ਤੋਂ ਪਾਰ ਲਿਜਾ ਸਕਦਾ ਹੈ। ਇਸ ਲਈ ਬਾਬਾ ਫ਼ਰੀਦ ਨੂੰ ਮੁਰਸ਼ਦ ਤੋਂ ਪੂਰੀ ਆਸ ਹੈ।

6. 'ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥'[7] ਮੰਜ਼ਲ ਦੂਰ ਹੈ, ਰਸਤਾ ਲੰਮਾ ਅਤੇ ਬਿਖੜਾ ਹੈ ਪਰ ਬਾਬਾ ਫ਼ਰੀਦ ਨੂੰ ਪੂਰੀ ਆਸ ਹੈ ਕਿ ਮੁਰਸ਼ਦ ਦੇ ਦੱਸੇ ਮਾਰਗ ਉੱਤੇ ਚੱਲ ਕੇ ਮੰਜ਼ਲ ਜ਼ਰੂਰ ਪ੍ਰਾਪਤ ਕੀਤੀ ਜਾ ਸਕਦੀ ਹੈ।

7. 'ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥'[8] ਬਾਬਾ ਫ਼ਰੀਦ ਇਹ ਆਸ ਬਿਲਕੁਲ ਨਹੀਂ ਰੱਖਦੇ ਕਿ ਜੀਵ ਸਿਰਫ਼ ਕੌਮ, ਮਜ਼ਬ, ਮੁਲਕ, ਜਾਤ, ਪਾਤ, ਰੰਗ, ਰੂਪ, ਉਮਰ, ਅਕਲ, ਧਨ-ਦੌਲਤ, ਮਾਣ-ਵਡਿਆਈ ਆਦਿ ਦੇ ਆਸਰੇ ਦਰਗਾਹ ਵਿਚ ਪਰਵਾਨ ਹੋ ਜਾਵੇਗਾ। ਪਰ ਉਹ ਆਸਵੰਦ ਹਨ ਕਿ ਰੱਬ ਦੀ ਬੰਦਗੀ ਦਾ ਨੇਕ ਅਮਲ ਧੁਰ ਦਰਗਾਹ ਵਿਚ ਉਹਨਾਂ ਦੀ ਸਹਾਇਤਾ ਕਰੇਗਾ।

8. (i) ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥[9]

(ii) ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥[10]

ਨਿਰਾਸ਼ਾਵਾਦੀ ਉਹ ਹੁੰਦਾ ਹੈ ਜੋ ਸੰਕਟਾਂ ਤੋਂ ਘਬਰਾਉਂਦਾ ਹੋਵੇ। ਬਾਬਾ ਫ਼ਰੀਦ ਤਾਂ ਲੰਮੇ ਤੋਂ ਲੰਮਾ, ਬਿਖੜੇ ਤੋਂ ਬਿਖੜਾ ਪੈਂਡਾ ਵੀ ਤੈਅ ਕਰਨ ਲਈ ਤਿਆਰ ਹਨ ਕਿਉਂਕਿ ਉਹਨਾਂ ਦੇ ਮਨ ਵਿਚ ਆਪਣੇ ਪ੍ਰੀਤਮ ਨਾਲ ਅਭੇਦ ਹੋਣ ਦਾ ਚਾਅ ਹੈ।

9. 'ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ॥ ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥'[11] ਆਪ ਕਹਿੰਦੇ ਹਨ ਕਿ ਮਨ ਰੂਪੀ ਕੁੱਤਾ ਰੋਜ਼ ਨਵੇਂ-ਨਵੇਂ ਭੋਗਾਂ ਦੀ ਪ੍ਰਾਪਤੀ ਲਈ ਭੌਂਕਦਾ ਹੈ, ਪਰ ਮੇਰੇ ਅੰਦਰ ਵਿਸ਼ਿਆਂ ਦੀ ਜਿੰਨੀ ਮਰਜ਼ੀ ਤੇਜ਼ ਹਨੇਰੀ ਕਿਉਂ ਨਾ ਝੁੱਲੇ, ਮੈਂ ਆਪਣੇ ਕੰਨਾਂ ਵਿਚ ਬੁੱਜੇ ਦੇ ਲਏ ਹਨ ਤਾਂ ਜੋ ਮੇਰੇ ਉੱਤੇ ਇਸ ਹਨੇਰੀ ਦਾ ਕੋਈ ਅਸਰ ਨਾ ਹੋਵੇ। ਅਸੀਂ ਇਸ ਤਰ੍ਹਾਂ ਕੰਨਾਂ ਵਿਚ

ਬੁੱਜੇ ਦੇ ਲੈਣ ਨੂੰ ਪਲਾਇਨਵਾਦੀ ਜਾਂ ਨਿਰਾਸ਼ਾਵਾਦੀ ਬਿਰਤੀ ਕਹਿ ਸਕਦੇ ਹਾਂ, ਪਰ ਬਾਬਾ ਫ਼ਰੀਦ ਸਾਵਧਾਨ ਕਰਦੇ ਹਨ ਕਿ ਮਨ-ਇੰਦਰੀਆਂ ਅਤੇ ਵਿਸ਼ੇ-ਵਿਕਾਰਾਂ ਦੀ ਤ੍ਰਿਸ਼ਨਾ ਨਾ ਕਦੇ ਪੂਰੀ ਹੋਈ ਹੈ, ਨਾ ਹੋ ਹੀ ਸਕਦੀ ਹੈ। ਇਸ ਲਈ ਬਾਬਾ ਫ਼ਰੀਦ ਨੂੰ ਮਨ-ਇੰਦਰੀਆਂ ਦੇ ਦਾਸ ਬਣਨ ਵਿਚ ਨਹੀਂ, ਇਨ੍ਹਾਂ ਦਾ ਸੁਆਮੀ ਬਣਨ ਵਿਚ ਆਸ਼ਾ ਦੀ ਕਿਰਨ ਦਿਖਾਈ ਦਿੰਦੀ ਹੈ। ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ, 'ਦਸ ਇੰਦ੍ਰੀ ਕਰਿ ਰਾਖੈ ਵਾਸਿ॥ ਤਾ ਕੈ ਆਤਮੈ ਹੋਇ ਪਰਗਾਸੁ॥'[12] ਰੱਬ ਦਾ ਭਗਤ ਇੰਦਰੀਆਂ ਅਤੇ ਭੋਗਾਂ ਦਾ ਭਗਤ ਕਿਵੇਂ ਬਣ ਸਕਦਾ ਹੈ?

ਬਾਬਾ ਫ਼ਰੀਦ ਅਤੇ ਦੂਸਰੇ ਸੰਤ-ਮਹਾਤਮਾਂ ਇਹ ਗੱਲ ਪਰਵਾਨ ਨਹੀਂ ਕਰਦੇ ਕਿ ਜੋ ਕੁਝ ਮਨ ਮੰਗਦਾ ਹੈ ਇਸ ਨੂੰ ਦਿੰਦੇ ਜਾਓ, ਇਹ ਆਪੇ ਅੰਤ ਨੂੰ ਥੱਕ ਹਾਰ ਜਾਵੇਗਾ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, 'ਜਿਉ ਪਾਵਕੁ ਈਧਨਿ ਨਹੀ ਧ੍ਰਾਪੈ॥'[13] ਅੱਗ ਕਦੇ ਵੀ ਬਾਲਣ ਨਾਲ ਸ਼ਾਂਤ ਨਹੀਂ ਹੁੰਦੀ; ਇਸ ਵਿਚ ਜਿੰਨਾ ਵੱਧ ਬਾਲਣ ਪਾਉ, ਇਹ ਓਨੇ ਹੋਰ ਬਾਲਣ ਦੀ ਮੰਗ ਕਰਦੀ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, 'ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥'[14] ਮਨ ਦੀਆਂ ਖ਼ਾਹਸ਼ਾਂ ਕਦੇ ਪੂਰੀਆਂ ਨਹੀਂ ਹੋ ਸਕਦੀਆਂ। ਬਾਬਾ ਫ਼ਰੀਦ ਨੂੰ ਮਨ ਦੀ ਵਿਲਾਸਤਾ ਭਰੀ ਅਧੀਨਗੀ ਤੋਂ ਸੱਚੇ ਸੁਖ ਦੀ ਆਸ ਨਹੀਂ ਦਿਖਾਈ ਦਿੰਦੀ, ਆਤਮਾ ਨੂੰ ਮਨ ਦੇ ਪੰਜੇ ਤੋਂ ਆਜ਼ਾਦ ਕਰ ਕੇ ਪਰਮਾਤਮਾ ਵਿਚ ਲੀਨ ਕਰਨ ਵਿਚ ਆਸ ਦੀ ਕਿਰਨ ਦਿਖਾਈ ਦਿੰਦੀ ਹੈ।

10. 'ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ॥'[15] 'ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥ ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥'[16] ਬਾਬਾ ਫ਼ਰੀਦ ਨੂੰ ਇੰਦਰੀਆਂ ਦੇ ਭੋਗ ਮਿੱਠੇ ਅਤੇ ਸੁਖਦਾਈ ਨਹੀਂ ਲੱਗਦੇ, ਰੱਬ ਅਤੇ ਉਸ ਦਾ ਨਾਮ ਮਿੱਠਾ ਅਤੇ ਸੁਖਦਾਈ ਲੱਗਦਾ ਹੈ। ਉਹਨਾਂ ਨੂੰ ਭੋਗਾਂ ਦੇ ਜ਼ਹਿਰ ਤੋਂ ਨਹੀਂ, ਰੱਬ ਦੇ ਨਾਮ ਦੇ ਅੰਮ੍ਰਿਤ ਤੋਂ ਆਸ ਹੈ।

11. 'ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥'[17] 'ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ॥'[18] ਬਾਬਾ ਫ਼ਰੀਦ ਅਜਿਹੇ ਭਗਤ ਜਾਂ ਸਚਿਆਰ ਦੀ ਗੱਲ ਕਰਦੇ ਹਨ ਜੋ ਆਦਰਸ਼ ਦੀ ਪ੍ਰਾਪਤੀ ਲਈ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਲਈ ਤਿਆਰ ਹੈ। ਉਹਦੇ ਉੱਦਮ ਅਤੇ ਆਦਰਸ਼ ਦੀ ਦਿਸ਼ਾ ਅਤੇ ਮੰਜ਼ਲ ਲੋਕ ਨਹੀਂ, ਪਰਲੋਕ ਹੈ ਪਰ ਉਹ ਉਤਸ਼ਾਹ ਭਰੇ ਉੱਦਮ ਅਤੇ ਭਰੋਸੇ ਦੀ ਮੂਰਤ ਹੈ।

12. ਬਾਬਾ ਫ਼ਰੀਦ ਦੇ ਕਲਾਮ ਵਿਚ ਮੌਤ ਅਤੇ ਨਾਸ਼ਵਾਨਤਾ ਦਾ ਸੁਰ ਪਰਬਲ ਜ਼ਰੂਰ ਹੈ, ਪਰ ਕੀ ਮੌਤ ਇਕ ਹਕੀਕਤ ਨਹੀਂ ਹੈ? ਕੀ ਬਾਬਾ ਫ਼ਰੀਦ ਦੁਆਰਾ ਬਿਆਨ ਕੀਤੀ ਗਈ ਸਰੀਰ, ਸੰਸਾਰ, ਮਹਲ-ਮਾੜੀਆਂ ਅਤੇ ਰਿਸ਼ਤੇਦਾਰਾਂ ਦੀ

ਅਸਲੀਅਤ ਸੱਚ ਦੇ ਉਲਟ ਹੈ ? ਕੀ ਸੰਤ ਕਬੀਰ, ਗੁਰੂ ਰਵਿਦਾਸ, ਗੁਰੂ ਨਾਨਕ, ਗੁਰੂ ਤੇਗ਼ ਬਹਾਦਰ ਆਦਿ ਦੀ ਬਾਣੀ ਵਿਚ ਮਨੁੱਖ ਨੂੰ ਇਸੇ ਘੋਰ ਸੱਚ ਬਾਰੇ ਸੁਚੇਤ ਕੀਤੇ ਜਾਣਾ ਨਿਰਾਸ਼ਾਵਾਦੀ ਰੁਚੀ ਦਾ ਲਖਾਇਕ ਹੈ ? ਫਿਰ ਤਾਂ ਸੰਸਾਰ ਦੇ ਅਜਿਹੇ ਸਾਰੇ ਦੇ ਸਾਰੇ ਸੰਤ-ਮਹਾਤਮਾਂ ਨਿਰਾਸ਼ਾਵਾਦੀ ਹਨ। ਇਹ ਅਸਲੀਅਤ ਨੂੰ ਵੇਖਣ ਦਾ ਠੀਕ ਢੰਗ ਨਹੀਂ। ਦੂਸਰੇ ਸੰਤਾਂ ਵਾਂਗ ਹੀ ਬਾਬਾ ਫ਼ਰੀਦ ਨਾ ਜੀਵ ਨੂੰ ਕਰਮਹੀਣ ਬਣਾਉਂਦੇ ਹਨ, ਨਾ ਉਹਦਾ ਹੌਸਲਾ ਤੋੜਦੇ ਹਨ ਅਤੇ ਨਾ ਹੀ ਉਹਨੂੰ ਭਵਿੱਖ ਬਾਰੇ ਨਿਰਾਸ਼ ਕਰਦੇ ਹਨ। ਉਹ ਜੀਵ ਨੂੰ ਕਰਮਹੀਣ ਨਹੀਂ ਕਰਦੇ, ਆਪਣੇ ਕਰਮ ਦੀ ਦਿਸ਼ਾ ਬਦਲਣ ਦੀ ਪ੍ਰੇਰਨਾ ਦਿੰਦੇ ਹਨ। ਉਹ ਜੀਵ ਨੂੰ ਆਦਰਸ਼ਹੀਣ ਨਹੀਂ ਕਰਦੇ, ਆਪਣੇ ਸਾਹਮਣੇ ਸਹੀ ਆਦਰਸ਼ ਨਿਰਧਾਰਤ ਕਰਨ ਦਾ ਉਤਸ਼ਾਹ ਦਿੰਦੇ ਹਨ।

13. ਬਾਬਾ ਫ਼ਰੀਦ ਜੀਵ ਨੂੰ ਭਗੌੜਾ ਨਹੀਂ ਬਣਾਉਂਦੇ, ਇਕ ਵੱਡੇ ਸੰਗਰਾਮ ਲਈ ਤਿਆਰ ਕਰਦੇ ਹਨ। ਉਹ ਜੀਵ ਨੂੰ ਪੂਰੀ ਸ਼ਕਤੀ ਅਤੇ ਸੂਝ-ਬੂਝ ਨਾਲ ਰਣ-ਖੇਤਰ ਵਿਚ ਨਿੱਤਰਨ ਦਾ ਉਤਸ਼ਾਹ ਦਿੰਦੇ ਹਨ ਤਾਂ ਜੋ ਉਹਨੂੰ ਵਿਰੋਧੀ ਸ਼ਕਤੀਆਂ ਉੱਤੇ ਜਿੱਤ ਪ੍ਰਾਪਤ ਕਰਨ ਵਿਚ ਸਹਾਇਤਾ ਮਿਲੇ। ਵਿਰੋਧੀਆਂ ਦੀ ਸ਼ਕਤੀ ਅਤੇ ਹੱਥ-ਕੰਡਿਆਂ ਬਾਰੇ ਸੁਚੇਤ ਕਰਨਾ, ਉਹਨੂੰ ਡਰਾਉਣ ਲਈ ਨਹੀਂ, ਪੂਰੇ ਜਤਨ ਨਾਲ ਬਾਜ਼ੀ ਜਿਤਣ ਲਈ ਪ੍ਰੇਰਨਾ ਦੇਣ ਲਈ ਹੈ। ਬਾਬਾ ਫ਼ਰੀਦ ਜੀਵ ਨੂੰ ਹੌਸਲਾ ਦਿੰਦੇ ਹਨ ਕਿ ਤੂੰ ਬਾਕੀ ਸਭ ਆਸਰੇ ਛੱਡ ਕੇ ਇਕ ਸਰਵਸ਼ਕਤੀਮਾਨ, ਸਰਵਗਿਆਤਾ ਅਤੇ ਪਰਮ-ਦਿਆਲੂ ਪਰਮੇਸ਼ਰ ਦੀ ਸ਼ਰਨ ਵਿਚ ਆ ਜਾ ਅਤੇ ਹਰ ਕਿਸਮ ਦੀ ਭੱਜ-ਦੌੜ ਛੱਡ ਕੇ ਪ੍ਰੇਮ-ਭਰੋਸੇ ਨਾਲ ਕਾਮਲ ਮੁਰਸ਼ਦ ਦੇ ਸੱਚੇ-ਸੁੱਚੇ ਉਪਦੇਸ਼ ਅਨੁਸਾਰ ਆਪਣੀ ਲਿਵ ਅੰਦਰੋਂ ਪ੍ਰਭੂ ਦੇ ਨਾਮ ਦੀ ਧੁਨੀ ਨਾਲ ਜੋੜ ਲੈ। ਤੇਰੀ ਜਿੱਤ ਨਿਸ਼ਚਿਤ ਹੈ। ਜਦ ਸੰਸਾਰ ਨੂੰ ਬਣਾਉਣ ਵਾਲਾ ਤੇਰਾ ਬਣ ਜਾਵੇਗਾ ਤਾਂ ਸੰਸਾਰ ਖ਼ੁਦ-ਬ-ਖ਼ੁਦ ਤੇਰੇ ਕਦਮਾਂ ਵਿਚ ਆ ਜਾਵੇਗਾ। ਏਡੀ ਵੱਡੀ ਜਿੱਤ ਦੀ ਜੁਗਤੀ ਸਮਝਾਉਣ ਵਾਲੇ ਅਤੇ ਏਡੀ ਵੱਡੀ ਜਿੱਤ ਦੀ ਆਸ ਦੁਆਉਣ ਵਾਲੇ ਦਰਵੇਸ਼ ਨੂੰ ਨਿਰਾਸ਼ਾਵਾਦੀ ਕਿਵੇਂ ਕਹਿ ਸਕਦੇ ਹਾਂ ?

14. 'ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥ ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥'[19] ਜੋ ਲੋਕ ਇਸ ਦ੍ਰਿਸ਼ਟਮਾਨ ਜਗਤ ਨੂੰ ਅੰਤਮ ਸੱਚ ਮੰਨਦੇ ਹਨ, ਜੋ ਸੰਸਾਰਕ ਸੁੱਖਾਂ-ਸਹੂਲਤਾਂ, ਮਾਣ-ਵਡਿਆਈਆਂ, ਇੰਦਰੀਆਂ ਦੇ ਭੋਗਾਂ, ਵਿਸ਼ੇ-ਵਿਕਾਰਾਂ ਆਦਿ ਨੂੰ ਹੀ ਮਨੁੱਖਾ ਜੀਵਨ ਦਾ ਮੂਲ-ਮੰਤਵ ਸਵੀਕਾਰ ਕਰਦੇ ਹਨ ਅਤੇ ਇਨ੍ਹਾਂ ਦੀ ਪ੍ਰਾਪਤੀ ਲਈ ਜ਼ਿੰਦਗੀ ਦੇ ਉੱਚੇ ਤੋਂ ਉੱਚੇ ਅਸੂਲਾਂ ਨੂੰ ਕੁਰਬਾਨ ਕਰਨ ਵਿਚ ਕੋਈ ਬੁਰਾਈ ਨਹੀਂ ਦੇਖਦੇ, ਉਨ੍ਹਾਂ ਨੂੰ ਬੜੀ ਹੈਰਾਨੀ ਹੁੰਦੀ ਹੈ ਕਿ ਬਾਬਾ ਫ਼ਰੀਦ ਵਰਗੇ ਦਰਵੇਸ਼ ਰੁੱਖੀ-ਮਿੱਸੀ ਖਾ ਕੇ ਜੀਵਨ ਬਤੀਤ ਕਰਨ ਦਾ ਉਪਦੇਸ਼ ਦਿੰਦੇ ਹਨ।

'ਫਰੀਦਾ ਜਿਨ੍ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥ ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥'[20] ਲੋਕ ਹੈਰਾਨ ਹੁੰਦੇ ਹਨ ਕਿ ਇਨ੍ਹਾਂ ਦਰਵੇਸ਼ਾਂ ਨੂੰ ਨਾ ਹੁਸਨ ਅਤੇ ਜਵਾਨੀ ਵਿਚ ਅਤੇ ਨਾ ਹੀ ਰਾਗ-ਰੰਗ ਦੀਆਂ ਮਹਿਫ਼ਲਾਂ ਵਿਚ ਕੋਈ ਦਿਲਚਸਪੀ ਹੈ। ਜੋ ਲੋਕ ਇਸ ਸੰਸਾਰ ਦਾ ਸੁਧਾਰ ਕਰ ਕੇ ਇਸ ਨੂੰ ਸੁੱਖਾਂ ਦੀ ਨਗਰੀ ਬਣਾਉਣਾ ਚਾਹੁੰਦੇ ਹਨ, ਉਨ੍ਹਾਂ ਨੂੰ ਸੰਤ-ਮਹਾਤਮਾਂ ਬੜੇ ਨਿਰਾਸ਼ਾਵਾਦੀ ਪ੍ਰਤੀਤ ਹੁੰਦੇ ਹਨ ਕਿਉਂਕਿ ਇਨ੍ਹਾਂ ਮਹਾਂਪੁਰਖਾਂ ਨੂੰ ਦੁਨੀਆ ਦੁੱਖਾਂ ਦਾ ਘਰ ਨਜ਼ਰ ਆਉਂਦੀ ਹੈ। ਅਜਿਹੇ ਲੋਕਾਂ ਨੂੰ ਉਹ ਦਰਵੇਸ਼ ਘੋਰ-ਨਿਰਾਸ਼ਾਵਾਦੀ ਪ੍ਰਤੀਤ ਹੁੰਦੇ ਹਨ ਜੋ ਸੰਸਾਰ ਨੂੰ 'ਕੋਧਰੇ ਦਾ ਖੇਤ', 'ਕਲਰ ਕੇਰੀ ਛਪੜੀ', 'ਕਸੁੰਭੜੇ ਦਾ ਵਿਸੂਲਾ ਬਾਗ' ਅਤੇ ਇਸ ਦੇ ਭੋਗਾਂ ਨੂੰ 'ਖੰਡ ਵਿਚ ਗਲੇਫ ਕੇ ਰਖੀਆਂ ਵਿਸ-ਗੰਦਲਾਂ' ਅਤੇ 'ਜ਼ਹਿਰ ਵਿਚ ਬਦਲ ਜਾਣ ਵਾਲੀ ਸ਼ੱਕਰ' ਦਾ ਨਾਂ ਦਿੰਦੇ ਹਨ। ਅਜਿਹੇ ਲੋਕਾਂ ਦੇ ਇਸ ਤਰ੍ਹਾਂ ਦੇ ਵਿਚਾਰਾਂ ਦਾ ਮੂਲ ਕਾਰਨ ਕਾਮਲ ਦਰਵੇਸ਼ਾਂ ਦੀ ਜੀਵਨ-ਦ੍ਰਿਸ਼ਟੀ ਦੇ ਅਸਲ ਮਰਮ ਅਤੇ ਉਨ੍ਹਾਂ ਦੇ ਸੰਸਾਰ ਵਿਚ ਆਉਣ ਦੇ ਅਸਲ ਮੰਤਵ ਤੋਂ ਨਾਵਾਕਫ਼ ਹੋਣਾ ਹੈ।

15. ਬਾਬਾ ਫ਼ਰੀਦ ਕਹਿੰਦੇ ਹਨ, 'ਜੋਬਨ ਜਾਂਦੇ ਨ ਡਰਾਂ ਜੇ ਸਹ ਪ੍ਰੀਤਿ ਨ ਜਾਇ ॥'[21], 'ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥'[22], 'ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓੁ ਮਾਂਝਾ ਦੁਧੁ ॥ ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥'[23] ਪ੍ਰਤੱਖ ਹੈ ਕਿ ਆਪ ਦਾ ਸੰਸਾਰ ਅਤੇ ਇਸ ਦੇ ਸ਼ਕਲਾਂ-ਪਦਾਰਥਾਂ, ਪਦਵੀਆਂ ਅਤੇ ਪ੍ਰਾਪਤੀਆਂ ਤੋਂ ਨਿਰਾਸ਼ ਹੋਣ ਦਾ ਮੂਲ ਕਾਰਨ ਇਹ ਹੈ ਕਿ ਆਪ ਹਰ ਮਾਇਆਵੀ ਪ੍ਰਾਪਤੀ ਨੂੰ ਮਾਲਕ ਨਾਲ ਮਿਲਾਪ ਦੇ ਅਨੰਦ ਦੇ ਟਾਕਰੇ ਵਿਚ ਤੁੱਛ ਸਮਝਦੇ ਹਨ।

16. ਬਾਬਾ ਫ਼ਰੀਦ ਉਪਦੇਸ਼ ਦਿੰਦੇ ਹਨ:

(i) ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥[24]

(ii) ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥[25]

(iii) ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥[26]

(iv) ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥[27]

ਬਾਬਾ ਫ਼ਰੀਦ ਦੇ ਸ਼ਲੋਕਾਂ ਦੀ ਸਭ ਤੋਂ ਵੱਧ ਸਮਾਨਤਾ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਲੋਕਾਂ ਨਾਲ ਹੈ। ਗੁਰੂ ਸਾਹਿਬ ਦੇ ਕੁਝ ਸ਼ਲੋਕਾਂ ਉੱਤੇ ਵਿਚਾਰ ਕਰਦੇ ਹਾਂ। ਆਪ ਕਹਿੰਦੇ ਹਨ:

1. ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
   ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥[28]
2. ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ ॥
   ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥[29]

ਆਪ ਵਿਸ਼ਿਆਂ-ਵਿਕਾਰਾਂ ਦੀ ਪੂਰਤੀ ਨੂੰ ਨਹੀਂ, ਗੋਬਿੰਦ ਦੀ ਭਗਤੀ ਨੂੰ ਮਨੁੱਖ ਜਨਮ ਦਾ ਮੂਲ ਉਦੇਸ਼ ਦੱਸਦੇ ਹਨ। ਆਪ ਕਹਿੰਦੇ ਹਨ:

1. ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥
   ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥[30]
2. ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥
   ਕਹੁ ਨਾਨਕ ਸੁਨਿ ਰੇ ਮਨਾ ਦੁਰਲਭ ਮਾਨੁਖ ਦੇਹ ॥[31]

ਭਾਵ ਸੱਚਾ, ਸਦੀਵੀ ਅਤੇ ਪੂਰਨ ਅਨੰਦ ਕੇਵਲ ਲਿਵ ਨੂੰ ਪਰਮਾਤਮਾ ਨਾਲ ਜੋੜਿਆਂ ਹੀ ਪ੍ਰਾਪਤ ਹੋ ਸਕਦਾ ਹੈ। ਆਪ ਕਹਿੰਦੇ ਹਨ:

ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥[32]

ਨਾ ਰਾਮਚੰਦਰ ਜੀ ਮਹਾਰਾਜ ਵਰਗੇ ਪੂਰਨ ਪੁਰਖ ਸਦਾ ਰਹਿ ਸਕਦੇ ਹਨ ਅਤੇ ਨਾ ਹੀ ਰਾਵਣ ਵਰਗੇ ਦੁਸ਼ਟ ਪ੍ਰਾਣੀ। ਸੰਸਾਰ ਅਤੇ ਇਸ ਦੇ ਵਸਤਾਂ ਪਦਾਰਥ ਸੁਪਨੇ ਦੀ ਨਿਆਈਂ ਹਨ। ਆਪ ਖ਼ਬਰਦਾਰ ਕਰਦੇ ਹਨ:

ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥[33]

ਧਨ-ਦੌਲਤ, ਹਾਟ-ਹਵੇਲੀਆਂ, ਜ਼ਮੀਨਾਂ-ਜਾਇਦਾਦਾਂ, ਧੀਆਂ-ਪੁੱਤਰ, ਸਾਕ-ਸੰਬੰਧੀ ਆਦਿ ਸਭ ਦਾ ਸਾਥ ਝੂਠਾ ਹੈ। ਆਪ ਕਹਿੰਦੇ ਹਨ:

1. ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥[34]
2. ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥[35]
3. ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
   ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥[36]

4. ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥[37]

5. ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ॥[38]

ਆਪ ਸੰਸਾਰ ਦੀ 'ਸੁਪਨੇ ਵਿਚ ਇਕੱਠੀ ਕੀਤੀ ਦੌਲਤ', 'ਧੂੰਏਂ ਦੇ ਪਹਾੜ', 'ਪਾਣੀ ਦੇ ਬੁਲਬੁਲੇ', 'ਰੇਤ ਦੀ ਕੰਧ' ਅਤੇ 'ਮ੍ਰਿਗ ਤ੍ਰਿਸ਼ਨਾ' ਨਾਲ ਤੁਲਣਾ ਕਰਦੇ ਹਨ। ਆਪ ਸੱਚਾ ਅਤੇ ਸਥਾਈ ਕਿਸ ਨੂੰ ਮੰਨਦੇ ਹਨ ?

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ ॥[39]

ਉਹ ਗੋਬਿੰਦ ਸੱਚਾ ਹੈ, ਉਹਦੇ ਵਿਚ ਸਮਾ ਕੇ ਉਹਦਾ ਰੂਪ ਹੋ ਗਏ ਸੰਤ-ਸਤਿਗੁਰੂ ਸੱਚੇ ਹਨ, ਗੋਬਿੰਦ ਦਾ ਨਾਮ ਸੱਚਾ ਹੈ ਅਤੇ ਮਨੁੱਖ ਜਨਮ ਕੇਵਲ ਉਨ੍ਹਾਂ ਭਾਗਾਂ ਵਾਲੇ ਜੀਵਾਂ ਦਾ ਸਫਲ ਹੈ, ਜੋ ਸੰਤ-ਸਤਿਗੁਰੂ ਦੇ ਉਪਦੇਸ਼ ਅਨੁਸਾਰ ਨਾਮ ਰੂਪੀ ਗੁਰਮੰਤਰ ਦੀ ਅਰਾਧਨਾ ਕਰਦੇ ਹਨ। ਸਪੱਸ਼ਟ ਹੈ ਕਿ ਗੁਰੂ ਸਾਹਿਬ ਨੂੰ ਸੰਸਾਰ, ਇਸ ਦੇ ਸ਼ਕਲਾਂ-ਪਦਾਰਥਾਂ, ਇਸ ਦੀਆਂ ਮਾਣ-ਵਡਿਆਈਆਂ, ਇੰਦਰੀਆਂ ਦੇ ਭੋਗਾਂ ਆਦਿ ਵਿੱਚੋਂ ਨਹੀਂ, ਸਿਰਫ਼ ਪਰਮਾਤਮਾ, ਸੰਤ-ਸਤਿਗੁਰੂ ਅਤੇ ਉਸਦੇ ਬਖ਼ਸ਼ੇ ਨਾਮ ਦੀ ਕਮਾਈ ਤੋਂ ਆਸ ਹੈ। ਗੁਰੂ ਅਰਜਨ ਦੇਵ ਜੀ ਦੀ ਬਾਣੀ ਹੈ:

ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥
ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥
ਅੰਧੇ ਚੇਤਿ ਹਰਿ ਹਰਿ ਰਾਇਆ ॥ ਤੇਰਾ ਸੋ ਦਿਨੁ ਨੇੜੈ ਆਇਆ ॥
ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ ॥
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ ॥
ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ ॥
ਛੋਡਿ ਜਾਹਿ ਤਿਨ ਹੀ ਸਿਉ ਸੰਗੀ ਸਾਜਨ ਸਿਉ ਬੈਰਾਨਾ ॥
ਸਗਲ ਸੰਸਾਰੁ ਇਹੈ ਬਿਧਿ ਬਿਆਪਿਓ ਸੋ ਉਬਰਿਓ ਜਿਸੁ ਗੁਰੁ ਪੂਰਾ ॥
ਕਹੁ ਨਾਨਕ ਭਵ ਸਾਗਰੁ ਤਰਿਓ ਭਏ ਪੁਨੀਤ ਸਰੀਰਾ ॥[40]

ਕਬੀਰ ਸਾਹਿਬ ਦਾ ਸ਼ਬਦ ਹੈ:

ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥ ਤਿਹ ਰਾਵਨ ਘਰ ਖਬਰਿ ਨ ਪਾਈ ॥
ਕਿਆ ਮਾਗਉ ਕਿਛੁ ਥਿਰੁ ਨ ਰਹਾਈ ॥ ਦੇਖਤ ਨੈਨ ਚਲਿਓ ਜਗੁ ਜਾਈ ॥
ਇਕੁ ਲਖੁ ਪੂਤ ਸਵਾ ਲਖੁ ਨਾਤੀ ॥ ਤਿਹ ਰਾਵਨ ਘਰ ਦੀਆ ਨ ਬਾਤੀ ॥
ਚੰਦੁ ਸੂਰਜੁ ਜਾ ਕੇ ਤਪਤ ਰਸੋਈ ॥ ਬੈਸੰਤਰੁ ਜਾ ਕੇ ਕਪਰੇ ਧੋਈ ॥

ਗੁਰਮਤਿ ਰਾਮੈ ਨਾਮਿ ਬਸਾਈ॥ ਅਸਥਿਰੁ ਰਹੈ ਨ ਕਤਹੂੰ ਜਾਈ॥
ਕਹਤ ਕਬੀਰ ਸੁਨਹੁ ਰੇ ਲੋਈ॥ ਰਾਮ ਨਾਮ ਬਿਨੁ ਮੁਕਤਿ ਨ ਹੋਈ॥[41]

ਪ੍ਰਤੱਖ ਹੈ ਕਿ ਸਾਰੇ ਕਾਮਲ ਦਰਵੇਸ਼ਾਂ ਨੇ ਆਪਣੀ ਗੱਲ 'ਐਥੇ' ਅਤੇ 'ਅਗੈ', 'ਭਵਸਾਗਰ ਤਰਿਓ' ਅਤੇ 'ਰਾਮ ਨਾਮ ਬਿਨੁ ਮੁਕਤਿ ਨ ਹੋਈ' ਦੇ ਵਿਸ਼ਾਲ ਪਿਛੋਕੜ ਵਿਚ ਕੀਤੀ ਹੈ। ਪੂਰਨ ਸੰਤਾਂ ਦੀ ਨਜ਼ਰ ਦਿਸਦੀਆਂ ਘਟਨਾਵਾਂ ਅਤੇ ਤੱਥਾਂ ਦੇ ਪਿੱਛੇ ਲੁਕੀ ਅਸਲੀਅਤ ਅਤੇ ਮਾਤਲੋਕ ਤੋਂ ਸਤਿਲੋਕ ਤਕ ਜਾਂਦੀ ਹੈ। ਉਹ ਕਾਰਜਾਂ ਦੇ ਆਦਿ ਨੂੰ ਉਨ੍ਹਾਂ ਦੇ ਅੰਤ ਨਾਲ, ਆਗ਼ਾਜ਼ (ਅਰੰਭ) ਨੂੰ ਅੰਜਾਮ (ਅੰਤ) ਨਾਲ ਜੋੜ ਕੇ ਦੇਖਦੇ ਹਨ। ਉਹ ਇੰਦਰੀਆਂ ਦੇ ਥੋੜ੍ਹ-ਚਿਰੇ ਭੋਗਾਂ ਦੀ ਅਸਾਰਤਾ ਤੋਂ ਵੀ ਜਾਣੂੰ ਹੁੰਦੇ ਹਨ ਅਤੇ ਉਨ੍ਹਾਂ ਤੋਂ ਉਤਪੰਨ ਹੋਣ ਵਾਲੇ ਲੰਮੇ ਅਕਹਿ ਸੰਤਾਪ ਤੋਂ ਵੀ।

ਸੰਤ-ਜਨ ਵਰਤਮਾਨ ਜੀਵਨ ਦੇ ਛੋਟੇ ਜਿਹੇ ਕਾਲ-ਖੰਡ ਨੂੰ ਆਤਮਕ ਜੀਵਨ ਦੀ ਅਨੰਤ ਨਿਰੰਤਰਤਾ ਦੇ ਪ੍ਰਸੰਗ ਵਿਚ ਰੱਖ ਕੇ ਦੇਖਦੇ ਹਨ। ਪਲ-ਛਿਣ ਦਾ ਜਿਹੜਾ ਸੁਖ ਲੰਮੇ ਸਮੇਂ ਦੇ ਦੁੱਖ ਦਾ ਕਾਰਨ ਬਣੇ, ਉਹ ਉਸਨੂੰ ਸੁਖਦਾਈ ਨਹੀਂ ਮੰਨਦੇ। ਦੁਨਿਆਵੀ ਭੋਗਾਂ ਦਾ ਜਿਹੜਾ ਟੂਣਾ ਜੀਵ ਨੂੰ ਮੂਰਛਿਤ ਕਰ ਕੇ ਉਹਦੇ ਨਿਜ-ਘਰ ਦੇ ਪਰਮ-ਸੁਖ ਤੋਂ ਦੂਰ ਰੱਖੇ, ਉਹ ਉਸਨੂੰ ਦੁੱਖਦਾਈ ਦੱਸਦੇ ਹਨ, ਸੁਖਦਾਈ ਨਹੀਂ।

ਪੂਰਨ ਸੰਤ ਮਨੁੱਖ ਦੇ ਸਾਹਮਣੇ ਵਰਤਮਾਨ ਦੇ ਤੁੱਛ, ਵਕਤੀ, ਇੰਦਰਿਆਵੀ ਭੋਗਾਂ ਅਤੇ ਦ੍ਰਿਸ਼ਟਮਾਨ ਸੰਸਾਰ ਦੇ ਅਪੂਰਨ ਤੇ ਨਾਸ਼ਵਾਨ ਸੁੱਖਾਂ ਦੀ ਥਾਂ, ਪਰਮੇਸ਼ਰ ਨਾਲ ਮਿਲਾਪ ਦੇ ਅਲੌਕਿਕ, ਸਦੀਵੀ, ਸੂਖਮ ਆਤਮਕ ਅਨੰਦ ਦੀ ਪ੍ਰਾਪਤੀ ਦਾ ਆਦਰਸ਼ ਕਾਇਮ ਕਰਦੇ ਹਨ। ਉਹ ਸਦੀਵੀ ਆਤਮਕ ਅਨੰਦ ਨੂੰ ਸੱਚਾ ਅਤੇ ਵਰਤਮਾਨ ਦੇ ਛਿਣ-ਭੰਗਰ ਇੰਦਰਿਆਵੀ ਸੁੱਖਾਂ ਨੂੰ ਝੂਠਾ ਮੰਨਦੇ ਹਨ। ਜੀਵਨ ਦੇ ਮੂਲ ਆਦਰਸ਼ ਦੀ ਪ੍ਰਾਪਤੀ ਹੁੰਦੀ ਹੋਵੇ ਤਾਂ ਉਹ ਵਰਤਮਾਨ ਦੇ ਛੋਟੇ ਜਿਹੇ ਕਾਲ-ਖੰਡ ਵਿਚ ਥੁੜਾਂ ਅਤੇ ਦੁੱਖਾਂ ਨੂੰ ਵੀ ਖਿੜੇ-ਮੱਥੇ ਸਹਾਰ ਲੈਣ ਦੇ ਹੱਕ ਵਿਚ ਹਨ। ਇਹੋ ਕਾਰਨ ਹੈ ਕਿ ਉਹ ਇਕ ਪਾਸੇ ਸੰਸਾਰਕ ਵਸਤਾਂ, ਰਿਸ਼ਤਿਆਂ, ਪਦਵੀਆਂ ਅਤੇ ਪ੍ਰਾਪਤੀਆਂ ਦੀ ਅਸਾਰਤਾ ਦਾ ਕਰੁਣਾਮਈ ਸੰਦੇਸ਼ ਦਿੰਦੇ ਹਨ ਤਾਂ ਦੂਜੇ ਪਾਸੇ ਪਰਮੇਸ਼ਰ ਦੇ ਮਿਲਾਪ ਵਿੱਚੋਂ ਮਿਲਣ ਵਾਲੇ ਸੱਚੇ ਅਤੇ ਸਦੀਵੀ ਆਤਮਕ ਅਨੰਦ ਦੇ ਆਸ਼ਾਮਈ ਗੀਤ ਗਾਉਂਦੇ ਹਨ। ਜਿਸ ਸਵਾਰਥੀ ਦੁਨੀਆਦਾਰ ਨੇ ਪਦਾਰਥਵਾਦ ਅਤੇ ਭੋਗਵਾਦ ਦੇ ਕਾਲੇ ਸ਼ੀਸ਼ਿਆਂ ਵਾਲੀ ਐਨਕ ਲਾਈ ਹੋਈ ਹੈ, ਉਹਨੂੰ ਸੰਸਾਰ ਦੇ ਸਾਰੇ ਸੰਤ-ਮਹਾਤਮਾਂ ਸੁਪਨਵਾਦੀ, ਪਲਾਇਨਵਾਦੀ, ਨਿੱਜਵਾਦੀ ਅਤੇ ਨਿਰਾਸ਼ਾਵਾਦੀ ਪ੍ਰਤੀਤ ਹੁੰਦੇ ਹਨ ਜਦ ਕਿ ਨਿਰਮਲ ਪਰਮਾਰਥਕ ਦ੍ਰਿਸ਼ਟੀ ਵਾਲੇ ਵਿਅਕਤੀ ਨੂੰ ਇਹ ਸੰਤ-ਜਨ ਸਭ ਤੋਂ ਵੱਡੇ ਯਥਾਰਥਵਾਦੀ, ਸੰਘਰਸ਼ਵਾਦੀ, ਲੋਕ-ਹਿਤੈਸ਼ੀ ਅਤੇ ਆਸ਼ਾਵਾਦੀ ਭਾਸਦੇ ਹਨ।

## 4. 'ਕਾਲੀ ਕੋਇਲ ਤੂ ਕਿਤ ਗੁਨ ਕਾਲੀ'

ਪਿੱਛੇ ਬਾਬਾ ਫ਼ਰੀਦ ਰੱਬ ਦੇ ਇਸ਼ਕ ਦੀ ਮਹੱਤਤਾ ਅਤੇ ਸਰੀਰ ਤੇ ਸੰਸਾਰ ਦੀ ਨਾਸ਼ਵਾਨਤਾ ਬਿਆਨ ਕਰ ਆਏ ਹਨ। ਆਪ ਦੀ ਬਾਣੀ ਰੂਹਾਨੀਅਤ ਸੰਬੰਧੀ ਇਕ ਹੋਰ ਸੁੰਦਰ ਰਹੱਸ ਉੱਤੇ ਪ੍ਰਕਾਸ਼ ਪਾਉਂਦੀ ਹੈ:

ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥[1]

ਰੂਹ ਤੋਂ ਪੁੱਛਿਆ ਜਾਂਦਾ ਹੈ, 'ਕਾਲੀ ਕੋਇਲ ਤੂ ਕਿਤ ਗੁਨ ਕਾਲੀ'? ਐ ਆਤਮਾ ਰੂਪੀ ਕੋਇਲ, ਤੂੰ ਇਹ ਗੱਲ ਸਮਝਾ ਕਿ ਤੂੰ ਵਰਤਮਾਨ ਅਵਸਥਾ ਵਿਚ ਕਿਵੇਂ ਪਹੁੰਚ ਗਈ? ਤੂੰ ਚੇਤਨ, ਪ੍ਰਕਾਸ਼-ਰੂਪ, ਗਿਆਨ-ਰੂਪ ਅਤੇ ਅਨੰਦ-ਰੂਪ ਸੀ, ਤੂੰ ਇਸ ਦੁੱਖਦਾਈ, ਅੰਧਕਾਰਮਈ ਅਵਸਥਾ ਤਕ ਕਿਵੇਂ ਨਿੱਘਰ ਗਈ? ਆਤਮਾ ਜਵਾਬ ਦਿੰਦੀ ਹੈ, 'ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ'। ਮੇਰੀ ਦੁੱਖਦਾਈ ਕਾਲਖ ਦਾ ਮੂਲ ਕਾਰਨ ਪ੍ਰੀਤਮ ਦਾ ਵਿਛੋੜਾ ਹੈ। ਮੈਨੂੰ ਇਸ ਹਿਜਰ ਦੀ ਅੱਗ ਨੇ ਸਾੜ ਕੇ ਕਾਲਾ ਕਰ ਦਿੱਤਾ ਹੈ। ਆਤਮਾ ਅੱਗੋਂ ਮੋੜਵਾਂ ਪ੍ਰਸ਼ਨ ਕਰਦੀ ਹੈ, 'ਪਿਰਹਿ ਬਿਹੂਨ ਕਤਹਿ ਸੁਖੁ ਪਾਏ', ਕੀ ਤੁਸੀਂ ਆਪਣੇ ਪ੍ਰੀਤਮ ਤੋਂ ਵਿਛੜੀ ਕਿਸੇ ਪ੍ਰੇਮਿਕਾ ਨੂੰ ਕਦੇ ਸੁਖ ਦੀ ਨੀਂਦੇ ਸੁੱਤੇ ਵੇਖਿਆ ਹੈ? ਪ੍ਰੀਤਮ ਦੀ ਜੁਦਾਈ ਅਤੇ ਸੱਚੇ ਸੁਖ ਦਾ ਦਿਨ ਅਤੇ ਰਾਤ ਵਾਲਾ ਸੰਬੰਧ ਹੈ; ਇਹ ਦੋਵੇਂ ਕਦੇ ਇਕੱਠੇ ਨਹੀਂ ਚੱਲ ਸਕਦੇ।

ਉੱਪਰ ਦਿੱਤੇ ਗਏ ਵਰਣਨ ਵਿਚ ਬਾਬਾ ਫ਼ਰੀਦ ਨੇ ਬਹੁਤ ਸਰਲ ਪਰ ਭਾਵਪੂਰਵਕ ਢੰਗ ਨਾਲ ਸੰਸਾਰ ਦੇ ਸਭ ਕਾਮਲ ਦਰਵੇਸ਼ਾਂ ਦੁਆਰਾ ਬਿਆਨ ਕੀਤੀ ਗਈ ਇਸ ਗੱਲ ਵੱਲ ਧਿਆਨ ਖਿੱਚਿਆ ਹੈ ਕਿ ਰੂਹ ਅਸਲ ਵਿਚ ਮੁਕਾਮੇ-ਹੱਕ (ਸੱਚਖੰਡ) ਦੀ ਰਹਿਣ ਵਾਲੀ ਹੈ। ਇਹ ਉਸ ਕੁੱਲ-ਮਾਲਕ ਦੀ ਅੰਸ਼ ਹੈ। ਇਹ ਆਦਿ ਵਿਚ ਉਸ ਮਾਲਕ ਵਿਚ ਅਭੇਦ ਸੀ। ਉਸ ਕਰਤਾਪੁਰਖ ਨੇ ਆਪਣੀ ਮੌਜ ਵਿਚ ਇਸ ਨੂੰ ਆਪਣੇ ਤੋਂ ਵਿਛੋੜ ਕੇ ਇਸ ਮਾਤਲੋਕ ਵਿਚ ਭੇਜ ਦਿੱਤਾ। ਜਿਉਂ ਹੀ ਆਤਮਾ ਆਪਣੇ ਸਰੋਤ ਤੋਂ ਵਿੱਛੜੀ, ਇਹਦੇ ਦੁੱਖਾਂ ਦੀ ਕਦੇ ਨਾ ਖ਼ਤਮ ਹੋਣ ਵਾਲੀ ਦਾਸਤਾਨ ਸ਼ੁਰੂ ਹੋ ਗਈ। ਪਰਮਾਤਮਾ ਵਾਂਗ ਹੀ, ਆਤਮਾ ਸ਼ਕਤੀ-ਰੂਪ, ਗਿਆਨ-ਰੂਪ, ਪ੍ਰੇਮ-ਰੂਪ ਅਤੇ ਅਨੰਦ-ਰੂਪ ਹੈ ਪਰ ਮਨ-ਮਾਇਆ ਦੇ ਪ੍ਰਭਾਵ ਅਧੀਨ ਕੀਤੇ ਹੋਏ ਕਰਮਾਂ ਨੇ ਇਹਦੇ ਕੁਦਰਤੀ ਪ੍ਰਕਾਸ਼ ਨੂੰ ਢੱਕ ਲਿਆ ਹੈ।

ਵਰਤਮਾਨ ਅਵਸਥਾ ਵਿਚ ਇਹ ਬਹੁਤ ਨਿਰਬਲ ਹੋ ਚੁੱਕੀ ਹੈ ਅਤੇ ਇਹ ਅਗਿਆਨਤਾ ਦੇ ਅੰਧਕਾਰ ਵਿਚ ਬੁਰੀ ਤਰ੍ਹਾਂ ਫਸੀ ਹੋਈ ਹੈ। ਖ਼ੁਸ਼ਕਿਸਮਤੀ ਇਹ ਹੈ ਕਿ ਇਹਦੇ ਅੰਦਰ ਦੱਬੀ ਨਿੱਜ-ਘਰ ਦੀ ਯਾਦ ਅਤੇ ਪ੍ਰੀਤਮ ਦੀ ਪ੍ਰੀਤ ਨੂੰ ਕਦੇ ਕਿਸੇ ਸੂਰਤ ਵਿਚ ਖ਼ਤਮ ਨਹੀਂ ਕੀਤਾ ਜਾ ਸਕਦਾ। ਆਤਮਾ ਦੇ ਅੰਦਰ ਆਪਣਾ ਅਤੇ ਨਿੱਜ-ਘਰ ਦਾ ਪ੍ਰੇਮ ਜਾਂ ਵੈਰਾਗ ਉਸ ਕਰਤਾ ਨੇ ਖ਼ੁਦ ਪੈਦਾ ਕੀਤਾ ਹੈ। ਇਹ ਪ੍ਰੇਮ ਜਾਂ ਵੈਰਾਗ ਹੀ ਅੰਤ ਵਿਚ ਜੀਵ ਨੂੰ ਰੱਬ ਨਾਲ ਮਿਲਾਉਣ ਦਾ ਵਸੀਲਾ ਬਣਦਾ ਹੈ। ਇਸ ਬਾਰੇ ਬਾਬਾ ਫ਼ਰੀਦ ਅੱਗੇ ਖੋਲ੍ਹ ਕੇ ਸਮਝਾਉਂਦੇ ਹਨ।

**'ਬਿਰਹਾ ਤੂ ਸੁਲਤਾਨੁ'**

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥[2]

ਲੋਕ ਵਿਛੋੜੇ ਦੀ ਦੁੱਖਦਾਈ ਪੀੜ ਦੀ ਸ਼ਿਕਾਇਤ ਕਰਦੇ ਹਨ ਪਰ ਬਾਬਾ ਫ਼ਰੀਦ ਅਨੁਸਾਰ ਇਹ ਪੀੜ ਉੱਚੀ ਤੋਂ ਉੱਚੀ, ਸੁੱਚੀ ਤੋਂ ਸੁੱਚੀ ਹੈ। ਇਸ ਪੀੜ ਦਾ ਪ੍ਰਭੂ ਦੇ ਮਿਲਾਪ ਵਿਚ ਉਹੀ ਦਰਜਾ ਹੈ, ਜੋ ਇਕ ਸੁਲਤਾਨ ਦਾ ਆਪਣੇ ਰਾਜ ਵਿਚ ਹੁੰਦਾ ਹੈ। ਕਿਸੇ ਪ੍ਰੇਮੀ ਨੂੰ ਪੁੱਛੋ ਕਿ ਕੀ ਉਹ ਕਿਸੇ ਕੀਮਤ ਤੇ ਇਸ ਪੀੜ ਨੂੰ ਛੱਡਣ ਲਈ ਤਿਆਰ ਹੈ? ਉਹਦਾ ਜਵਾਬ ਨਾਂਹ ਵਿਚ ਹੋਵੇਗਾ। ਵਿਛੋੜੇ ਦਾ ਦਰਦ ਦਰਅਸਲ ਪ੍ਰੇਮ ਦੇ ਜ਼ਿੰਦਾ ਹੋਣ ਦੀ ਨਿਸ਼ਾਨੀ ਹੈ। ਮਨੁੱਖ ਦੀ ਹਸਤੀ ਦਾ ਸਾਰ ਪ੍ਰੇਮ ਹੈ ਅਤੇ ਬਿਰਹਾ ਦੀ ਪੀੜ, ਪ੍ਰੇਮ ਦੇ ਜੀਵਤ ਹੋਣ ਦਾ ਸਬੂਤ ਹੈ। ਜੋ ਕਿਸੇ ਚੀਜ਼ ਦੀ ਘਾਟ ਮਹਿਸੂਸ ਕਰਦਾ ਹੈ, ਜੋ ਕਿਸੇ ਚੀਜ਼ ਲਈ ਤੜਫ਼ਦਾ ਹੈ, ਉਹ ਉਸ ਦੀ ਪ੍ਰਾਪਤੀ ਲਈ ਵੀ ਜਤਨ ਕਰਦਾ ਹੈ ਅਤੇ ਉਸ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਵੀ ਤਿਆਰ ਹੋ ਜਾਂਦਾ ਹੈ। ਜਿਸ ਚੀਜ਼ ਦੀ ਘਾਟ ਹੀ ਮਹਿਸੂਸ ਨਾ ਹੋਵੇ, ਉਹਦੇ ਲਈ ਜਤਨ ਕਰਨ ਜਾਂ ਕੁਰਬਾਨੀ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਬਿਰਹਾ ਪ੍ਰੇਮ ਨੂੰ ਪ੍ਰਗਟਾਉਂਦਾ ਵੀ ਹੈ, ਪ੍ਰੇਮ ਨੂੰ ਪਕਾਉਂਦਾ ਵੀ ਹੈ ਅਤੇ ਪ੍ਰੀਤਮ ਨਾਲ ਮਿਲਾਪ ਦਾ ਸਾਧਨ ਵੀ ਸਿੱਧ ਹੁੰਦਾ ਹੈ। ਇਸ ਲਈ ਬਿਰਹਾ-ਕੁੱਠਾ ਜੀਵੰਤ ਹਿਰਦਾ ਸਤਿਕਾਰ ਯੋਗ ਹੈ ਜਦ ਕਿ ਬਿਰਹਾ-ਵਿਹੂਣਾ ਹਿਰਦਾ ਮਸਾਣ ਸਮਾਨ ਹੈ।

ਬਹੁਤ ਸਾਰੇ ਸੂਫ਼ੀ ਦਰਵੇਸ਼ਾਂ ਨੇ ਆਪਣੇ ਕਲਾਮ ਵਿਚ ਇਹ ਭਾਵ ਪ੍ਰਗਟ ਕੀਤਾ ਹੈ ਕਿ ਜਦ ਤੋਂ ਰੂਹ ਖ਼ੁਦਾ ਤੋਂ ਵਿੱਛੜ ਕੇ ਇਸ ਦੁਨੀਆ ਵਿਚ ਆਈ ਹੈ, ਇਹਦੇ ਅੰਦਰ ਖ਼ੁਦਾ ਦੀ ਜੁਦਾਈ ਦੀ ਪੀੜ ਸਮਾਈ ਹੋਈ ਹੈ। ਇਨਸਾਨ ਨੂੰ ਦੁਨੀਆ ਵਿਚ ਜੋ ਮਰਜ਼ੀ ਪ੍ਰਾਪਤ ਹੋ ਜਾਵੇ, ਉਹਨੂੰ ਹਮੇਸ਼ਾ ਆਪਣੇ ਅੰਦਰ ਕੁਝ ਕਮੀ ਅਤੇ ਬੇਚੈਨੀ ਮਹਿਸੂਸ ਹੁੰਦੀ ਰਹਿੰਦੀ ਹੈ। ਇਹ ਆਤਮਾ ਦੀ ਪਰਮਾਤਮਾ ਵੱਲ ਕੁਦਰਤੀ ਖਿੱਚ ਦੇ ਕਾਰਨ ਹੈ। ਜਦ ਤਕ ਆਤਮਾ ਵਾਪਸ ਜਾ ਕੇ ਪਰਮਾਤਮਾ ਵਿਚ ਨਹੀਂ ਸਮਾਉਂਦੀ,

ਇਹ ਬੇਚੈਨੀ ਦੂਰ ਨਹੀਂ ਹੁੰਦੀ। ਬਾਬਾ ਫ਼ਰੀਦ ਨੇ ਇਸੇ ਨੂੰ 'ਬਿਰਹਾ ਤੂ ਸੁਲਤਾਨੁ' ਦਾ ਨਾਂ ਦਿੱਤਾ ਹੈ। ਰੂਹਾਨੀ ਨਜ਼ਰੀਏ ਤੋਂ ਬਿਰਹਾ ਹੀ ਰੱਬ ਨਾਲ ਮਿਲਾਪ ਦਾ ਸਭ ਤੋਂ ਵੱਡਾ ਅਤੇ ਸੱਚਾ ਸਾਧਨ ਸਿੱਧ ਹੁੰਦੀ ਹੈ। ਜੇ ਰੱਬ ਨੇ ਰੂਹ ਦੇ ਅੰਦਰ ਆਪਣੇ ਮਿਲਾਪ ਦੀ ਤੜਪ ਨਾ ਰੱਖੀ ਹੋਵੇ ਤਾਂ ਕੋਈ ਰੂਹ ਕਦੇ ਰਚਨਾ ਦੇ ਮੋਹ ਤੋਂ ਮੁਕਤ ਹੋ ਕੇ ਰਚਨਹਾਰ ਨਾਲ ਮਿਲਾਪ ਨਹੀਂ ਕਰ ਸਕਦੀ। ਬਾਬਾ ਫ਼ਰੀਦ ਇਸ ਗੂੜ੍ਹ ਭੇਦ ਵੱਲ ਇਸ਼ਾਰਾ ਕਰ ਰਹੇ ਹਨ ਕਿ ਸੰਸਾਰ ਦੀ ਤੜਪ ਜੀਵਾਤਮਾ ਨੂੰ ਸੰਸਾਰ ਨਾਲ ਬੰਨ੍ਹ ਕੇ ਰੱਖਦੀ ਹੈ ਅਤੇ ਪਰਮਾਤਮਾ ਦੀ ਤੜਪ ਇਸ ਨੂੰ ਆਖ਼ਰਕਾਰ ਪਰਮਾਤਮਾ ਨਾਲ ਮਿਲਾ ਦਿੰਦੀ ਹੈ।

ਸੰਸਾਰ ਦੇ ਸਭ ਸੰਤਾਂ-ਮਹਾਤਮਾਵਾਂ ਨੇ ਜੀਵਾਤਮਾ ਨੂੰ ਇਹੋ ਉਪਦੇਸ਼ ਦਿੱਤਾ ਹੈ ਕਿ ਜਦ ਤਕ ਤੂੰ ਝੂਠੀ ਦੁਨੀਆ ਦਾ ਝੂਠਾ ਮੋਹ ਤਿਆਗ ਕੇ ਆਪਣੇ ਅੰਦਰ ਸੱਚੇ ਪ੍ਰਭੂ ਦਾ ਸੱਚਾ ਪ੍ਰੇਮ ਪੈਦਾ ਨਹੀਂ ਕਰਦੀ, ਜਦ ਤਕ ਤੇਰੇ ਅੰਦਰ ਉਸ ਪ੍ਰੀਤਮ ਨਾਲ ਮਿਲਾਪ ਦੀ ਸੱਚੀ ਤੜਪ ਪੈਦਾ ਨਹੀਂ ਹੁੰਦੀ, ਤੂੰ ਕਦੇ ਵੀ ਉਹਦੇ ਨਾਲ ਮਿਲਾਪ ਦੀ ਆਸ ਨਹੀਂ ਰੱਖ ਸਕਦੀ। ਆਤਮਾ ਦੇ ਅੰਦਰ ਪਰਮਾਤਮਾ ਨਾਲ ਮਿਲਾਪ ਦੀ ਕੁਦਰਤੀ ਤੜਪ ਜ਼ਰੂਰ ਹੈ ਪਰ ਵਰਤਮਾਨ ਅਵਸਥਾ ਵਿਚ ਇਹ ਕਰਮਾਂ, ਸੰਸਕਾਰਾਂ ਅਤੇ ਦੁਨੀਆ ਦੇ ਮੋਹ ਦੇ ਹੇਠਾਂ ਦੱਬ ਚੁਕੀ ਹੈ। ਇਸ ਦੱਬੀ ਹੋਈ ਜਾਂ ਸੁੱਤੀ ਪਈ ਪ੍ਰੀਤ ਨੂੰ ਦੁਬਾਰਾ ਜਾਗ੍ਰਤ ਅਤੇ ਪ੍ਰਫੁਲਤ ਕਰਨਾ ਹੀ ਸੱਚੀ ਰੂਹਾਨੀਅਤ ਦਾ ਸਾਰ ਹੈ। ਪ੍ਰਭੂ-ਭਗਤੀ ਜਾਂ ਨਾਮ ਦੀ ਕਮਾਈ ਦਾ ਅਸਲ ਮੰਤਵ ਵੀ ਇਸ ਸੁੱਤੀ ਹੋਈ ਪ੍ਰੀਤ ਨੂੰ ਜਾਗ੍ਰਤ ਕਰਨਾ ਹੀ ਹੈ।

ਹਜ਼ੂਰ ਮਹਾਰਾਜ ਚਰਨ ਸਿੰਘ ਜੀ ਬਹੁਤ ਸੁੰਦਰ ਮਿਸਾਲ ਦੇ ਕੇ ਸਮਝਾਇਆ ਕਰਦੇ ਸਨ ਕਿ ਮਾਤਾ ਆਪਣੇ ਬੱਚੇ ਨੂੰ ਆਯਾ ਨਾਲ ਬਾਹਰ ਖੇਡਣ ਭੇਜ ਦਿੰਦੀ ਹੈ। ਆਯਾ ਤੋਤਲੀਆਂ ਕਹਾਣੀਆਂ ਸੁਣਾ ਕੇ, ਫਲ, ਮਠਿਆਈਆਂ ਦੇ ਕੇ ਅਤੇ ਹੋਰ ਅਨੇਕ ਢੰਗ ਵਰਤ ਕੇ ਬੱਚੇ ਨੂੰ ਪਰਚਾ ਕੇ ਰੱਖਦੀ ਹੈ। ਜਦ ਤਕ ਬੱਚਾ ਖ਼ੁਸ਼ੀ-ਖ਼ੁਸ਼ੀ ਆਯਾ ਨਾਲ ਖੇਡਦਾ ਰਹਿੰਦਾ ਹੈ, ਮਾਂ ਬੇਫ਼ਿਕਰ ਰਹਿੰਦੀ ਹੈ। ਜਿਉਂ ਹੀ ਬੱਚਾ ਬਾਕੀ ਸਭ ਕੁਝ ਭੁੱਲ-ਭੁਲਾ ਕੇ ਮਾਂ ਲਈ ਰੋਣਾ ਸ਼ੁਰੂ ਕਰਦਾ ਹੈ, ਮਾਂ ਕੋਲੋਂ ਵੀ ਬਰਦਾਸ਼ਤ ਨਹੀਂ ਹੁੰਦਾ, ਉਹ ਦੌੜ ਕੇ ਬੱਚੇ ਨੂੰ ਛਾਤੀ ਨਾਲ ਲਾ ਲੈਂਦੀ ਹੈ। ਇਸੇ ਤਰ੍ਹਾਂ ਜਦ ਤਕ ਆਤਮਾ ਰਚਨਾ ਦੇ ਖਿਡੌਣਿਆਂ ਨਾਲ ਖੇਡਦੀ ਰਹਿੰਦੀ ਹੈ, ਕੁੱਲ-ਮਾਲਕ ਉਸ ਨੂੰ ਇਸ ਖੇਡ ਵਿਚ ਲੱਗੀ ਰਹਿਣ ਦਿੰਦਾ ਹੈ। ਜਦ ਆਤਮਾ ਹਰ ਪਾਸਿਉਂ ਧਿਆਨ ਕੱਢ ਕੇ ਉਸ ਪਿਤਾ-ਪਰਮੇਸ਼ਰ ਲਈ ਤੜਫਦੀ ਹੈ, ਤਾਂ ਉਹ ਪਿਤਾ ਇਸ ਨੂੰ ਖ਼ੁਦ ਹੀ ਆਪਣੇ ਨਾਲ ਮਿਲਾ ਲੈਂਦਾ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥
ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥[3]

ਸੱਚੀ ਪ੍ਰੇਮਿਕਾ ਕਹਿੰਦੀ ਹੈ ਕਿ ਬਾਕੀ ਭਾਵੇਂ ਕੁਝ ਵੀ ਚਲਿਆ ਜਾਵੇ ਪਰ ਮੇਰੇ ਹਿਰਦੇ 'ਚੋਂ ਪ੍ਰੀਤਮ ਦੀ ਪ੍ਰੀਤ ਕਦੇ ਨਾ ਜਾਵੇ, ਕਿਉਂਕਿ ਜਦ ਤਕ ਪ੍ਰੀਤ ਕਾਇਮ ਹੈ, ਪਿਆਰੇ ਨਾਲ ਮਿਲਣ ਦੀ ਸੰਭਾਵਨਾ ਕਾਇਮ ਹੈ, ਜਦ ਪ੍ਰੀਤ ਮਰ ਗਈ ਤਾਂ ਪ੍ਰੀਤਮ ਨਾਲ ਮਿਲਾਪ ਦੀ ਸੰਭਾਵਨਾ ਵੀ ਨਾਲ ਹੀ ਮਰ ਜਾਵੇਗੀ। ਬਾਬਾ ਫ਼ਰੀਦ ਇਸੇ ਭਾਵ ਨੂੰ ਇਸ ਤਰ੍ਹਾਂ ਵੀ ਪ੍ਰਗਟ ਕਰਦੇ ਹਨ:

1. ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥[4]

2. ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥[5]

ਇਨ੍ਹਾਂ ਸ਼ਲੋਕਾਂ ਵਿਚ ਪ੍ਰੇਮਿਕਾ ਦੀ ਆਪਣੇ ਪ੍ਰੀਤਮ ਨਾਲ ਮਿਲਾਪ ਦੀ ਤੜਪ ਨੂੰ ਬਹੁਤ ਸੁੰਦਰ ਢੰਗ ਨਾਲ ਪ੍ਰਗਟਾਇਆ ਗਿਆ ਹੈ। ਬਿਰਹਣ ਨੂੰ ਨਾ ਭੁੱਖ ਲਗਦੀ ਹੈ, ਨਾ ਨੀਂਦ ਆਉਂਦੀ ਹੈ। ਪ੍ਰੀਤਮ ਦੀ ਜੁਦਾਈ ਵਿਚ ਉਹਦਾ ਸਰੀਰ ਸੁੱਕ ਕੇ ਕੰਡਾ ਬਣ ਗਿਆ ਹੈ। ਪ੍ਰਭੂ ਰੂਪੀ ਪ੍ਰੀਤਮ ਦੇ ਬਿਰਹਾ ਵਿਚ ਵਿਆਕੁਲ ਬਿਰਹਣ ਸਮੇਂ ਦੇ ਕਾਂ ਅੱਗੇ ਬੇਨਤੀ ਕਰਦੀ ਹੈ ਕਿ ਐ ਕਾਵਾਂ, ਤੂੰ ਮੇਰੇ ਸਰੀਰ ਦਾ ਪੂਰਾ ਮਾਸ ਖਾ ਲਿਆ ਹੈ ਪਰ ਮੇਰੀ ਤੇਰੇ ਅੱਗੇ ਇਹ ਬੇਨਤੀ ਹੈ ਕਿ ਮੇਰੀਆਂ ਦੋ ਅੱਖਾਂ ਨੂੰ ਨਾ ਖਾਵੀਂ ਕਿਉਂਕਿ ਮੈਨੂੰ ਹੁਣ ਵੀ ਆਪਣੇ ਪ੍ਰੀਤਮ ਦੇ ਦੀਦਾਰ ਦੀ ਆਸ ਹੈ।

ਬਾਬਾ ਫ਼ਰੀਦ ਇਸ਼ਾਰਾ ਕਰ ਰਹੇ ਹਨ ਕਿ ਪ੍ਰੇਮਿਕਾ ਆਪਣੇ ਪ੍ਰੀਤਮ ਦੇ ਦੀਦਾਰ ਲਈ ਕੋਈ ਵੀ ਕੁਰਬਾਨੀ ਕਰਨ ਲਈ ਤਿਆਰ ਹੈ। ਉਹ ਪ੍ਰੀਤਮ ਨਾਲ ਮਿਲਾਪ ਲਈ ਵੱਡੇ ਤੋਂ ਵੱਡਾ ਦੁੱਖ ਵੀ ਸਹਿ ਸਕਦੀ ਹੈ। ਜਦ ਤਕ ਉਸ ਨੂੰ ਆਪਣੇ ਪ੍ਰੀਤਮ ਦਾ ਦੀਦਾਰ ਨਹੀਂ ਹੁੰਦਾ, ਉਹਦੇ ਹਿਰਦੇ ਵਿਚ ਬਿਰਹਾ ਦੀ ਚੰਗਿਆੜੀ ਮਘਦੀ ਰਹਿੰਦੀ ਹੈ। ਉਸਨੂੰ ਨਾ ਤਨ ਦੀ ਸੁੱਧ-ਬੁੱਧ ਰਹਿੰਦੀ ਹੈ ਨਾ ਖਾਣ-ਪੀਣ ਦੀ ਅਤੇ ਨਾ ਹੀ ਉਹ ਕਸ਼ਟਾਂ ਤੋਂ ਘਬਰਾਉਂਦੀ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥
ਇਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥[6]

ਬਾਬਾ ਫ਼ਰੀਦ ਬਿਰਹਾ ਦੀ ਪੀੜ ਨੂੰ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਚਿੰਤਾ ਦੀ ਮੰਜੀ ਹੈ, ਇਹ ਦੁੱਖਾਂ ਦੇ ਵਾਣ ਨਾਲ ਬੁਣੀ ਹੋਈ ਹੈ ਅਤੇ ਇਸ ਉੱਤੇ ਬਿਰਹਾ ਦਾ ਵਿਛੌਣਾ ਹੈ। ਹੇ ਮੇਰੇ ਪ੍ਰੀਤਮ, ਦੇਖ, ਤੇਰੇ ਵਿਯੋਗ ਵਿਚ ਮੇਰੀ ਕੀ ਦੁਰ-ਦਸ਼ਾ ਹੋ ਗਈ ਹੈ! ਮੇਰਾ ਜੀਵਨ ਚਿੰਤਾ, ਦੁੱਖ ਅਤੇ ਤੜਪ ਦੀ ਤਸਵੀਰ ਬਣ ਚੁੱਕਾ ਹੈ। ਤੂੰ ਆਪਣੀ ਰਹਿਮਤ ਨਾਲ ਮੈਨੂੰ ਇਸ ਦੁੱਖ ਤੋਂ ਮੁਕਤ ਕਰ ਦੇ।

## ਪ੍ਰੀਤ ਅਨਾਦੀ ਹੈ

ਸਾਈਂ ਬੁਲ੍ਹੇਸ਼ਾਹ ਦਾ ਕਲਾਮ ਹੈ:

1. ਇਕ ਰਾਂਝਾ ਮੈਨੂੰ ਲੋੜੀਦਾ।
   ਕੁਨ ਫ਼ਯੀਕੂਨੋਂ ਅੱਗੇ ਦੀਆਂ ਲੱਗੀਆਂ, ਨੇਹੁੰ ਨਾ ਲਗੜਾ ਚੋਰੀ ਦਾ।[7]
2. ਨੀ ਮੈਨੂੰ ਲਗੜਾ ਇਸ਼ਕ ਅੱਵਲ ਦਾ, ਅੱਵਲ ਦਾ, ਰੋਜ਼ ਅਜ਼ਲ ਦਾ।
   ਵਿਚ ਕੜ੍ਹਾਈ ਤਲ ਤਲ ਜਾਵੇ, ਤਲਿਆਂ ਨੂੰ ਚਾ ਤਲਦਾ।
   ਮੋਇਆਂ ਨੂੰ ਇਹ ਵਲ ਵਲ ਮਾਰੇ, ਵਲਿਆਂ ਨੂੰ ਚਾ ਵਲਦਾ।
   ਕਿਆ ਜਾਣਾ ਕੋਈ ਚਿਣਗ ਕੱਖੀਂ ਏ, ਨਿੱਤ ਸੂਲ ਕਲੇਜੇ ਸੱਲਦਾ।
   ਤੀਰ ਜਿਗਰ ਵਿਚ ਲੱਗਾ ਇਸ਼ਕੋਂ, ਨਹੀਂ ਹਲਾਇਆਂ ਹੱਲਦਾ।
   ਬੁਲ੍ਹਾ ਸ਼ਾਹ ਦਾ ਨੇਹੁੰ ਅਨੋਖਾ, ਨਹੀਂ ਰਲਾਇਆਂ ਰਲਦਾ।[8]

'ਕੁਨ ਫ਼ਯੀਕੂਨ' ਅਤੇ 'ਰੋਜ਼ੇ ਅਜ਼ਲ' ਦੇ ਅਰਥ ਹਨ ਰੱਬ ਦੇ ਹੁਕਮ ਨਾਲ ਹੋਂਦ ਵਿਚ ਆਈ ਰਚਨਾ ਦਾ ਪਹਿਲਾ ਦਿਨ। ਆਪ ਇਸ਼ਾਰਾ ਕਰਦੇ ਹਨ ਕਿ ਜਦ ਤੋਂ ਰੱਬ ਦੇ ਹੁਕਮ ਨਾਲ ਰੂਹ ਦਾ ਰੱਬ ਤੋਂ ਵਿਛੋੜਾ ਹੋਇਆ ਅਤੇ ਇਹ ਮੁਕਾਮੇ-ਹੱਕ ਦੀ ਥਾਂ ਇਸ ਮਾਤਲੋਕ ਦੀ ਵਾਸੀ ਬਣੀ, ਤਦ ਤੋਂ ਹੀ ਇਹਦੇ ਅੰਦਰ ਰੱਬ ਦਾ ਇਸ਼ਕ ਅਤੇ ਰੱਬ ਦੇ ਵਿਛੋੜੇ ਦਾ ਦਰਦ ਛੁਪਿਆ ਹੋਇਆ ਹੈ। 'ਵਿਚ ਕੜ੍ਹਾਈ ਤਲ ਤਲ ਜਾਵੇ', 'ਮੋਇਆਂ ਨੂੰ ਇਹ ਵਲ ਵਲ ਮਾਰੇ', 'ਨਿੱਤ ਸੂਲ ਕਲੇਜੇ ਸੱਲਦਾ' ਆਦਿ ਵਰਣਨ ਵਿਛੋੜੇ ਦੇ ਦਰਦ ਦੀ ਨਿਰੰਤਰਤਾ ਦਰਸਾਉਂਦੇ ਹਨ। 'ਨਹੀਂ ਰਲਾਇਆਂ ਰਲਦਾ' ਦਾ 'ਬਿਰਹਾ ਤੂੰ ਸੁਲਤਾਨ' ਵਾਲਾ ਹੀ ਭਾਵ ਹੈ। ਬਾਬਾ ਫ਼ਰੀਦ ਅਤੇ ਸਾਈਂ ਬੁੱਲ੍ਹੇਸ਼ਾਹ ਇਹ ਦਰਸਾਉਣਾ ਚਾਹੁੰਦੇ ਹਨ ਕਿ ਕੋਈ ਦੂਜੀ ਚੀਜ਼ ਇਸ ਅਗੰਮੀ ਪੀੜ ਦਾ ਸਥਾਨ ਨਹੀਂ ਲੈ ਸਕਦੀ। ਇਹੋ ਕਾਰਨ ਹੈ ਕਿ ਰੂਹ ਰੂਪੀ ਹੀਰ ਮੁੱਢ-ਕਦੀਮ ਤੋਂ ਰੱਬ ਰੂਪੀ ਰਾਂਝੇ ਦੀ ਤਲਾਸ਼ ਵਿਚ ਭਟਕ ਰਹੀ ਹੈ। ਹਜ਼ਰਤ ਸੁਲਤਾਨ ਬਾਹੂ ਦਾ ਕਲਾਮ ਹੈ:

ਬੰਨ੍ਹ ਚਲਾਇਆ ਤਰਫ਼ ਜ਼ਮੀਂ ਦੇ, ਅਰਸ਼ੋਂ ਫ਼ਰਸ਼ ਟਿਕਾਇਆ ਹੂ।
ਘਰ ਥੀਂ ਮਿਲਿਆ ਦੇਸ ਨਿਕਾਲਾ, ਲਿਖਿਆ ਝੋਲੀ ਪਾਇਆ ਹੂ।
ਰਹੁ ਨੀ ਦੁਨੀਆ ਨ ਕਰ ਝੇੜਾ, ਸਾਡਾ ਦਿਲ ਘਬਰਾਇਆ ਹੂ।
ਅਸੀਂ ਪਰਦੇਸੀ ਵਤਨ ਦੁਰਾਡਾ, ਦਮ-ਦਮ ਅਲਮ ਸਵਾਇਆ ਹੂ।[9]

ਭਾਵ ਮੁਕਾਮੇ-ਹੱਕ ਦੀ ਵਾਸੀ ਰੂਹ ਇਸ ਸਮੇਂ ਮਨ-ਮਾਇਆ ਦੇ ਪਰਾਏ ਦੇਸ ਵਿਚ ਪਰਦੇਸੀਆਂ ਵਾਂਗ ਭਟਕ ਰਹੀ ਹੈ। ਇਹਦੇ ਅੰਦਰ ਘਰ ਪਰਤਣ ਦੀ ਬੇਚੈਨੀ ਭਰੀ ਪਈ ਹੈ। 'ਦਮ-ਦਮ ਅਲਮ ਸਵਾਇਆ ਹੂ'— ਇਸ ਦੀ ਵਿਛੋੜੇ ਦੀ ਪੀੜ ਪਲ-ਪਲ ਵਧਦੀ ਜਾਂਦੀ ਹੈ, ਘਟਦੀ ਨਹੀਂ। ਇਸ ਦਾ ਇਸ ਸੰਸਾਰ ਵਿਚ

ਦਿਲ ਨਹੀਂ ਲੱਗਦਾ ਅਤੇ ਇਹ ਛੇਤੀ ਤੋਂ ਛੇਤੀ ਆਪਣੇ ਦੇਸ ਉਡਾਰੀ ਮਾਰ ਜਾਣਾ ਚਾਹੁੰਦੀ ਹੈ ਤਾਂ ਜੋ ਇਹਦਾ ਮੁੜ ਤੋਂ ਅਪਣੇ ਪ੍ਰੀਤਮ ਨਾਲ ਵਸਾਲ ਹੋ ਜਾਵੇ।

**'ਜਿ ਦਿਹਿ ਨਾਲਾ ਕਪਿਆ'**

ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ॥
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ॥[10]

'ਨਾਲਾ ਕਪਿਆ' ਦਾ ਅਰਥ ਹੈ 'ਨਾੜੂ ਛੇਕਣਾ' ਜਾਂ 'ਨਾੜੂ ਕੱਟਣਾ'। 'ਜੇ ਗਲੁ ਕਪਹਿ ਚੁਖ'—ਭਾਵ ਜੇ ਮੇਰਾ ਨਾੜੂ ਛੇਕਣ ਦੀ ਥਾਂ ਮੇਰਾ ਗਲਾ ਹੀ ਕੱਟ ਦਿੰਦੇ ਤਾਂ ਬਿਹਤਰ ਸੀ। ਨਾੜੂ ਛੇਕਣਾ ਬੱਚੇ ਦੇ ਮਾਤਾ ਤੋਂ ਜੁਦਾ ਹੋ ਜਾਣ ਦਾ ਸੂਚਕ ਹੈ। ਬਾਬਾ ਫ਼ਰੀਦ ਇਸ਼ਾਰਾ ਕਰ ਰਹੇ ਹਨ ਕਿ ਜਦ ਤਕ ਜੀਵਾਤਮਾ ਰੂਪੀ ਬਾਲਕ ਦੀ ਪ੍ਰਭੂ ਰੂਪੀ ਮਾਤਾ ਨਾਲ ਲਿਵ ਜੁੜੀ ਹੋਈ ਸੀ, ਇਹ ਹਰ ਕਿਸਮ ਦੇ ਦੁੱਖਾਂ ਅਤੇ ਚਿੰਤਾਵਾਂ ਤੋਂ ਮੁਕਤ ਸੀ। 'ਪਵਨਿ ਨ ਇਤੀ ਮਾਮਲੇ ਸਹਾਂ ਨਾ ਇਤੀ ਦੁਖ'—ਨਾ ਆਤਮਾ ਪ੍ਰਭੂ ਤੋਂ ਜੁਦਾ ਹੁੰਦੀ ਅਤੇ ਨਾ ਹੀ ਇਹਨੂੰ ਮਾਇਆਵੀ ਜਗਤ ਵਿਚ ਆ ਕੇ ਭਾਂਤ-ਭਾਂਤ ਦੇ ਕਜੀਏ ਸਹਿਣੇ ਪੈਂਦੇ। 'ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ', 'ਜੋ ਡੋਹਾਗਣ ਰਬ ਦੀ ਝੂਰੇਦੀ ਝੂਰੇਇ' ਅਤੇ 'ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ' ਤਿੰਨੇ ਵਰਣਨ ਇਹ ਦਰਸਾ ਰਹੇ ਹਨ ਕਿ ਜਦ ਤਕ ਆਤਮਾ ਆਪਣੇ ਸੱਚੇ ਦੇਸ਼ ਵਾਪਸ ਪਹੁੰਚ ਕੇ ਆਪਣੇ ਸਰੋਤ ਵਿਚ ਨਹੀਂ ਸਮਾਉਂਦੀ, ਇਹਦੇ ਦੁੱਖ ਕਦੇ ਦੂਰ ਨਹੀਂ ਹੋ ਸਕਦੇ। ਪਰਮਾਤਮਾ ਦਾ ਵਿਛੋੜਾ ਹੀ ਆਤਮਾ ਲਈ ਸਭ ਤੋਂ ਵੱਡਾ ਸੰਤਾਪ ਅਤੇ ਸਰਾਪ ਹੈ। ਜਦ ਤਕ ਇਹ ਆਪਣੇ ਆਪ ਨੂੰ ਉਸ ਪਰਮ-ਸਤਿ ਵਿਚ ਅਭੇਦ ਨਹੀਂ ਕਰਦੀ, ਇਹ ਕਦੇ ਵੀ ਦੁੱਖ-ਮੁਕਤ ਨਹੀਂ ਹੋ ਸਕਦੀ।

ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ॥
ਫਰੀਦਾ ਜੋ ਡੋਹਾਗਨਿ ਰਬ ਦੀ ਝੂਰੇਦੀ ਝੂਰੇਇ॥[11]

ਇਸ ਸ਼ਲੋਕ ਦੇ ਸਧਾਰਨ ਅਰਥ ਇਹ ਬਣਦੇ ਹਨ ਕਿ ਜਿਵੇਂ ਸੜੀ (ਸੁੱਕੀ) ਖੇਤੀ ਨੂੰ ਭਾਵੇਂ ਜਿੰਨਾ ਮਰਜ਼ੀ ਪਾਣੀ ਲਾਉ, ਉਹ ਮੁੜ ਹਰੀ ਨਹੀਂ ਹੋ ਸਕਦੀ, ਉਸੇ ਤਰ੍ਹਾਂ ਰੱਬ ਤੋਂ ਵਿਛੜੀ ਆਤਮਾ ਵੀ ਕਦੇ ਸੁਖੀ ਨਹੀਂ ਹੋ ਸਕਦੀ।

ਬਾਬਾ ਫ਼ਰੀਦ ਪਿੱਛੇ 'ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ' ਦਾ ਸੰਕੇਤ ਦੇ ਆਏ ਹਨ। ਏਥੇ ਆਪ ਇਹ ਸਮਝਾ ਰਹੇ ਹਨ ਕਿ ਪ੍ਰਭੂ ਤੋਂ ਵਿਛੜੀ ਆਤਮਾ ਨੂੰ ਵੱਧ ਤੋਂ ਵੱਧ ਇੰਦਰੀਆਂ ਦੇ ਭੋਗਾਂ ਵਿਚ ਕਿਉਂ ਨਾ ਗੱਡ ਦਿਉ (ਜੇ ਜਲਿ ਟੁਬੀ ਦੇਇ) ਤਾਂ ਵੀ ਆਤਮਾ ਸਦਾ ਆਪਣੇ ਪ੍ਰੀਤਮ ਨਾਲ ਮਿਲਾਪ ਲਈ ਝੁਰਦੀ ਰਹੇਗੀ (ਝੂਰੇਦੀ ਝੂਰੇਇ)। ਜਿਸ ਵਿਆਹੁਤਾ ਦਾ ਪਤੀ ਪਰਦੇਸ ਚਲਾ ਗਿਆ ਹੋਵੇ, ਉਸ ਨੂੰ

ਜਿੰਨੇ ਮਰਜ਼ੀ ਸੁੰਦਰ ਗਹਿਣੇ, ਹਾਰ-ਸ਼ਿੰਗਾਰ ਅਤੇ ਸੁਆਦੀ ਭੋਜਨ ਦਿਓ, ਚਾਹੇ ਉਸਨੂੰ ਆਲੀਸ਼ਾਨ ਮਹੱਲਾਂ ਵਿਚ ਰੱਖੋ ਅਤੇ ਅਣਗਿਣਤ ਨੌਕਰ-ਚਾਕਰ ਉਹਦੀ ਸੇਵਾ ਵਿਚ ਲਾ ਦਿਓ, ਉਹ ਫਿਰ ਵੀ ਉਦਾਸ ਰਹਿੰਦੀ ਹੈ। ਪਾਣੀ ਤੋਂ ਵਿੱਛੜੀ ਮੱਛੀ ਨੂੰ ਭਾਵੇਂ ਦੁੱਧ, ਘਿਉ ਅਤੇ ਸ਼ਹਿਦ ਵਿਚ ਰੱਖੋ, ਉਹ ਫਿਰ ਵੀ ਤੜਫਦੀ ਰਹੇਗੀ। ਇਸੇ ਤਰ੍ਹਾਂ ਪ੍ਰਭੂ ਰੂਪੀ ਸੁਹਾਗ ਦੇ ਵਿਛੋੜੇ ਵਿਚ ਸੜੀ ਹੋਈ ਜੀਵਾਤਮਾ ਨੂੰ ਸੰਸਾਰ ਦੇ ਜੋ ਮਰਜ਼ੀ ਸਾਜ਼-ਸਮਾਨ ਦੇ ਦਿਓ, ਉਹਦਾ ਵਿਛੋੜੇ ਦਾ ਝੋਰਾ ਖ਼ਤਮ ਨਹੀਂ ਹੋ ਸਕਦਾ। ਵਿਛੋੜੇ ਦਾ ਇੱਕੋ-ਇਕ ਇਲਾਜ ਵਸਾਲ ਹੈ।

**'ਇਕੁ ਢੂੰਢੇਦੀ ਨ ਲਹਾਂ'**

ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ ॥
ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ ॥[12]

'ਜੇ ਜਲਿ ਟੁਬੀ ਦੇਇ' ਤੋਂ ਸੰਸਾਰਕ ਸੁਖਾਂ ਦੀ ਭਰਮਾਰ ਵੱਲ ਇਸ਼ਾਰਾ ਸੀ ਤਾਂ 'ਗਲੀਂ ਸੁ ਸਜਣ ਵੀਹ' ਦਾ ਇਸ਼ਾਰਾ ਮਿੱਤਰਾਂ-ਸੰਬੰਧੀਆਂ ਦੀ ਭਰਮਾਰ ਤੋਂ ਹੈ। ਆਤਮਾ ਕਹਿੰਦੀ ਹੈ ਕਿ ਮੇਰੇ ਨਾਲ ਰਿਸ਼ਤਾ ਜਿਤਾਉਣ ਵਾਲੇ ਅਖਾਉਤੀ ਸੰਬੰਧੀਆਂ ਦੀ ਕਮੀ ਨਹੀਂ ਪਰ ਚਲਦਿਆਂ ਹੋਇਆਂ ਨਾਲ ਚੱਲਣ ਵਾਲਾ ਕੋਈ ਸੱਚਾ ਸਾਥੀ ਨਹੀਂ। 'ਇਕ ਢੂੰਢੇਦੀ ਨ ਲਹਾਂ'— ਝੂਠੇ ਰਿਸ਼ਤੇਦਾਰਾਂ ਦੀ ਭੀੜ ਵਿਚ ਘਿਰੀ ਹੋਈ ਵੀ ਮੈਂ ਅਸਲੋਂ ਇਕੱਲੀ ਮਹਿਸੂਸ ਕਰ ਰਹੀ ਹਾਂ। ਇਨ੍ਹਾਂ ਵਿਚ ਮੈਨੂੰ ਉਹ 'ਇਕ' ਦਿਖਾਈ ਨਹੀਂ ਦਿੰਦਾ ਜੋ ਅਸਲ ਵਿਚ ਮੇਰਾ ਆਪਣਾ ਹੈ।

'ਧੁਖਾਂ ਜਿਉਂ ਮਾਂਲੀਹ'— ਆਤਮਾ ਕਹਿੰਦੀ ਹੈ ਕਿ ਇਹੋ ਕਾਰਨ ਹੈ ਕਿ ਮੈਂ ਸੰਸਾਰ ਦੇ ਵੱਧ ਤੋਂ ਵੱਧ ਐਸ਼ੋ-ਇਸ਼ਰਤ ਦੇ ਸਮਾਨਾਂ ਅਤੇ ਹਜ਼ਾਰਾਂ ਰਿਸ਼ਤੇਦਾਰਾਂ ਦੇ ਹੁੰਦਿਆਂ ਹੋਇਆਂ ਵੀ, ਅੰਦਰੋਂ ਗਿੱਲੇ ਗੋਹੇ ਵਾਂਗ ਧੁੱਖ ਰਹੀ ਹਾਂ। ਮੈਨੂੰ ਜੁਦਾਈ ਦਾ ਘੁਣ ਨਿਰੰਤਰ ਖਾਈ ਜਾ ਰਿਹਾ ਹੈ। 'ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ' ਵਾਲੇ ਭਾਵ ਨੂੰ ਹੀ 'ਧੁਖਾਂ ਜਿਉ ਮਾਂਲੀਹ' ਦੁਆਰਾ ਪੁਸ਼ਟ ਕੀਤਾ ਗਿਆ ਹੈ। ਬਾਬਾ ਫ਼ਰੀਦ ਆਤਮਾ ਦੇ 'ਸਦੀਵੀ ਇਕਲਾਪੇ' ਅਤੇ ਇਸ ਵਿੱਚੋਂ ਉਪਜੀ 'ਦੁੱਖ ਦੀ ਨਿਰੰਤਰਤਾ' ਦਾ ਭਾਵ ਦ੍ਰਿੜ੍ਹਾ ਰਹੇ ਹਨ। ਜਦ ਤਕ ਇਸ ਇਕਲਾਪੇ ਦਾ 'ਸੰਤਾਪ' ਜਾਂ 'ਸਰਾਪ' ਦੂਰ ਨਹੀਂ ਹੁੰਦਾ, ਦੁੱਖ ਦਾ ਸੰਤਾਪ ਵੀ ਦੂਰ ਨਹੀਂ ਹੋ ਸਕਦਾ।

ਹੋਰ ਕਈ ਸੂਫ਼ੀ ਦਰਵੇਸ਼ਾਂ ਨੇ ਵੀ ਇਸ ਵਿਛੋੜੇ ਦੀ ਪੀੜ ਦੇ ਕਰੁਣਾ ਭਰੇ ਗੀਤ ਗਾਏ ਹਨ। ਮੌਲਾਨਾ ਰੂਮ ਆਪਣੀ ਮਸਨਵੀ ਨੂੰ ਸ਼ੁਰੂ ਹੀ ਆਤਮਾ ਦੇ ਵਿਛੋੜੇ ਦੀ ਦਰਦੋ-ਪੁਕਾਰ ਨਾਲ ਕਰਦੇ ਹਨ। ਆਤਮਾ ਰੂਪੀ ਬੰਸੀ ਕਹਿੰਦੀ ਹੈ ਕਿ ਮੈਂ ਆਪਣੀ ਜੁਦਾਈ ਦੀ ਸ਼ਿਕਾਇਤ ਦੀ ਕਹਾਣੀ ਬਿਆਨ ਕਰ ਰਹੀ ਹਾਂ। ਜਦ ਤੋਂ ਮੈਂ ਜੰਗਲ (ਆਪਣੇ ਅਸਲੇ) ਤੋਂ ਵਿਛੜੀ ਹਾਂ, ਮੈਂ ਪਰੇਸ਼ਾਨ ਹਾਂ। ਜਿਸ ਕਿਸੇ ਨੂੰ ਵੀ ਉਸਦੇ

ਅਸਲੇ ਤੋਂ ਵਿਛੋੜਿਆ ਜਾਂਦਾ ਹੈ, ਉਸਦੇ ਵਿਚ ਆਪਣੇ ਅਸਲੇ ਨਾਲ ਦੁਬਾਰਾ ਮਿਲਾਪ ਕਰਨ ਦੀ ਤੜਪ ਪੈਦਾ ਹੋ ਜਾਂਦੀ ਹੈ।[13]

**'ਜੋ ਸੈਤਾਨਿ ਵੰਞਾਇਆ'**

ਬਾਬਾ ਫ਼ਰੀਦ ਨੇ 'ਗਲੀਂ ਸੁ ਸਜਣ ਵੀਹ' ਅਤੇ 'ਧੁਖਾਂ ਜਿਉਂ ਮਾਂਲੀਹ' ਦੁਆਰਾ ਜੋ ਭੇਦ ਪ੍ਰਗਟ ਕੀਤਾ ਹੈ, ਉਹਦੇ ਨਾਲ ਹੀ ਆਪ ਇਕ ਚਿਤਾਵਨੀ ਵੀ ਦਿੰਦੇ ਹਨ:

> ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥
> ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥[14]

'ਮਤੀ ਦੇਦਿਆ ਨਿਤ' ਅਤੇ 'ਜੋ ਸੈਤਾਨ ਵੰਞਾਇਆ' ਦੁਆਰਾ ਆਪ ਇਹ ਡੂੰਘਾ ਭੇਦ ਖੋਲ੍ਹ ਰਹੇ ਹਨ ਕਿ ਆਤਮਾ ਦੇ ਅੰਦਰ ਆਪਣੇ ਅਸਲ ਨਾਲ ਮਿਲਣ ਦੀ ਕੁਦਰਤੀ ਖਿੱਚ ਹੈ ਪਰ ਨਫ਼ਸ ਜਾਂ ਮਨ ਰੂਪੀ ਸ਼ੈਤਾਨ ਅੰਦਰੋਂ ਜੀਵਾਤਮਾ ਨੂੰ ਪਲ-ਪਲ ਗੁਮਰਾਹ ਕਰ ਕੇ ਇੰਦਰੀਆਂ ਦੇ ਭੋਗਾਂ, ਵਿਸ਼ੇ-ਵਿਕਾਰਾਂ ਅਤੇ ਸੰਸਾਰ ਦੇ ਦੂਜੇ ਅਨੰਤ ਪ੍ਰਲੋਭਨਾਂ ਵੱਲ ਖਿੱਚਦਾ ਰਹਿੰਦਾ ਹੈ। 'ਸੇ ਕਿਤ ਫੇਰਹਿ ਚਿਤ'– ਜੀਵ ਇਸ ਕਦਰ ਮਨ, ਮਾਇਆ ਜਾਂ ਕਾਲ (ਸ਼ੈਤਾਨ) ਦੇ ਬਹਿਕਾਵੇ ਵਿਚ ਆਇਆ ਹੋਇਆ ਹੈ ਕਿ ਨਾ ਉਹਦਾ ਆਪਣੇ ਅਸਲ ਘਰ ਵੱਲ ਧਿਆਨ ਜਾਂਦਾ ਹੈ ਅਤੇ ਨਾ ਹੀ ਉਹ ਅਸਲ ਘਰ ਦੀ ਪ੍ਰਾਪਤੀ ਲਈ ਹੰਭਲਾ ਮਾਰਨ ਲਈ ਤਿਆਰ ਹੁੰਦਾ ਹੈ। ਸੰਤ-ਮਹਾਤਮਾਂ ਬਥੇਰਾ ਉਪਦੇਸ਼ ਦਿੰਦੇ ਹਨ ਪਰ ਇਹਦੇ ਕੰਨਾਂ ਉੱਤੇ ਜੂੰ ਨਹੀਂ ਸਰਕਦੀ।

**'ਆਜੁ ਮਿਲਾਵਾ ਸੇਖ ਫਰੀਦ'**

> ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥[15]

ਆਪ ਭਰੋਸਾ ਦਵਾਉਂਦੇ ਹਨ ਕਿ ਰੱਬ ਨਾਲ ਅੱਜ ਅਤੇ ਹੁਣੇ ਮਿਲਾਪ ਹੋ ਜਾਵੇ ਜੇ ਮਨ ਨੂੰ ਮਚਾਉਣ, ਚੰਚਲਾਉਣ ਜਾਂ ਉਤੇਜਿਤ ਕਰਨ ਵਾਲੀਆਂ ਇੰਦਰੀਆਂ ਨੂੰ ਵੱਸ ਕਰ ਲਿਆ ਜਾਵੇ– 'ਟਾਕਿਮ ਕੂੰਜੜੀਆ'। ਮਨੁੱਖ ਦੀ ਹਸਤੀ ਦਾ ਅਸਲ ਅਧਾਰ ਆਤਮਾ ਹੈ ਪਰ ਵਰਤਮਾਨ ਅਵਸਥਾ ਵਿਚ ਸਰੀਰ, ਮਨ ਅਤੇ ਆਤਮਾ ਆਪਸ ਵਿਚ ਬੱਝੇ ਹੋਏ ਹਨ। ਬਜਾਏ ਇਸ ਦੇ ਕਿ ਮਨ, ਆਤਮਾ ਦੇ ਅਧੀਨ ਕੰਮ ਕਰੇ, ਇਸਨੇ ਆਤਮਾ ਨੂੰ ਆਪਣੇ ਅਧੀਨ ਕੀਤਾ ਹੋਇਆ ਹੈ। ਮਨ ਹੀ ਆਤਮਾ ਨੂੰ ਇੰਦਰੀਆਂ ਦੇ ਭੋਗਾਂ ਵੱਲ ਖਿੱਚਦਾ ਹੈ ਅਤੇ ਇਹੋ ਇਸ ਤੋਂ ਭਾਂਤ-ਭਾਂਤ ਦੇ ਕਰਮ ਕਰਵਾਉਂਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਜੀਵ ਮਨ ਦੁਆਰਾ ਪੈਦਾ ਕੀਤੀਆਂ ਖ਼ਾਹਸ਼ਾਂ ਦੀ ਪੂਰਤੀ ਲਈ ਅਨੇਕ ਪ੍ਰਕਾਰ ਦੇ ਕਰਮ ਕਰਦਾ ਹੈ ਅਤੇ ਕੀਤੇ ਹੋਏ ਕਰਮਾਂ ਦਾ ਫਲ ਭੋਗਣ ਲਈ ਆਤਮਾ ਆਵਾਗਵਣ ਦੇ ਚੱਕਰ ਨਾਲ ਬੱਝ ਜਾਂਦੀ ਹੈ।

ਨਫ਼ਸ ਜਾਂ ਮਨ, ਚੇਤਨ ਆਤਮਾ ਅਤੇ ਜੜ ਸਰੀਰ ਨੂੰ ਆਪਸ ਵਿਚ ਜੋੜਨ ਵਾਲੀ ਕੜੀ ਹੈ। ਚਿੱਟੇ ਬਲਬ ਉੱਤੇ ਨੀਲਾ ਵਰਕ ਚਾੜ੍ਹ ਦਈਏ ਤਾਂ ਬਲਬ ਵਿੱਚੋਂ ਨੀਲੀ ਰੌਸ਼ਨੀ ਆਉਂਦੀ ਪ੍ਰਤੀਤ ਹੁੰਦੀ ਹੈ। ਧਰਮ-ਗ੍ਰੰਥਾਂ ਵਿਚ ਇਸਨੂੰ 'ਸੰਗ-ਦੋਸ਼' ਕਿਹਾ ਗਿਆ ਹੈ। ਨਫ਼ਸ (ਮਨ) ਰੂਹ ਦਾ ਸੁਭਾਵਿਕ ਪ੍ਰਕਾਸ਼ ਢੱਕ ਲੈਂਦਾ ਹੈ। ਇਹ ਨਾ ਤਾਂ ਉਸ ਪ੍ਰਕਾਸ਼ ਨੂੰ ਬਦਲ ਸਕਦਾ ਹੈ ਅਤੇ ਨਾ ਹੀ ਖ਼ਤਮ ਕਰ ਸਕਦਾ ਹੈ ਪਰ ਜਿਉਂ-ਜਿਉਂ ਆਤਮਾ ਉੱਤੇ ਮਨ, ਮਾਇਆ ਅਤੇ ਕਰਮਾਂ ਦੇ ਪਰਦੇ ਚੜ੍ਹਦੇ ਜਾਂਦੇ ਹਨ, ਇਹਦਾ ਕੁਦਰਤੀ ਨੂਰ ਦੱਬਦਾ ਜਾਂਦਾ ਹੈ ਅਤੇ ਇਹ ਰੂਹਾਨੀ ਨੂਰ ਦੇ ਅਖੰਡ ਸਰੋਤ ਉਸ ਪਰਮਾਤਮਾ ਤੋਂ ਦੂਰ ਹੁੰਦੀ ਜਾਂਦੀ ਹੈ। ਮੰਨ ਲਓ ਕੋਈ ਖ਼ਾਨਾਬਦੋਸ਼ ਕਿਸੇ ਸ਼ਹਿਜ਼ਾਦੇ ਨੂੰ ਛੋਟੀ ਉਮਰੇ ਅਗਵਾ ਕਰ ਕੇ, ਉਹਦੇ ਹੱਥ ਵਿਚ ਭੀਖ ਮੰਗਣ ਵਾਲਾ ਠੂਠਾ ਫੜਾ ਦਿੰਦਾ ਹੈ। ਹੌਲੀ-ਹੌਲੀ ਉਹ ਸ਼ਹਿਜ਼ਾਦਾ ਆਪਣਾ ਅਸਲਾ ਭੁੱਲ ਕੇ ਉਸ ਖ਼ਾਨਾਬਦੋਸ਼ ਨੂੰ ਹੀ ਆਪਣਾ ਸਾਕ-ਸੰਬੰਧੀ ਸਮਝਣਾ ਸ਼ੁਰੂ ਕਰ ਦਿੰਦਾ ਹੈ। ਉਹ ਉਸ ਖ਼ਾਨਾਬਦੋਸ਼ ਦੇ ਦੇਸ਼ ਨੂੰ ਹੀ ਆਪਣਾ ਦੇਸ਼ ਅਤੇ ਉਸ ਦੇ ਧੰਦੇ ਨੂੰ ਹੀ ਆਪਣਾ ਧੰਦਾ ਸਮਝਣਾ ਸ਼ੁਰੂ ਕਰ ਦਿੰਦਾ ਹੈ। ਅਸਲ ਵਿਚ ਇਹ ਉਹਦੀ ਅਗਿਆਨਤਾ ਹੈ, ਜੋ ਉਹਦੀ ਸਭ ਤੋਂ ਵੱਡੀ ਦੁਸ਼ਮਣ ਹੈ। ਇਹੋ ਮਨ ਦੇ ਅਧੀਨ ਹੋਈ ਆਤਮਾ ਦੀ ਅਵਸਥਾ ਹੋ ਚੁੱਕੀ ਹੈ। ਹਜ਼ਰਤ ਸੁਲਤਾਨ ਬਾਹੂ ਸੰਕੇਤ ਕਰਦੇ ਹਨ:

ਕੁੰਨ ਫ਼ਯਕੂਨ ਜਦੋਂ ਫ਼ਰਮਾਇਆ, ਅਸਾਂ ਭੀ ਕੋਲੇ ਹਾਸੇ ਹੂ।
ਹਿੱਕੇ ਜ਼ਾਤ ਸਿਫ਼ਾਤ ਰੱਬੇ ਦੀ, ਹਿੱਕੇ ਜਗ ਢੂੰਡਿਆਸੇ ਹੂ।
ਹਿੱਕੇ ਲਾਮਕਾਨ ਅਸਾਡਾ, ਹਿੱਕੇ ਬੁੱਤ ਵਿਚ ਫਾਸੇ ਹੂ।
ਨਫ਼ਸ ਸ਼ੈਤਾਨ ਪਲੀਤੀ ਕੀਤੀ, ਅਸਲ ਪਲੀਤ ਤਾਂ ਨਾਸੇ ਹੂ।[16]

ਕੁਰਾਨ ਸ਼ਰੀਫ਼ ਵਿਚ ਰੱਬ ਦੁਆਰਾ ਰਚਨਾ ਕੀਤੇ ਜਾਣ ਬਾਰੇ ਕਿਹਾ ਗਿਆ ਹੈ— 'ਕੁੰਨ ਫ਼ਯਕੂਨ'[17] ਜਿਸ ਦਾ ਅਰਥ ਹੈ: ਰੱਬ ਨੇ ਹੁਕਮ ਦਿੱਤਾ 'ਹੋ ਜਾ' (ਕੁੰਨ) ਅਤੇ 'ਹੋ ਗਿਆ' (ਫ਼ਯਕੂਨ), ਭਾਵ ਰੱਬ ਦੇ ਹੁਕਮ ਨਾਲ ਰਚਨਾ ਹੋਂਦ ਵਿਚ ਆ ਗਈ। ਹਜ਼ਰਤ ਸੁਲਤਾਨ ਬਾਹੂ ਫ਼ਰਮਾਉਂਦੇ ਹਨ ਕਿ ਜਦ ਰੱਬ ਦੇ ਹੁਕਮ ਨਾਲ ਰਚਨਾ ਬਣੀ ਤਾਂ ਰੂਹਾਂ ਓਥੇ (ਮੁਕਾਮੇ-ਹੱਕ ਵਿਚ) ਮੌਜੂਦ ਸਨ— 'ਅਸਾਂ ਭੀ ਕੋਲੇ ਹਾਸੇ ਹੂ।' ਰੂਹਾਂ ਦੀ ਅਤੇ ਰੱਬ ਦੀ ਜ਼ਾਤ ਇਕ ਹੈ। ਰੱਬ ਅਤੇ ਰੂਹਾਂ ਸਜਾਤੀ ਹਨ। ਉਹ ਇੱਕੋ ਜੌਹਰ ਤੋਂ ਬਣੀਆਂ ਹਨ ਅਤੇ ਉਨ੍ਹਾਂ ਦਾ ਨਿਵਾਸ ਸਥਾਨ ਵੀ ਇਕ ਹੈ। ਆਤਮਾ ਪਰਮਾਤਮਾ ਵਾਂਗ ਨਿਹਕਲੰਕ ਹੈ। ਇਸ ਉੱਤੇ ਜੋ ਵੀ ਮੈਲ ਚੜ੍ਹੀ ਹੈ, ਮਨ ਰਾਹੀਂ ਚੜ੍ਹੀ ਹੈ।

ਹਜ਼ਰਤ ਬੂ ਅਲੀ ਦਾ ਕਥਨ ਹੈ, 'ਆਫ਼ਰੀਦਾ ਹੱਕ ਮਰਾ ਅਜ਼ ਨੂਰੇ-ਜ਼ਾਤ'।[18] ਭਾਵ ਖ਼ੁਦਾ ਨੇ ਮੈਨੂੰ ਆਪਣੀ ਜ਼ਾਤ ਦੇ ਨੂਰ 'ਚੋਂ ਪੈਦਾ ਕੀਤਾ। 'ਅਮਰੇ ਰੱਬੀ ਅਸਤ

ਰੂਹੋ-ਸਿੱਰ ਖ਼ੁਦਾਸਤ'[19]— ਭਾਵ ਰੂਹ ਰੱਬ ਦੇ ਹੁਕਮ ਤੋਂ ਹੈ ਅਤੇ ਇਸ ਵਿਚ ਖ਼ੁਦਾ ਦਾ ਭੇਦ ਛੁਪਿਆ ਹੋਇਆ ਹੈ। ਸਾਈਂ ਬੁੱਲ੍ਹੇਸ਼ਾਹ ਦਾ ਕਲਾਮ ਹੈ:

1. ਬੁੱਲਾਸ਼ਾਹ ਸੰਭਾਲ ਤੂੰ ਆਪ ਤਾਈਂ,
   ਤੂੰ ਤਾਂ ਅਨੰਤ ਲਗ ਦੇਹ ਮੇਂ ਕਹਾਂ ਸੋਵੇਂ।[20]
2. ਬੁੱਲਾਸ਼ਾਹ ਸੰਭਾਲ ਤੂੰ ਆਪ ਤਾਈਂ,
   ਤੂੰ ਤਾਂ ਸਦਾ ਅਨੰਦ ਹੈਂ ਚਾਨਣਾ ਹੈਂ।[21]
3. ਸੁੱਖ ਰੂਪ ਅਖੰਡ ਚੇਤੰਨ ਹੈਂ ਤੂੰ,
   ਬੁੱਲਾਸ਼ਾਹ ਪੁਕਾਰਦੇ ਵੇਦ ਚਾਰੇ।[22]
4. ਬੁੱਲਾਸ਼ਾਹ ਸੰਭਾਲ ਜਬ ਆਪ ਦੇਖਾ,
   ਸਦਾ ਸੋਹੰਗ ਪ੍ਰਕਾਸ਼ ਹੋਏ ਝੁੱਲਦਾ ਹੈਂ।[23]

ਨਿਰੋਲ ਰੂਪ ਵਿਚ ਆਤਮਾ, ਪਰਮਾਤਮਾ ਵਾਂਗ ਅਨੰਤ ਹੈ। ਇਹ ਸਮੇਂ-ਸਥਾਨ ਦੇ ਬੰਧਨਾਂ ਤੋਂ ਮੁਕਤ ਹੈ। ਇਹ ਅਖੰਡ ਹੈ। ਇਹ ਕਾਲ ਅਤੇ ਮੌਤ ਦੇ ਅਧੀਨ ਨਹੀਂ। 'ਨਾ ਇਸ ਨੂੰ ਤਲਵਾਰ ਕੱਟ ਸਕਦੀ ਹੈ, ਨਾ ਅੱਗ ਜਲਾ ਸਕਦੀ ਹੈ ਅਤੇ ਨਾ ਪਾਣੀ ਗਾਲ ਸਕਦਾ ਹੈ।'[24] (ਗੀਤਾ) ਇਹ ਜੜ੍ਹ ਨਹੀਂ, ਚੇਤਨ ਹੈ। ਇਹ ਮਾਇਆਵੀ ਮਲੀਨਤਾਵਾਂ ਤੋਂ ਪਾਕ ਹੈ। ਇਹ ਨਿਰੋਲ ਚੇਤਨਾ ਹੈ। ਇਹ ਪ੍ਰਕਾਸ਼-ਰੂਪ ਹੈ, ਸ਼ਕਤੀ-ਰੂਪ ਹੈ, ਅਨੰਦ-ਰੂਪ ਹੈ। ਇਹ ਦਵੈਤ, ਪਰਿਵਰਤਨ, ਮੌਤ ਆਦਿ ਤੋਂ ਪੈਦਾ ਹੋਣ ਵਾਲੇ ਦੁੱਖਾਂ ਤੋਂ ਉੱਪਰ ਅਤੇ ਪਰ੍ਹੇ ਹੈ। ਇਸ ਉੱਤੇ ਜੋ ਵੀ ਮੈਲਾਂ ਚੜ੍ਹੀਆਂ ਹਨ, ਮਨ-ਮਾਇਆ ਦੇ ਸਾਥ ਅਤੇ ਕੀਤੇ ਹੋਏ ਕਰਮਾਂ ਕਾਰਨ ਚੜ੍ਹੀਆਂ ਹਨ।

**'ਆਪੁ ਸਵਾਰਹਿ ਮੈ ਮਿਲਹਿ'**

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥[25]

ਰੱਬ ਬੰਦੇ ਨੂੰ ਕਹਿੰਦਾ ਹੈ ਕਿ ਜੇ ਤੂੰ ਆਪੇ ਨੂੰ ਸਵਾਰ ਲਵੇਂ ਅਤੇ ਦੁਨੀਆ ਦਾ ਬਣਨ ਦੀ ਥਾਂ ਮੇਰਾ ਬਣ ਜਾਵੇਂ ਤਾਂ ਮੈਂ ਤੇਰਾ ਬਣ ਜਾਵਾਂਗਾ, ਤੈਨੂੰ ਪਰਮ-ਸੁੱਖ ਦੀ ਪ੍ਰਾਪਤੀ ਹੋ ਜਾਵੇਗੀ ਅਤੇ ਜੋ ਕੁਝ ਮੇਰਾ ਹੈ ਸਭ ਕੁਝ ਤੇਰਾ ਹੋ ਜਾਵੇਗਾ।

ਮਨੁੱਖ ਦੀ ਹਸਤੀ ਦਾ ਅਸਲ ਅਧਾਰ ਆਤਮਾ ਹੈ। ਇਸ ਲਈ ਰੂਹਾਨੀ ਸਾਹਿਤ ਵਿਚ 'ਆਪੇ ਦੀ ਪਛਾਣ' ਨੂੰ 'ਆਤਮਾ ਦੀ ਪਛਾਣ' ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਜਦ ਤਕ ਆਤਮਾ, ਮਨ ਅਤੇ ਇੰਦਰੀਆਂ ਤੋਂ ਵੱਖ ਨਹੀਂ ਹੁੰਦੀ, ਇਹ ਨਾ ਆਪਣੇ ਆਪ ਨੂੰ ਪਛਾਣ ਸਕਦੀ ਹੈ ਅਤੇ ਨਾ ਹੀ ਆਪਣੇ ਅਸਲੇ ਭਾਵ ਪਰਮਾਤਮਾ ਨੂੰ ਪਛਾਣ ਸਕਦੀ ਹੈ। ਇਹੋ ਕਾਰਨ ਹੈ ਕਿ 'ਆਪੇ ਦੀ ਪਛਾਣ'

ਨੂੰ ਹੀ 'ਅਸਲੇ ਦੀ ਪਛਾਣ' ਦਾ ਅਧਾਰ ਮੰਨਿਆ ਗਿਆ ਹੈ। 'ਆਪੁ ਸਵਾਰਹਿ'— ਜਦ ਤਕ ਰੂਹ ਇੰਦਰੀਆਂ ਅਤੇ ਮਨ ਦੇ ਸੰਪਰਕ ਵਿਚ ਹੈ, ਇਹ ਨਾਪਾਕ ਜਾਂ ਗੰਦੀ ਹੈ। ਜਦ ਤਕ ਇਹ ਨਾਪਾਕ ਹੈ, ਇਹ ਉਸ ਪਾਕ ਖ਼ੁਦਾਵੰਦ ਵਿਚ ਨਹੀਂ ਸਮਾ ਸਕਦੀ। ਨਿਰਮਲ ਹੋਣ ਲਈ ਜ਼ਰੂਰੀ ਹੈ ਕਿ ਇਹ ਪਹਿਲੋਂ ਸਰੀਰ ਤੋਂ ਅਤੇ ਫਿਰ ਮਨ ਤੋਂ ਜੁਦਾ ਹੋਵੇ। ਪਰਮਾਤਮਾ ਦੀ ਭਗਤੀ ਅਤੇ ਨਾਮੁ ਦੀ ਕਮਾਈ ਦਾ ਅਸਲ ਉਦੇਸ਼ ਵੀ ਆਤਮਾ ਨੂੰ ਸਰੀਰ ਅਤੇ ਮਨ ਤੋਂ ਜੁਦਾ ਕਰ ਕੇ ਪਰਮਾਤਮਾ ਨਾਲ ਜੋੜਨਾ ਹੈ।

ਪਰਮਾਰਥੀ ਸਾਹਿਤ ਵਿਚ ਦ੍ਰਿਸ਼ਟਾਂਤ ਦਿੱਤਾ ਗਿਆ ਹੈ ਕਿ ਸਰੀਰ ਰੱਥ ਸਮਾਨ ਹੈ, ਮਨ ਘੋੜਿਆਂ ਸਮਾਨ ਹੈ ਅਤੇ ਆਤਮਾ ਰਥਵਾਨ ਵਾਂਗ ਹੈ। ਰੱਥ ਅਤੇ ਘੋੜੇ ਰਥਵਾਨ ਉੱਤੇ ਨਿਰਭਰ ਹਨ ਪਰ ਰਥਵਾਨ ਦੀ ਇਕ ਅਜ਼ਾਦ ਹਸਤੀ ਵੀ ਹੈ। ਇਸ ਵੇਲੇ ਰਥਵਾਨ ਏਨੀ ਬੁਰੀ ਤਰ੍ਹਾਂ ਰੱਥ ਅਤੇ ਘੋੜਿਆਂ ਨਾਲ ਬੱਝ ਚੁੱਕਾ ਹੈ ਕਿ ਉਸਨੂੰ ਰੱਥ ਵਿੱਚੋਂ ਬਾਹਰ ਨਿਕਲਣ ਦੀ ਅਤੇ ਆਪਣੀ ਵੱਖਰੀ ਹਸਤੀ ਕਾਇਮ ਕਰਨ ਦੀ ਜਾਚ ਭੁੱਲ ਗਈ ਹੈ। ਬਾਬਾ ਫ਼ਰੀਦ ਹੀ ਨਹੀਂ, ਸੰਸਾਰ ਦੇ ਸਭ ਕਾਮਲ ਗੁਰੂਆਂ-ਪੀਰਾਂ ਦੇ ਸਮੁੱਚੇ ਉਪਦੇਸ਼ ਦਾ ਸਾਰ ਇਹ ਹੈ ਕਿ ਆਤਮਾ ਨੂੰ ਮਨ ਅਤੇ ਇੰਦਰੀਆਂ ਤੋਂ ਜੁਦਾ ਕਰ ਕੇ ਪਰਮਾਤਮਾ ਨਾਲ ਜੋੜਿਆ ਜਾ ਸਕਦਾ ਹੈ ਅਤੇ ਆਤਮਾ ਨੂੰ ਮਨ-ਇੰਦਰੀਆਂ ਤੋਂ ਜੁਦਾ ਕਰ ਕੇ ਪਰਮਾਤਮਾ ਵਿਚ ਲੀਨ ਕਰਨਾ ਹੀ ਮਨੁੱਖ-ਜਨਮ ਦਾ ਮੂਲ ਮੰਤਵ ਹੈ। ਬਾਬਾ ਫ਼ਰੀਦ ਦੇ ਦਾਦਾ ਗੁਰੂ ਖ਼ੁਵਾਜਾ ਮੁਈਨੁੱਦੀਨ ਚਿਸ਼ਤੀ ਇਸ਼ਾਰਾ ਕਰਦੇ ਹਨ:

ਜੇ ਤੂੰ ਰੱਬ ਦਾ ਜਲਵਾ ਦੇਖਣਾ ਚਾਹੁੰਦਾ ਹੈਂ ਤਾਂ ਆਪਣੇ ਆਪੇ ਤੋਂ ਅੱਗੇ ਲੰਘ;
ਤੇਰੇ ਆਪੇ ਤੋਂ ਬਿਨਾਂ (ਤੇਰੇ ਅਤੇ ਰੱਬ ਦੇ ਦਰਮਿਆਨ) ਕੋਈ ਹੋਰ ਪਰਦਾ ਨਹੀਂ।

ਤੂੰ ਸਰੀਰ ਦੇ ਛਿਲਕੇ ਤੋਂ ਅੱਗੇ ਲੰਘ ਕੇ ਰੂਹ ਦੇ ਸਾਰ ਪਦਾਰਥ ਨੂੰ ਦੇਖ ਕਿਉਂਕਿ
ਇਸ ਸਾਰ ਪਦਾਰਥ ਤੋਂ ਬਿਨਾਂ ਕੋਈ ਹੋਰ ਕਿਤਾਬ (ਭੇਦ) ਨਹੀਂ ਹੈ।*

ਆਪ ਸਮਝਾ ਰਹੇ ਹਨ ਕਿ ਇੰਦਰੀਆਂ ਅਤੇ ਮਨ ਦਾ ਪਰਦਾ ਚੀਰ ਦਿੱਤਾ ਜਾਵੇ ਤਾਂ ਰੂਹ ਦਾ ਇਕ ਦਮ ਰੱਬ ਨਾਲ ਵਸਾਲ ਹੋ ਜਾਵੇ। ਇਹ ਭਾਵ ਬਾਬਾ ਫ਼ਰੀਦ ਨੇ 'ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ' ਦੁਆਰਾ ਪ੍ਰਗਟ ਕਰਨ ਦਾ ਜਤਨ ਕੀਤਾ ਹੈ।

---

* ਸ਼ਹੂਦੇ-ਹੱਕ ਤਲਬੀ ਅਜ਼ ਵਜੂਦੇ-ਖ਼ੁਦ ਬਗੁਜ਼ਰ।
ਕਿਹ ਜੁਜ਼ ਵਜੂਦੇ-ਤੂ ਊ ਰਾ ਹਿਜਾਬ ਦੀਗਰ ਨੀਸਤ।
ਜ਼ਿ ਕਿਸ਼ਰੇ-ਤਨ ਬਗੁਜ਼ਰ ਦਰ ਲੁਬਾਬੇ-ਜਾਂ ਬ-ਨਿਗਰ।
ਦਰ ਆਂ ਲੁਬਾਬੇ-ਅਜਬ ਗਰ ਕਿਤਾਬੇ-ਦੀਗਰ ਨੀਸਤ।[6]

'ਦੋ ਕਵਿਤਾਵਾਂ'

ਵਰਤਮਾਨ ਯੁਗ ਵਿਚ ਗੁਰਮਤਿ ਫ਼ਲਸਫ਼ੇ ਦੇ ਵਿਆਖਿਆਕਾਰ ਕਵੀ ਭਾਈ ਵੀਰ ਸਿੰਘ ਨੇ ਇਸ ਵਿਸ਼ੇ ਸਬੰਧੀ ਦੋ ਸੁੰਦਰ ਕਵਿਤਾਵਾਂ ਲਿਖੀਆਂ ਹਨ। ਆਪ ਇਕ ਕਵਿਤਾ ਵਿਚ ਕਹਿੰਦੇ ਹਨ:

ਸਾਬਣ ਲਾ ਲਾ ਧੋਤਾ ਕੋਲ਼ਾ ਦੁੱਧ ਦਹੀਂ ਵਿਚ ਪਾਇਆ।
ਖੁੰਭ ਚਾੜ੍ਹ ਰੰਗਣ ਭੀ ਧਰਿਆ ਰੰਗ ਨ ਓਸ ਵਟਾਇਆ॥
ਵਿੱਛੜ ਕੇ ਕਾਲਖ ਸੀ ਆਈ ਬਿਨ ਮਿਲਿਆਂ ਨਹੀਂ ਲਹਿੰਦੀ।
ਅੰਗ ਅੱਗ ਦੇ ਲਾ ਕੇ ਦੇਖੋ ਚੜ੍ਹਦਾ ਰੂਪ ਸਵਾਇਆ।[27]

ਆਪ ਸਮਝਾਉਂਦੇ ਹਨ ਕਿ ਕਾਲ਼ੇ ਕੋਲ਼ੇ ਨੂੰ ਚਾਹੇ ਅਨੇਕ ਵਾਰ ਸਾਬਣ ਨਾਲ ਧੋਵੋ, ਚਾਹੇ ਦੁੱਧ, ਦਹੀਂ ਵਿਚ ਪਾ ਦਿਉ, ਚਾਹੇ ਸੱਜੀ ਪਾ ਕੇ ਧੋਬੀ ਦੀ ਭੱਠੀ ਉੱਤੇ ਚਾੜ੍ਹ ਦਿਉ, ਉਹ ਕਾਲ਼ਾ ਹੀ ਰਹਿੰਦਾ ਹੈ। ਉਸੇ ਕੋਲ਼ੇ ਨੂੰ ਅੱਗ ਦੀ ਭੱਠੀ ਵਿਚ ਰੱਖ ਦਿਉ ਤਾਂ ਉਹਦੀ ਕਾਲਖ਼ ਇਕ-ਦਮ ਦੂਰ ਹੋ ਜਾਂਦੀ ਹੈ ਅਤੇ ਉਹ ਦਗ-ਦਗ ਭਖਣ ਲੱਗ ਪੈਂਦਾ ਹੈ। ਅੱਗ ਤੋਂ ਵਿਛੋੜੇ ਦੀ ਕਾਲਖ਼, ਸਿਰਫ਼ ਅੱਗ ਦੇ ਮਿਲਾਪ ਨਾਲ ਹੀ ਦੂਰ ਹੋ ਸਕਦੀ ਹੈ। ਕਵੀ ਨੇ ਬਾਬਾ ਫ਼ਰੀਦ ਦੁਆਰਾ ਪ੍ਰਗਟ ਕੀਤੇ ਗਏ ਭਾਵ 'ਕਾਲੀ ਕੋਇਲ ਤੂ ਕਿਤ ਗੁਨ ਕਾਲੀ। ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ' ਨੂੰ ਹੀ ਆਪਣੇ ਢੰਗ ਨਾਲ ਪ੍ਰਗਟਾਉਣ ਦਾ ਜਤਨ ਕੀਤਾ ਹੈ।

ਦੂਜੀ ਕਵਿਤਾ ਵਿਚ ਕਵੀ ਟਿਕੀ ਹੋਈ ਰਾਤ ਦੀ ਸ਼ਾਂਤ-ਇਕਾਂਤ ਵਿਚ ਇਕ ਨਦੀ ਨੂੰ ਪੁੱਛਦਾ ਹੈ:

ਸੰਝ ਹੋਈ ਪਰਛਾਵੇਂ ਛੁਪ ਗਏ ਕਿਉਂ ਇੱਛਾਬਲ ਤੂੰ ਜਾਗੀ?
ਨੈਂ ਸਰੋਦ ਕਰ ਰਹੀ ਓਵੇਂ ਹੀ ਤੇ ਟੁਰਨੋਂ ਬੀ ਨਹਿ ਹਾਰੀ॥
ਸੈਲਾਨੀ ਤੇ ਪੰਛੀ ਮਾਲੀ ਹਨ ਸਭ ਅਰਾਮ ਵਿਚ ਆਏ।
ਸਹਿਮ ਸਵਾਦਲਾ ਛਾ ਗਿਆ ਸਾਰੇ ਤੇ ਕੁਦਰਤ ਟਿਕ ਗਈ ਸਾਰੀ॥

ਹੇ ਨਦੀਏ, ਇਸ ਸਮੇਂ ਸਾਰੀ ਕਾਇਨਾਤ ਸ਼ਾਂਤ ਅਤੇ ਠਹਿਰੀ ਹੋਈ ਹੈ। ਚਰਿੰਦ-ਪਰਿੰਦ, ਬਿਰਛ ਅਤੇ ਇਨਸਾਨ ਸਭ ਅਰਾਮ ਕਰ ਰਹੇ ਹਨ ਪਰ ਤੂੰ ਇਸ ਸਮੇਂ ਵੀ ਨਿਰੰਤਰ ਵਗਦੀ ਚਲੀ ਜਾ ਰਹੀ ਹੈਂ। ਤੂੰ ਪਲ-ਭਰ ਵਗਣਾ ਬੰਦ ਨਹੀਂ ਕਰਦੀ। ਇਸਦਾ ਕੀ ਕਾਰਨ ਹੈ? ਨਦੀ ਉੱਤਰ ਦਿੰਦੀ ਹੈ:

ਸੀਨੇ ਖਿੱਚ ਜਿਨ੍ਹਾਂ ਨੇ ਖਾਧੀ, ਓਹ ਕਰ ਅਰਾਮ ਨਹੀਂ ਬਹਿੰਦੇ।
ਨੇਹੁੰ ਵਾਲੇ ਨੈਣਾ ਕੀ ਨੀਂਦਰ, ਓਹ ਦਿਨੇ ਰਾਤ ਪਏ ਵਹਿੰਦੇ॥
ਇੱਕੋ ਲਗਨ ਲੱਗੀ ਲਈ ਜਾਂਦੀ, ਹੈ ਟੋਰ ਅਨੰਤ ਉਨ੍ਹਾਂ ਦੀ।
ਵਸਲੋਂ ਉਰੇ ਮੁਕਾਮ ਨ ਕੋਈ, ਸੋ ਚਾਲ ਪਏ ਨਿੱਤ ਰਹਿੰਦੇ।[28]

ਇੱਥੇ ਨਦੀ ਆਤਮਾ ਰੂਪੀ ਪ੍ਰੇਮਿਕਾ ਦਾ ਪ੍ਰਤੀਕ ਹੈ ਅਤੇ ਉਸਨੇ ਪਰਮਾਤਮਾ ਰੂਪੀ ਸਾਗਰ ਨਾਲ ਵਸਾਲ ਕਰਨਾ ਹੈ। ਬਿਨਾਂ ਸਾਗਰ ਨਾਲ ਮਿਲਣ ਦੇ ਨਦੀ ਬੇਚੈਨ ਰਹਿੰਦੀ ਹੈ ਅਤੇ ਸਦਾ ਵਗਦੀ ਰਹਿੰਦੀ ਹੈ। ਇਸੇ ਤਰ੍ਹਾਂ ਜਿਸ ਪ੍ਰੇਮਿਕਾ ਦੇ ਹਿਰਦੇ ਵਿਚ ਪ੍ਰੀਤਮ ਦਾ ਸੱਚਾ ਪਿਆਰ ਹੈ, ਜਿਸਦਾ ਹਿਰਦਾ ਪ੍ਰੀਤਮ ਨਾਲ ਮਿਲਾਪ ਲਈ ਤੜਪ ਰਿਹਾ ਹੈ, ਉਹ ਕਦੇ ਚੈਨ ਨਾਲ ਨਹੀਂ ਬੈਠ ਸਕਦੀ। ਉਸ ਦੀ ਮੰਜ਼ਲ ਪ੍ਰੀਤਮ ਨਾਲ ਮਿਲਾਪ ਹੈ। ਉਸ ਤੋਂ ਪਹਿਲੋਂ ਉਹਦੇ ਲਈ ਅਰਾਮ, ਹਰਾਮ ਹੈ।

ਇਸ ਕਵਿਤਾ ਵਿਚ ਕਵੀ ਨੇ ਅਪਣੇ ਅੰਦਾਜ਼ ਵਿਚ ਬਾਬਾ ਫ਼ਰੀਦ ਦੁਆਰਾ ਪ੍ਰਗਟ ਕੀਤੇ ਗਏ ਭਾਵ 'ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ' ਅਤੇ 'ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ', ਨੂੰ ਪ੍ਰਗਟਾਉਣ ਦਾ ਜਤਨ ਕੀਤਾ ਹੈ।

**ਇੱਕੋ ਉਪਦੇਸ਼**

ਸੱਚੀ ਗੱਲ ਤਾਂ ਇਹ ਹੈ ਕਿ ਭਾਵੇਂ ਵੇਦਾਂ, ਉਪਨਿਸ਼ਦਾਂ, ਬਾਈਬਲ ਅਤੇ ਕੁਰਾਨ ਸ਼ਰੀਫ਼ ਨੂੰ ਪੜ੍ਹ ਲਵੋ ਅਤੇ ਭਾਵੇਂ ਸੰਸਾਰ ਦੇ ਕਿਸੇ ਸਮੇਂ, ਕਿਸੇ ਸਥਾਨ ਉੱਤੇ ਹੋਏ ਕਿਸੇ ਕਾਮਲ ਦਰਵੇਸ਼ ਦਾ ਕਲਾਮ ਪੜ੍ਹ ਲਵੋ, ਸਭ ਨੇ ਆਪੋ-ਆਪਣੀ ਭਾਸ਼ਾ ਵਿਚ ਪਰਮਾਤਮਾ ਤੋਂ ਵਿਛੜੀ ਆਤਮਾ ਦੇ ਬਿਰਹਾ ਦਾ ਵਰਣਨ ਕੀਤਾ ਹੈ ਅਤੇ ਆਤਮਾ ਨੂੰ ਮੁੜ ਪਰਮਾਤਮਾ ਨਾਲ ਮਿਲਾਪ ਕਰਨ ਦਾ ਸੰਦੇਸ਼ ਦਿੱਤਾ ਹੈ।

ਹਜ਼ੂਰ ਮਹਾਰਾਜ ਚਰਨ ਸਿੰਘ ਜੀ ਸਮਝਾਇਆ ਕਰਦੇ ਸਨ ਕਿ ਬੇਸ਼ਕ ਇਨਸਾਨ ਨੂੰ ਸੰਸਾਰ ਦੇ ਸਭ ਸੁਖ ਮਿਲ ਜਾਣ, ਸੁੰਦਰ ਪਤਨੀ, ਨੇਕ ਔਲਾਦ, ਧਨ-ਦੌਲਤ ਅਤੇ ਅਨੇਕ ਮਾਣ-ਵਡਿਆਈਆਂ ਪ੍ਰਾਪਤ ਹੋ ਜਾਣ, ਫਿਰ ਵੀ ਉਸਨੂੰ ਆਪਣੇ ਅੰਦਰ ਕੋਈ ਘਾਟ ਮਹਿਸੂਸ ਹੁੰਦੀ ਰਹਿੰਦੀ ਹੈ ਉਸਦੇ ਅੰਦਰ ਇਕਲਾਪੇ ਦਾ ਅਹਿਸਾਸ ਸਦਾ ਬਣਿਆ ਰਹਿੰਦਾ ਹੈ। ਇਸ ਦਾ ਕਾਰਨ ਆਤਮਾ ਦੀ ਆਪਣੇ ਅਸਲ ਨਾਲ ਮਿਲਾਪ ਦੀ ਕੁਦਰਤੀ ਖਿੱਚ ਹੈ। ਜਦ ਤਕ ਉਹ ਖਿੱਚ ਮਿਲਾਪ ਵਿਚ ਨਹੀਂ ਬਦਲਦੀ, ਆਤਮਾ ਬੇਚੈਨ ਰਹਿੰਦੀ ਹੈ। ਇਸੇ ਲਈ ਬਾਬਾ ਫ਼ਰੀਦ ਨੇ 'ਬਿਰਹਾ ਤੂ ਸੁਲਤਾਨ' ਦਾ ਸੰਕੇਤ ਦਿੱਤਾ ਹੈ। ਆਤਮਾ ਦੇ ਅੰਦਰ ਪਰਮਾਤਮਾ ਵੱਲੋਂ ਖ਼ੁਦ ਰੱਖੀ ਗਈ ਆਪਣੇ ਮਿਲਾਪ ਦੀ ਇਹ ਤੜਪ ਹੀ ਅੰਤ ਨੂੰ ਉਸ ਦੇ ਪਰਮਾਤਮਾ ਨਾਲ ਮਿਲਾਪ ਦਾ ਕਾਰਨ ਬਣਦੀ ਹੈ। ਬਾਬਾ ਫ਼ਰੀਦ ਹੀ ਨਹੀਂ, ਸੰਸਾਰ ਦੇ ਸਭ ਕਾਮਲ ਦਰਵੇਸ਼ਾਂ ਨੇ ਆਤਮਾ ਦੇ ਅੰਦਰ ਦੱਬੀ ਪਈ ਇਸ ਪ੍ਰੀਤ ਨੂੰ ਹੀ ਮੁੜ ਜਾਗ੍ਰਤ ਕਰਨ ਦਾ ਜਤਨ ਕੀਤਾ ਹੈ। ਗੋਸਵਾਮੀ ਤੁਲਸੀ ਦਾਸ ਜੀ ਕਹਿੰਦੇ ਹਨ:

ਈਸਵਰ ਅੰਸ਼ ਜੀਵ ਅਬਿਨਾਸ਼ੀ। ਚੇਤਨ ਅਮਲ ਸਹਜ ਸੁਖ ਰਾਸੀ॥
ਸੋ ਮਾਇਆ ਬਸ ਭਇਉ ਗੋਸਾਈਂ। ਬੰਧਿਓ ਕੀਰ ਮਰਕਟ ਕੀ ਨਾਈ॥

ਜੜ ਚੇਤਨਹਿ ਗ੍ਰੰਥੀ ਪਰ ਗਈ। ਜਦਪੀ ਮ੍ਰਿਸ਼ਾ ਛੂਟਤ ਕਠਨਈ॥
ਤਬ ਤੇ ਜੀਵ ਭਇਉ ਸੰਸਾਰੀ। ਛੂਟ ਨ ਗ੍ਰੰਥੀ ਨ ਹੋਇ ਸੁਖਾਰੀ।[29]

ਭਾਵ ਪਰਮਾਤਮਾ ਦੀ ਅੰਸ਼ ਹੋਣ ਕਾਰਨ, ਆਤਮਾ ਉਸ ਵਾਂਗ ਹੀ ਨਿਰਮਲ, ਚੇਤਨ, ਅਮਰ-ਅਵਿਨਾਸ਼ੀ ਅਤੇ ਅਨੰਦ-ਰੂਪ ਹੈ। ਪਰ ਮਨ, ਮਾਇਆ ਦੇ ਬੰਧਨਾਂ ਵਿਚ ਬੱਝੀ ਆਤਮਾ ਦੀ ਹਾਲਤ ਪਿੰਜਰੇ ਵਿਚ ਬੰਦ ਤੋਤੇ ਅਤੇ ਕਲੰਦਰ ਦੀ ਰੱਸੀ ਨਾਲ ਬੱਝੇ ਬਾਂਦਰ ਵਰਗੀ ਹੋ ਗਈ ਹੈ। ਚੇਤਨ ਆਤਮਾ ਦੁਆਰਾ ਜੜ ਸਰੀਰ ਅਤੇ ਮਨ-ਇੰਦਰੀਆਂ ਦਾ ਸਾਥ ਲੈਣ ਕਾਰਨ ਜੜ ਅਤੇ ਚੇਤਨ ਦੀ ਗੰਢ ਬੱਝ ਗਈ ਹੈ। ਇਹ ਗੰਢ ਝੂਠੀ ਹੈ ਪਰ ਇਸਦਾ ਖੁਲ੍ਹਣਾ ਕਠਿਨ ਹੈ। ਇਸ ਗੰਢ ਦੇ ਕਾਰਨ ਹੀ ਜੀਵ ਮਾਇਆਵੀ ਸੰਸਾਰ ਨਾਲ ਬੱਝਾ ਹੋਇਆ ਹੈ। ਨਾ ਇਹ ਗੰਢ ਖੁਲ੍ਹਦੀ ਹੈ ਅਤੇ ਨਾ ਹੀ ਜੀਵ ਨੂੰ ਸੱਚੇ ਸੁਖ ਦੀ ਪ੍ਰਾਪਤੀ ਹੁੰਦੀ ਹੈ। ਸੁਆਮੀ ਸ਼ਿਵਦਿਆਲ ਸਿੰਘ ਜੀ ਇਸ ਬਾਰੇ ਕਹਿੰਦੇ ਹਨ:

ਸੁਰਤ ਤੂ ਦੁਖੀ ਰਹੇ ਹਮ ਜਾਨੀ॥
ਜਾ ਦਿਨ ਸੇ ਤੁਮ ਸ਼ਬਦ ਬਿਸਾਰਾ। ਮਨ ਸੰਗ ਯਾਰੀ ਠਾਨੀ॥
ਮਨ ਮੂਰਖ ਤਨ ਸਾਥ ਬੰਧਾਨੀ। ਇੰਦ੍ਰੀ ਸੁਆਦਾ ਲੁਭਾਨੀ॥
ਕੁਲ ਪਰਵਾਰ ਸਭੀ ਦੁਖਦਾਈ। ਇਨ ਸੰਗ ਰਹਤ ਭੁਲਾਨੀ॥
ਤੂ ਚੇਤਨ ਯੇ ਜੜ ਸਭ ਮਿਥਿਆ। ਕਿਉਂਕਰ ਮੇਲ ਮਿਲਾਨੀ॥
ਤਾਂ ਤੇ ਚੇਤ ਚਲੋ ਯਹ ਅੰਸਰ। ਨਹਿ ਭਰਮੋ ਤੁਮ ਖਾਨੀ॥[30]

ਆਪ ਇਸ਼ਾਰਾ ਕਰਦੇ ਹਨ ਕਿ ਆਤਮਾ ਦੇ ਸਭ ਦੁੱਖਾਂ ਦਾ ਮੂਲ ਕਾਰਨ ਮਨ ਅਤੇ ਇੰਦਰੀਆਂ ਦੀ ਅਧੀਨਗੀ ਹੈ। ਬਿਨਾਂ ਮਨ, ਮਾਇਆ ਦੇ ਬੰਧਨ ਤੋੜਿਆਂ ਆਤਮਾ ਨਾ ਆਪਣਾ ਅਸਲ ਆਪਾ ਪਛਾਣ ਸਕਦੀ ਹੈ ਅਤੇ ਨਾ ਹੀ ਆਪਣੇ ਅਸਲ ਵਿਚ ਸਮਾ ਕੇ ਸੱਚੇ ਸੁਖ ਦੀ ਭਾਗੀ ਬਣ ਸਕਦੀ ਹੈ।

ਸਾਈਂ ਬੁੱਲ੍ਹੇਸ਼ਾਹ ਨੇ ਆਪਣੇ ਕਲਾਮ ਵਿਚ ਕੁਰਾਨ ਸ਼ਰੀਫ਼ ਦੀਆਂ ਆਇਤਾਂ ਦੇ ਹਵਾਲੇ ਨਾਲ ਲਿਖਿਆ ਹੈ:

1. ਲੈਸਾਫ਼ੀਜੰਨਤੀ ਹਾਲ ਬਣਾਇਆ, ਅਸ਼ਰਫ਼ ਇਨਸਾਨ ਬਣਾਇਓ ਈ।[32]

ਭਾਵ ਹੇ ਮਨੁੱਖ, ਤੈਨੂੰ ਜੰਨਤ (ਧੁਰ ਦਰਗਾਹ) ਵਿਚ ਵਾਪਸ ਪਹੁੰਚਣ ਦੇ ਕਾਬਲ ਬਣਾਇਆ ਗਿਆ ਹੈ ਅਤੇ ਸਭ ਤੋਂ ਉੱਤਮ ਦਰਜਾ ਦਿੱਤਾ ਗਿਆ ਹੈ।

2. ਵਲਕਦਕਰਮਨਾ ਯਾਦ ਕਰਾਇਓ, ਲਾਇੱਲਾਹ ਦਾ ਪਰਦਾ ਲਾਹਿਓ।[33]

ਭਾਵ ਹੇ ਮਨੁੱਖ, ਦੇਖ ਮੈਂ ਤੇਰਾ ਦਰਜਾ ਕਿੰਨਾ ਉੱਚਾ ਬਣਾਇਆ ਹੈ, ਮੇਰੇ ਸਿਵਾ ਹੋਰ ਕੋਈ ਰੱਬ ਨਹੀਂ, ਤੂੰ ਸਿਰਫ਼ ਮੈਨੂੰ ਆਪਣੇ ਪਿਆਰ ਜਾਂ ਭਗਤੀ ਦੇ ਕਾਬਲ ਸਮਝ।

3. ਤੂੰ ਓਸ ਮਕਾਨੋਂ ਆਇਆ ਹੈਂ, ਤੂੰ ਆਦਮ ਬਣ ਕੇ ਸਮਾਇਆ ਹੈਂ।[34]

ਆਪ ਸਮਝਾਉਂਦੇ ਹਨ ਕਿ ਬੇਸ਼ੱਕ ਇਸ ਸਮੇਂ ਆਤਮਾ ਇਸ ਮਾਤਲੋਕ ਵਿਚ ਸਥੂਲ ਸਰੀਰ ਵਿਚ ਕੈਦ ਹੈ ਪਰ ਇਸ ਵਿਚ ਆਪਣੇ ਅਸਲ ਦੇਸ਼ ਵਾਪਸ ਪਹੁੰਚਣ ਅਤੇ ਜਿਸ ਕੁੱਲ (ਅੰਸ਼ੀ) ਦੀ ਇਹ ਜੁਜ਼ (ਅੰਸ਼) ਹੈ, ਉਸ ਵਿਚ ਵਾਪਸ ਸਮਾਉਣ ਦੀ ਅਪਾਰ ਸਮਰਥਾ ਮੌਜੂਦ ਹੈ। ਉਸ ਸਰਵਸ਼ਕਤੀਮਾਨ ਦੀ ਅੰਸ਼ ਹੋਣ ਕਾਰਨ ਇਹਦੀ ਹਰ ਇੱਛਾ ਦਾ ਪੂਰਨ ਹੋਣਾ ਪੂਰਵ-ਨਿਸ਼ਚਿਤ ਹੈ। ਜਿਉਂ ਹੀ ਇਹਦੇ ਅੰਦਰ ਆਪਣੇ ਅਸਲ ਵਿਚ ਅਭੇਦ ਹੋਣ ਦੀ ਤੀਬਰ ਇੱਛਾ ਪੈਦਾ ਹੁੰਦੀ ਹੈ, ਉਸ ਇੱਛਾ ਦੀ ਪੂਰਤੀ ਦਾ ਸਮਾਨ ਖ਼ੁਦ-ਬ-ਖ਼ੁਦ ਤਿਆਰ ਹੋ ਜਾਂਦਾ ਹੈ।

ਬਾਬਾ ਫ਼ਰੀਦ ਨੇ 'ਕਾਲੀ ਕੋਇਲ ਤੂ ਕਿਤ ਗੁਨ ਕਾਲੀ' ਤੋਂ ਸ਼ੁਰੂ ਕਰਕੇ 'ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ' ਤਕ ਇਹ ਉਪਦੇਸ਼ ਦਿੱਤਾ ਹੈ ਕਿ ਮਨੁੱਖ ਆਪੇ ਦੀ ਪਛਾਣ ਦੁਆਰਾ ਪਰਮਾਤਮਾ ਦੀ ਪਛਾਣ ਕਰ ਕੇ ਹੀ ਜੀਵਨ ਦੀ ਬਾਜ਼ੀ ਜਿੱਤ ਸਕਦਾ ਹੈ ਅਤੇ ਪਰਮ ਸੁਖ ਦਾ ਭਾਗੀ ਬਣ ਸਕਦਾ ਹੈ। ਮਨੁੱਖ ਜਨਮ ਦਾ ਅਸਲ ਉਦੇਸ਼ ਵੀ ਇਹੋ ਹੈ। ਰੱਬ ਦੀ ਪ੍ਰਾਪਤੀ ਤੋਂ ਛੋਟੀ ਕੋਈ ਇੱਛਾ ਅਤੇ ਇਸ ਤੋਂ ਛੋਟਾ ਕੋਈ ਆਦਰਸ਼ ਜੀਵਾਤਮਾ ਨੂੰ ਸ਼ੋਭਾ ਨਹੀਂ ਦਿੰਦਾ।

# 5. 'ਤੂ ਆਂਹੋ ਕੇਰ੍ਹੇ ਕੰਮਿ'

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥[1]

ਬਾਬਾ ਫ਼ਰੀਦ ਇਹ ਗੱਲ ਸਮਝਾ ਆਏ ਹਨ ਕਿ ਰੱਬ ਤੋਂ ਵਿਛੜੀ ਰੂਹ ਕੇਵਲ ਰੱਬ ਨਾਲ ਮਿਲ ਕੇ ਹੀ ਸੱਚੀ ਸ਼ਾਂਤੀ ਪ੍ਰਾਪਤ ਕਰ ਸਕਦੀ ਹੈ। ਆਪ ਇਕ ਹੋਰ ਗੂੜ੍ਹ ਰਹੱਸ ਇਹ ਖੋਲ੍ਹ ਰਹੇ ਹਨ ਕਿ ਜਿਸ ਕਰਤਾ ਨੇ ਸੰਸਾਰ ਦੀ ਰਚਨਾ ਕੀਤੀ ਹੈ ਉਸ ਨੇ ਜੀਵ ਨੂੰ ਇਕ ਖ਼ਾਸ ਕਾਰਜ ਦੀ ਪੂਰਤੀ ਲਈ ਸੰਸਾਰ ਵਿਚ ਭੇਜਿਆ ਹੈ। ਉਸ ਕਾਰਜ ਦੀ ਪੂਰਤੀ ਤੋਂ ਬਿਨਾਂ ਮਨੁੱਖ-ਜੀਵਨ ਅਸਫਲ ਹੈ। 'ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ'— ਆਪ ਜੀਵ ਨੂੰ ਸਾਵਧਾਨ ਕਰਦੇ ਹਨ ਕਿ ਤੂੰ ਦਿਨ ਦੇ ਚਾਰ ਪਹਿਰ ਸੰਸਾਰ ਦੀ ਭੱਜ-ਦੌੜ ਵਿਚ ਬਿਤਾ ਦਿੱਤੇ ਅਤੇ ਰਾਤ ਦੇ ਚਾਰ ਪਹਿਰ ਘੁਰਾੜੇ ਮਾਰ ਕੇ ਗੁਆ ਦਿੱਤੇ। ਜਦ ਅੰਤ ਸਮੇਂ ਤੇਰਾ ਸਿਰਜਣਹਾਰ, ਜਿਸ ਨੇ ਤੈਨੂੰ ਸੰਸਾਰ ਵਿਚ ਭੇਜਿਆ ਹੈ, ਤੈਥੋਂ ਲੇਖਾ ਮੰਗੇਗਾ ਕਿ ਤੈਨੂੰ ਸੰਸਾਰ ਵਿਚ ਭੇਜਿਆ ਕਿਸ ਕੰਮ ਲਈ ਗਿਆ ਸੀ ਅਤੇ ਤੂੰ ਓਥੇ ਕਰਦਾ ਕੀ ਰਿਹਾ, ਤਾਂ ਤੂੰ ਕੀ ਜਵਾਬ ਦੇਵੇਂਗਾ?

ਕਿਸੇ ਸੁਲਤਾਨ ਜਾਂ ਹਾਕਮ ਦੇ ਹੁਕਮ ਨਾਲ ਵਿਦੇਸ਼ ਵਿਚ ਕੋਈ ਖ਼ਾਸ ਕੰਮ ਪੂਰਾ ਕਰਨ ਲਈ ਆਇਆ ਕਰਿੰਦਾ, ਦਿੱਤਾ ਗਿਆ ਕੰਮ ਕਰਨਾ ਭੁੱਲ ਜਾਵੇ ਤਾਂ ਵਾਪਸ ਪਹੁੰਚਣ ਤੇ ਉਹਨੂੰ ਮਾਲਕ ਦੀ ਨਰਾਜ਼ਗੀ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਮਾਲਕ ਦੁਆਰਾ ਨਿਯਤ ਕੀਤੀ ਸਜ਼ਾ ਭੁਗਤਣੀ ਪੈਂਦੀ ਹੈ। ਸੰਸਾਰ ਦਾ ਪੂਰਨ ਰੂਹਾਨੀ ਸਿਧਾਂਤ ਇਸ ਮੂਲ ਵਿਚਾਰ ਦੁਆਲੇ ਘੁੰਮਦਾ ਹੈ ਕਿ ਮਨੁੱਖ ਮਨ-ਚਾਹੇ ਆਦਰਸ਼ਾਂ ਦੀ ਪੂਰਤੀ ਲਈ ਜੀਵਨ ਖ਼ਰਚ ਕਰਦਾ ਹੈ ਜਾਂ ਆਪਣੇ ਸਿਰਜਣਹਾਰ ਦੁਆਰਾ ਥਾਪੇ ਆਦਰਸ਼ ਦੀ ਪੂਰਤੀ ਲਈ। ਗੁਰੂ ਨਾਨਕ ਸਾਹਿਬ ਚੇਤਾਵਨੀ ਦਿੰਦੇ ਹਨ:

ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥
ਨਾਮੁ ਨ ਜਾਨਿਆ ਰਾਮ ਕਾ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ॥[2]

## 'ਜਿਨ੍ਹੀ ਕੰਮੀ ਨਾਹਿ ਗੁਣ'

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥[3]

'ਜਿਨ੍ਹੀ ਕੰਮੀ ਨਾਹਿ ਗੁਣ'— ਬਾਬਾ ਫ਼ਰੀਦ ਫ਼ਰਮਾਉਂਦੇ ਹਨ ਕਿ ਕੁੱਲ-ਮਾਲਕ ਦੁਆਰਾ ਸੌਂਪੇ ਗਏ ਫ਼ਰਜ਼ ਤੋਂ ਬਿਨਾਂ ਹਰ ਕੰਮ ਗੁਣ-ਰਹਿਤ ਜਾਂ ਨਿਕੰਮਾ ਹੈ। ਅਸੀਂ ਸਾਰੇ ਸੰਸਾਰ ਦੀ ਹਕੂਮਤ ਹਾਸਲ ਕਿਉਂ ਨਾ ਕਰ ਲਈਏ, ਸੰਸਾਰ ਦੇ ਸਭ ਤੋਂ ਵੱਡੇ ਰਾਜੇ-ਮਹਾਰਾਜੇ, ਫ਼ਿਲਾਸਫ਼ਰ, ਵਿਦਵਾਨ, ਸਾਇੰਸਦਾਨ, ਸਿਆਸਤਦਾਨ, ਕਲਾਕਾਰ, ਦਾਨੀ ਜਾਂ ਲੋਕ-ਸੇਵਕ ਕਿਉਂ ਨਾ ਬਣ ਜਾਈਏ, ਕੁੱਲ-ਮਾਲਕ ਦੀ ਦਰਗਾਹ ਵਿਚ ਇਨ੍ਹਾਂ ਦਾ ਕੋਈ ਮੁੱਲ ਨਹੀਂ। ਉਸ ਸੱਚੀ ਦਰਗਾਹ ਵਿਚ ਇਨ੍ਹਾਂ ਕਰਮਾਂ ਦਾ ਖੋਟਾ ਸਿੱਕਾ ਨਹੀਂ ਚਲਦਾ। ਓਥੇ ਸਿਰਫ਼ ਰੱਬ ਦੇ ਇਸ਼ਕ ਜਾਂ ਰੱਬ ਦੇ ਨਾਮ ਦਾ ਸਿੱਕਾ ਚਲਦਾ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥[4]

'ਦਿਲੁ ਰਤਾ ਇਸੁ ਦੁਨੀ ਸਿਉ'— ਸਾਡਾ ਮਨ ਬੁਰੀ ਤਰ੍ਹਾਂ ਦੁਨੀਆ ਦੇ ਰੰਗ ਵਿਚ ਰੰਗਿਆ ਹੋਇਆ ਹੈ। ਅਸੀਂ ਦੁਨੀਆ ਦੀ ਸੁਹਬਤ ਵਿਚ ਰਹਿੰਦੇ ਹੋਏ ਨਿਰੇ ਦੁਨੀਆਦਾਰ ਹੋ ਕੇ ਰਹਿ ਗਏ ਹਾਂ। 'ਦੁਨੀ ਨ ਕਿਤੈ ਕੰਮਿ'— ਆਪ ਕਹਿੰਦੇ ਹਨ ਕਿ ਜਿਸ ਦੁਨੀਆ ਨੂੰ ਮਨੁੱਖ ਨੇ ਆਪਣਾ ਦੀਨ-ਈਮਾਨ ਬਣਾਇਆ ਹੋਇਆ ਹੈ, ਉਹ ਦਰਅਸਲ ਉਸ ਦੇ ਪਿਆਰ ਦੇ ਕਾਬਲ ਨਹੀਂ ਹੈ। ਇਸ ਨਾਸ਼ਵਾਨ ਜਗਤ ਦੀ ਪ੍ਰੀਤ ਵਿੱਚੋਂ ਨਾ ਕਿਸੇ ਨੂੰ ਸੱਚਾ ਅਤੇ ਸਦੀਵੀ ਸੁਖ ਮਿਲਿਆ ਹੈ, ਨਾ ਹੀ ਮਿਲ ਸਕਦਾ ਹੈ। ਅੰਤ ਸਮੇਂ ਏਥੇ ਕੋਈ ਚੀਜ਼ ਨਾਲ ਨਹੀਂ ਜਾਏਗੀ ਅਤੇ ਨਾ ਹੀ ਸੰਸਾਰ ਦੀ ਕੋਈ ਪ੍ਰਾਪਤੀ ਸੱਚੀ ਦਰਗਾਹ ਵਿਚ ਕੰਮ ਆਵੇਗੀ। ਫ਼ਕੀਰਾਂ ਵਾਂਗ ਖ਼ੁਦਾ ਦੀ ਇਬਾਦਤ ਦਾ ਧਨ ਇਕੱਠਾ ਕਰਨਾ ਮੁਸ਼ਕਲ ਕੰਮ ਹੈ ਪਰ ਅੰਤ ਸਮੇਂ ਨਾਲ ਚੱਲਣ ਵਾਲੀ ਅਤੇ ਦਰਗਾਹ ਵਿਚ ਕੰਮ ਆਉਣ ਵਾਲੀ ਇੱਕੋ ਵਸਤੂ ਖ਼ੁਦਾ ਦਾ ਇਸ਼ਕ, ਖ਼ੁਦਾ ਦੀ ਇਬਾਦਤ ਅਤੇ ਖ਼ੁਦਾ ਦਾ ਨਾਮ ਹੀ ਹੈ।

## ਕੁਝ ਗੰਭੀਰ ਪ੍ਰਸ਼ਨ

ਉਪਰੋਕਤ ਪ੍ਰਸੰਗਾਂ ਵਿਚ ਆਏ ਵਰਣਨ 'ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ', 'ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ' ਅਤੇ 'ਦੁਨੀ ਨ ਕਿਤੈ ਕੰਮਿ' ਸਾਡੇ ਸਾਹਮਣੇ ਬੜੇ ਗੰਭੀਰ ਪ੍ਰਸ਼ਨ ਖੜੇ ਕਰਦੇ ਹਨ। ਅਸੀਂ ਸੰਸਾਰ ਵਿਚ ਕਿਸ ਕੰਮ ਲਈ ਆਏ ਹਾਂ? ਅਸੀਂ ਕਿਹੜਾ ਕੰਮ ਕਰੀਏ ਕਿ ਜਦ ਰੱਬ ਦੇ ਦਰਬਾਰ ਵਿਚ ਲੇਖਾ

ਮੰਗਿਆ ਜਾਵੇ ਤਾਂ ਸਾਨੂੰ ਨਾ ਸ਼ਰਮਿੰਦਾ ਹੋਣਾ ਪਵੇ ਅਤੇ ਨਾ ਹੀ ਸਜ਼ਾ ਭੁਗਤਣੀ ਪਵੇ? ਜੇ ਦੁਨੀਆ ਅਤੇ ਇਹਦੇ ਕੰਮ ਬੇਕਾਰ ਹਨ ਤਾਂ ਕੰਮ ਦੀ ਚੀਜ਼ ਕਿਹੜੀ ਹੈ ਅਤੇ ਠੀਕ ਜਾਂ ਫਾਇਦਾਰ ਕੰਮ ਕੀ ਹੈ? ਬਾਬਾ ਫ਼ਰੀਦ ਦੁਆਰਾ ਉੱਪਰ ਪ੍ਰਗਟਾਏ ਵਿਚਾਰਾਂ ਤੋਂ ਸੰਕੇਤ ਮਿਲਦਾ ਹੈ ਕਿ ਸੰਸਾਰ ਵਿਚ ਜੀਵ ਦੀ ਸਫਲਤਾ ਅਤੇ ਅਸਫਲਤਾ ਇਸ ਗੱਲ ਉੱਤੇ ਨਿਰਭਰ ਹੈ ਕਿ ਉਹ ਰੱਬ ਦੁਆਰਾ ਜ਼ਿੰਮੇ ਲਾਏ ਗਏ ਫ਼ਰਜ਼ ਦੀ ਪੂਰਤੀ ਨੂੰ ਮੁੱਖ ਰੱਖਦਾ ਹੈ ਕਿ ਮਨ-ਮਰਜ਼ੀ ਅਨੁਸਾਰ ਸੰਸਾਰਕ ਪ੍ਰਾਪਤੀਆਂ ਵਿਚ ਜੀਵਨ ਬਤੀਤ ਕਰ ਦਿੰਦਾ ਹੈ।

### ਪਹਿਲਾ ਦ੍ਰਿਸ਼ਟੀਕੋਣ

ਸੰਸਾਰ ਨੂੰ ਦੇਖਣ ਦੇ ਦੋ ਦ੍ਰਿਸ਼ਟੀਕੋਣ ਹਨ। ਕੁਝ ਲੋਕ ਇਹ ਮੰਨਦੇ ਹਨ ਕਿ ਸੰਸਾਰ ਆਪਣੇ ਆਪ ਬਣਿਆ ਹੈ ਅਤੇ ਆਪਣੇ ਹੀ ਜ਼ੋਰ (momentum) ਨਾਲ ਚੱਲ ਰਿਹਾ ਹੈ। ਨਾ ਇਸਦਾ ਕੋਈ ਕਰਤਾ ਹੈ ਅਤੇ ਨਾ ਹੀ ਇਸ ਦ੍ਰਿਸ਼ਟਮਾਨ ਸਥੂਲ ਸੰਸਾਰ ਤੋਂ ਪਰ੍ਹੇ ਅਤੇ ਉੱਪਰ ਕੋਈ ਸੂਖਮ ਅਧਿਆਤਮਕ ਜਗਤ ਹੈ। ਅਜਿਹੇ ਲੋਕ ਇਸ ਦ੍ਰਿਸ਼ਟਮਾਨ ਸੰਸਾਰ ਦੇ ਸੁਧਾਰ ਅਤੇ ਇਸ ਵਿਚ ਸੁਖ ਦੇ ਵੱਧ ਤੋਂ ਵੱਧ ਸਮਾਨ ਪੈਦਾ ਕਰਨ ਉੱਤੇ ਬਲ ਦਿੰਦੇ ਹਨ। ਉਹ ਕਹਿੰਦੇ ਹਨ ਕਿ ਹਰ ਵਿਅਕਤੀ ਦੀਆਂ ਰੋਟੀ, ਕਪੜੇ ਅਤੇ ਮਕਾਨ ਦੀਆਂ ਲੋੜਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ ਅਤੇ ਉਹਦੀ ਸਰੀਰਕ, ਮਾਨਸਕ, ਕਲਾਤਮਕ ਅਤੇ ਸਦਾਚਾਰਕ ਉੱਨਤੀ ਦੇ ਵੱਧ ਤੋਂ ਵੱਧ ਸਮਾਨ ਅਤੇ ਵੱਧ ਤੋਂ ਵੱਧ ਮੌਕੇ ਪੈਦਾ ਕੀਤੇ ਜਾਣੇ ਚਾਹੀਦੇ ਹਨ।

### ਦੂਜਾ ਦ੍ਰਿਸ਼ਟੀਕੋਣ

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥੬

ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ ਕਿ ਇਹ ਸੰਸਾਰ ਦੁੱਖਾਂ ਦੀ ਨਗਰੀ ਹੈ। ਨਾ ਇਹ ਅੱਜ ਤਕ ਸੁੱਖਾਂ ਦੀ ਨਗਰੀ ਬਣ ਸਕਿਆ ਹੈ ਅਤੇ ਨਾ ਹੀ ਇਹ ਅੱਗੋਂ ਸੁੱਖਾਂ ਦੀ ਨਗਰੀ ਬਣ ਸਕੇਗਾ।

'ਊਚੇ ਚੜਿ ਕੈ ਦੇਖਿਆ' ਤੋਂ ਸੰਤਾਂ ਜਾਂ ਦਰਵੇਸ਼ਾਂ ਨੂੰ ਪ੍ਰਾਪਤ ਉੱਚੀ ਰੂਹਾਨੀ ਅਵਸਥਾ ਦਾ ਸੰਕੇਤ ਮਿਲਦਾ ਹੈ। ਆਮ ਵਿਅਕਤੀ ਦੀ ਨਜ਼ਰ ਸਰੀਰ ਅਤੇ ਦਿਸਦੇ ਜਗਤ ਤੱਕ ਸੀਮਿਤ ਹੈ। ਕਾਮਲ ਦਰਵੇਸ਼ਾਂ ਦੀ ਲਿਵ ਅੰਦਰ ਕੁੱਲ-ਮਾਲਕ ਨਾਲ ਜੁੜੀ ਹੁੰਦੀ ਹੈ। ਉਹ ਤ੍ਰਿਲੋਕੀ ਤੋਂ ਉੱਪਰ ਉਠ ਕੇ ਇਸ ਰਚਨਾ ਨੂੰ ਇਸ ਦੇ ਮੂਲ ਰੂਪ ਵਿਚ ਦੇਖਦੇ ਹਨ। ਉਹ ਰਚਨਾ ਦੇ ਅਰੰਭ, ਰਚਨਾ ਰਚੇ ਜਾਣ ਦੇ ਕਾਰਨ, ਇਸ ਦੇ ਸੰਚਾਲਨ ਵਿਚ ਕੰਮ ਕਰ ਰਹੇ ਨਿਯਮਾਂ, ਰਚਨਾ ਵਿਚ ਕਾਰਜਸ਼ੀਲ ਸ਼ਕਤੀਆਂ,

ਮਨੁੱਖਾ ਜਨਮ ਦੀ ਅਸਲੀਅਤ ਅਤੇ ਮੰਤਵ ਆਦਿ ਨੂੰ ਇਸਦੀ ਸਮੁੱਚਤਾ ਵਿਚ ਦੇਖਦੇ ਹਨ। ਉਸ ਉੱਚੀ ਅਤੇ ਵਿਸ਼ਾਲ ਦ੍ਰਿਸ਼ਟੀ ਤੋਂ ਉਨ੍ਹਾਂ ਨੂੰ ਸਾਰਾ ਸੰਸਾਰ ਦੁੱਖਾਂ ਦੀ ਘਾਣੀ ਵਿਚ ਪਿੜ ਰਿਹਾ ਦਿਖਾਈ ਦਿੰਦਾ ਹੈ। ਬਾਬਾ ਫ਼ਰੀਦ ਨੇ 'ਦੁਖੁ ਸਬਾਇਐ ਜਗਿ' ਅਤੇ ਗੁਰੂ ਨਾਨਕ ਸਾਹਿਬ ਨੇ 'ਨਾਨਕ ਦੁਖੀਆ ਸਭ ਸੰਸਾਰ'[6] ਦੇ ਮਹਾਂ ਵਾਕਾਂ ਦੁਆਰਾ ਜੀਵਨ ਦੀ ਅਸਲੀਅਤ ਬਿਆਨ ਕੀਤੀ ਹੈ। ਕਬੀਰ ਸਾਹਿਬ ਕਹਿੰਦੇ ਹਨ:

ਤਨ ਧਰ ਸੁਖੀਆ ਕੋਈ ਨ ਦੇਖਾ, ਜੋ ਦੇਖਾ ਸੋ ਦੁਖੀਆ ਹੋ।
ਉਦੈ ਅਸਤ ਕੀ ਬਾਤਿ ਕਹਤ ਹੈਂ, ਸਬਕਾ ਕੀਆ ਬਿਬੇਕਾ ਹੋ॥
ਜੋਗੀ ਦੁਖੀਆ ਜੰਗਮ ਦੁਖੀਆ, ਤਪਸੀ ਕੋ ਦੁਖ ਦੂਨਾ ਹੋ।
ਆਸਾ ਤ੍ਰਿਸ਼ਨਾ ਸਬ ਕੋ ਵਿਆਪੇ, ਕੋਈ ਮਹਲ ਨ ਸੂਨਾ ਹੋ॥
ਸਾਚ ਕਹੌਂ ਤੋ ਕੋਈ ਨ ਮਾਨੈ, ਝੂਠ ਕਹਾ ਨਹਿ ਜਾਈ ਹੋ।
ਬ੍ਰਹਮਾ ਵਿਸ਼ਨੂੰ ਮਹੇਸ਼ਵਰ ਦੁਖੀਆ, ਜਿਨ ਯੇਹ ਰਾਹ ਚਲਾਈ ਹੋ॥
ਅਵਧੂ ਦੁਖੀਆ, ਭੂਪਤ ਦੁਖੀਆ, ਰੰਕ ਦੁਖੀ ਬਿਪ੍ਰੀਤੀ ਹੋ।
ਕਹਿ ਕਬੀਰ ਸਕਲ ਜਗ ਦੁਖੀਆ, ਸੰਤ ਸੁਖੀ ਮਨ ਜੀਤੀ ਹੋ॥[7]

'ਆਸਾ ਤ੍ਰਿਸ਼ਨਾ ਸਬ ਕੋ ਵਿਆਪੇ'—ਸਾਰਾ ਸੰਸਾਰ ਆਸ਼ਾ-ਤ੍ਰਿਸ਼ਨਾ ਦੀ ਅੱਗ ਵਿਚ ਸੜ ਰਿਹਾ ਹੈ। ਜਿਹੜੀ ਖ਼ਾਹਿਸ਼ ਪੂਰੀ ਨਹੀਂ ਹੁੰਦੀ, ਉਹੀ ਇਨਸਾਨ ਨੂੰ ਦੁਖੀ ਕਰ ਦਿੰਦੀ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, 'ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥'[8] ਮਨੁੱਖ ਨੂੰ ਤ੍ਰਿਲੋਕੀ ਦਾ ਰਾਜ-ਪਾਟ ਵੀ ਮਿਲ ਜਾਵੇ ਤਾਂ ਵੀ ਇਹਦੇ ਮਨ ਵਿਚ ਤ੍ਰਿਪਤੀ ਨਹੀਂ ਆਉਂਦੀ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, 'ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ॥'[9] ਇਨਸਾਨ ਦਾ ਵੱਸ ਚੱਲੇ ਤਾਂ ਸਾਰੀ ਤ੍ਰਿਲੋਕੀ ਨੂੰ ਜੱਫਾ ਮਾਰ ਕੇ ਬੈਠ ਜਾਵੇ। ਜਿਸ ਹਿਰਦੇ ਵਿਚ ਤ੍ਰਿਸ਼ਨਾ ਦੀ ਅਗਨੀ ਸਦਾ ਪ੍ਰਚੰਡ ਰਹੇ, ਉਸ ਵਿਚ ਸੱਚੀ ਸ਼ਾਂਤੀ ਲਈ ਕਿੱਥੇ ਥਾਂ ਹੈ?

ਇਹ ਸੰਸਾਰ ਸੰਘਰਸ਼, ਵਿਨਾਸ਼ ਅਤੇ ਮੌਤ ਦਾ ਅਖਾੜਾ ਹੈ। ਇਥੇ ਵਿਅਕਤੀਆਂ, ਸੰਗਠਨਾਂ, ਜਾਤੀਆਂ ਅਤੇ ਕੌਮਾਂ, ਮਜ਼੍ਹਬਾਂ, ਮੁਲਕਾਂ ਦੇ ਝਗੜੇ ਸਦਾ ਚੱਲਦੇ ਰਹਿੰਦੇ ਹਨ। ਇਥੇ ਖੋਹਾ-ਖੋਹੀ, ਵੈਰ-ਵਿਰੋਧ, ਈਰਖਾ-ਦਵੈਸ਼, ਵਿਨਾਸ਼ ਅਤੇ ਮੌਤ ਦਾ ਰਾਜ ਹੈ। ਇਥੇ ਇਕ ਦੀ ਆਬਾਦੀ ਦਾ ਮਹੱਲ ਦੂਜੇ ਦੀ ਬਰਬਾਦੀ ਦੇ ਮਲਬੇ ਉੱਤੇ ਉੱਸਰਦਾ ਹੈ। ਵੱਡੀ ਮੱਛੀ, ਛੋਟੀ ਨੂੰ ਖਾ ਜਾਂਦੀ ਹੈ ਅਤੇ ਉਸ ਤੋਂ ਵੱਡੀ ਉਸ ਨੂੰ ਨਿਗਲ ਜਾਂਦੀ ਹੈ। ਛੋਟੇ ਪੰਛੀ ਕੀੜਿਆਂ-ਮਕੌੜਿਆਂ ਨੂੰ ਖਾ ਜਾਂਦੇ ਹਨ ਤਾਂ ਉਨ੍ਹਾਂ ਪੰਛੀਆਂ ਨੂੰ ਬਾਜ਼ ਮਾਰ ਲੈਂਦੇ ਹਨ। ਭੇਡਾਂ-ਬੱਕਰੀਆਂ ਨੂੰ ਭੇੜੀਏ ਖਾ ਜਾਂਦੇ ਹਨ ਤਾਂ ਭੇੜੀਏ ਸ਼ੇਰਾਂ ਦੀ ਖ਼ੁਰਾਕ ਬਣ ਜਾਂਦੇ ਹਨ। ਮਨੁੱਖ ਸਭ ਨੂੰ ਹੀ ਆਪਣੀ ਖ਼ੁਰਾਕ ਬਣਾ ਲੈਂਦਾ ਹੈ। ਨਾ ਧਰਤੀ ਦੇ ਜੀਵ ਮੌਤ ਦੇ ਭੈ ਤੋਂ ਅਜ਼ਾਦ ਹਨ, ਨਾ ਸਮੁੰਦਰ ਦੇ ਅਤੇ

ਨਾ ਹੀ ਆਕਾਸ਼ ਦੇ। ਕਾਮਲ ਦਰਵੇਸ਼ ਸਮਝਾਉਂਦੇ ਹਨ ਕਿ ਜਿਸ ਸੰਸਾਰ ਦੀ ਬੁਨਿਆਦ ਹੀ ਦਵੈਤ, ਸੰਘਰਸ਼, ਈਰਖਾ, ਵਿਨਾਸ਼ ਅਤੇ ਮੌਤ ਉੱਤੇ ਖੜ੍ਹੀ ਹੈ, ਉਸ ਵਿੱਚੋਂ ਸੱਚੇ, ਸਦੀਵੀ ਅਤੇ ਪੂਰਨ ਸੁਖ ਦੀ ਆਸ ਰੱਖਣਾ ਵਹਿਮ ਭਰੀ ਅਗਿਆਨਤਾ ਤੋਂ ਵੱਧ ਕੁਝ ਨਹੀਂ। ਤਾਂ ਫਿਰ ਸੁਖ ਦੀ ਤਲਾਸ਼ ਕਿੱਥੋਂ ਕੀਤੀ ਜਾਵੇ? ਸਹਿਜੋ ਬਾਈ ਕਹਿੰਦੀ ਹੈ:

> ਧਨਵੰਤੇ ਸਭ ਹੀ ਦੁਖੀ ਨਿਰਧਨ ਹੈਂ ਦੁਖ ਰੂਪ।
> ਸਾਧ ਸੁਖੀ ਸਹਿਜੋ ਕਹੇ ਪਾਇਓ ਭੇਦ ਅਨੂਪ॥[10]

ਤੁਲਸੀ ਸਾਹਿਬ ਕਹਿੰਦੇ ਹਨ:

> ਕੋਈ ਤੋ ਤਨ ਮਨ ਦੁਖੀ, ਕੋਈ ਚਿੱਤ ਉਦਾਸ।
> ਏਕ ਏਕ ਦੁਖ ਸਬਨ ਕੋ, ਸੁਖੀ ਸੰਤ ਕਾ ਦਾਸ॥[11]

ਪਿਛਲੇ ਅਧਿਆਇ ਵਿਚ ਬਾਬਾ ਫ਼ਰੀਦ 'ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ' ਦਾ ਉਪਦੇਸ਼ ਦੇ ਕੇ ਆਏ ਹਨ। ਕਬੀਰ ਸਾਹਿਬ ਨੇ 'ਸੰਤ ਸੁਖੀ ਮਨ ਜੀਤੀ ਹੋ' ਦਾ ਉਪਦੇਸ਼ ਦਿੱਤਾ ਹੈ। ਤੁਲਸੀ ਸਾਹਿਬ ਨੇ 'ਸੁਖੀ ਸੰਤ ਕਾ ਦਾਸ' ਦਾ ਸੰਕੇਤ ਦਿੱਤਾ ਹੈ ਅਤੇ ਸਹਿਜੋ ਬਾਈ ਨੇ 'ਸਾਧ ਸੁਖੀ ਸਹਜੋ ਕਹੇ ਪਾਇਆ ਭੇਦ ਅਨੂਪ' ਦੀ ਗੱਲ ਕਹੀ ਹੈ। ਇਨ੍ਹਾਂ ਸਭ ਪੂਰਨ ਸੰਤਾਂ ਦਾ ਅਸਲ ਭਾਵ ਇਹ ਹੈ ਕਿ ਇਸ ਦੁੱਖਾਂ ਦੀ ਨਗਰੀ ਵਿਚ ਸੁਖ ਦੀ ਆਸ ਕੇਵਲ ਉਹ ਖ਼ੁਸ਼ਕਿਸਮਤ ਜੀਵ ਰੱਖ ਸਕਦੇ ਹਨ ਜੋ ਪੂਰਨ ਸੰਤਾਂ ਦੇ ਉਪਦੇਸ਼ ਅਨੁਸਾਰ ਸੰਸਾਰ ਵਿਚ ਆਉਣ ਦੇ ਅਸਲ ਪਰਮਾਰਥੀ ਮੰਤਵ ਨੂੰ ਸਮਝ ਕੇ, ਉਸ ਦੀ ਸਿੱਧੀ ਵਿਚ ਸਫਲ ਹੁੰਦੇ ਹਨ।

ਸੰਤ-ਮਹਾਤਮਾਂ ਸਮਝਾਉਂਦੇ ਹਨ ਕਿ ਉਸ ਕਰਤਾ ਨੇ ਇਸ ਜਗਤ ਨੂੰ ਖ਼ੁਦ ਅਧੂਰਾ ਬਣਾਇਆ ਹੈ ਕਿਉਂਕਿ ਵਿਕਾਸ ਕੇਵਲ ਅਧੂਰੀ ਅਵਸਥਾ ਵਿਚ ਹੀ ਹੋ ਸਕਦਾ ਹੈ। ਜੇ ਸੰਸਾਰ ਪੂਰਨ ਹੋਵੇ ਤਾਂ ਨਾ ਸੰਸਾਰ ਦੇ ਸੁਧਾਰ ਦੀ ਲੋੜ ਹੋਵੇ ਅਤੇ ਨਾ ਹੀ ਜੀਵ ਦੇ ਵਿਕਾਸ ਦੀ। ਇਸ ਤੋਂ ਬਿਨਾਂ ਵਿਕਾਸ ਕੇਵਲ ਵਿਰੋਧ ਵਿਚ ਸੰਭਵ ਹੈ। ਜਿੰਨਾ ਤਗੜਾ ਪਹਿਲਵਾਨ ਸਾਡੇ ਵਿਰੋਧ ਵਿਚ ਖੜ੍ਹਾ ਹੁੰਦਾ ਹੈ, ਓਨੇ ਵੱਧ ਤਗੜੇ ਅਸੀਂ ਬਣਨ ਦਾ ਜਤਨ ਕਰਦੇ ਹਾਂ। ਪਰਮਾਤਮਾ ਨੇ ਕਾਲ (ਸ਼ੈਤਾਨ), ਮਾਇਆ, ਵਿਸ਼ੇ-ਵਿਕਾਰ, ਆਸ਼ਾ-ਤ੍ਰਿਸ਼ਨਾ ਆਦਿ ਜੋ ਤਾਕਤਾਂ ਜੀਵਾਤਮਾ ਦੇ ਵਿਰੁੱਧ ਖੜੀਆਂ ਕੀਤੀਆਂ ਹਨ, ਉਹਦੇ ਰੂਹਾਨੀ ਵਿਕਾਸ ਲਈ ਕੀਤੀਆਂ ਹਨ। ਉਸ ਸਰਵਸ਼ਕਤੀਮਾਨ ਦੀ ਅੰਸ਼ ਹੋਣ ਦੇ ਨਾਤੇ, ਆਤਮਾ ਵਿਚ ਅਥਾਹ ਸ਼ਕਤੀ ਮੌਜੂਦ ਹੈ। ਮਨ, ਮਾਇਆ ਦੇ ਸਾਥ ਅਤੇ ਕੀਤੇ ਹੋਏ ਕਰਮਾਂ ਦੇ ਪ੍ਰਭਾਵ ਕਾਰਨ ਇਹ ਸ਼ਕਤੀ ਦੱਬੀ ਹੋਈ ਹੈ, ਪਰ ਜਿਉਂ-ਜਿਉਂ ਜੀਵ ਆਪਣੀ ਲਿਵ ਅੰਦਰ

ਪਰਮਾਤਮਾ ਨਾਲ ਜੋੜਦਾ ਹੈ, ਇਹਦੇ ਅੰਦਰ ਦੱਬੀ ਜਾਂ ਸੁੱਤੀ ਉਹ ਸ਼ਕਤੀ ਜਾਗ੍ਰਤ ਹੁੰਦੀ ਜਾਂਦੀ ਹੈ। ਹੁੰਦੇ-ਹੁੰਦੇ ਜੀਵ ਇਨ੍ਹਾਂ ਸਭ ਸ਼ਕਤੀਆਂ ਨੂੰ ਪਛਾੜ ਕੇ ਉਸ ਸਰਵਸ਼ਕਤੀਮਾਨ ਕੁੱਲ-ਮਾਲਕ ਵਿਚ ਸਮਾ ਜਾਂਦਾ ਹੈ ਅਤੇ ਉਹਦੇ ਵਾਂਗ ਹੀ ਸ਼ਕਤੀ-ਰੂਪ, ਗਿਆਨ-ਰੂਪ, ਪ੍ਰੇਮ-ਰੂਪ ਅਤੇ ਅਨੰਦ-ਰੂਪ ਹੋ ਜਾਂਦਾ ਹੈ।

ਬਾਬਾ ਫ਼ਰੀਦ ਅਤੇ ਦੂਜੇ ਸੰਤ-ਮਹਾਤਮਾਂ ਸਮਝਾਉਂਦੇ ਹਨ ਕਿ ਪ੍ਰਭੂ ਵਿਚ ਸਮਾ ਕੇ ਅਪੂਰਨ ਤੋਂ ਪੂਰਨ ਹੋਣਾ, ਅਗਿਆਨੀ ਤੋਂ ਸਰਬ-ਗਿਆਤਾ ਬਣਨਾ, ਸੀਮਤ ਤੋਂ ਅਨੰਤ, ਅਸੀਮ ਬਣਨਾ, ਲਾਚਾਰ ਤੇ ਸ਼ਕਤੀਹੀਣ ਦੀ ਥਾਂ ਸਰਵਸ਼ਕਤੀਮਾਨ ਹੋ ਜਾਣਾ ਅਤੇ ਹਰ ਕਿਸਮ ਦੇ ਦੁੱਖਾਂ ਅਤੇ ਚਿੰਤਾਵਾਂ ਤੋਂ ਮੁਕਤ ਹੋ ਕੇ ਅਨੰਦ-ਸਰੂਪ ਬਣ ਜਾਣਾ ਹੀ ਮਨੁੱਖ ਜਨਮ ਦਾ ਅਸਲ ਮੰਤਵ ਹੈ ਅਤੇ ਇਹ ਮੰਤਵ ਰੱਬ ਨਾਲ ਵਸਾਲ ਕੀਤਿਆਂ ਪੂਰਾ ਹੁੰਦਾ ਹੈ।

## ਚੋਣ ਦੀ ਅਜ਼ਾਦੀ

ਹਰ ਇਕ ਵਿਅਕਤੀ ਉਪਰੋਕਤ ਦੋਹਾਂ ਦ੍ਰਿਸ਼ਟੀਕੋਣਾਂ 'ਚੋਂ ਕੋਈ ਵੀ ਦ੍ਰਿਸ਼ਟੀਕੋਣ ਅਪਨਾਉਣ ਲਈ ਸੁਤੰਤਰ ਹੈ। ਚੋਣ ਦੀ ਅਜ਼ਾਦੀ ਹੈ ਪਰ ਜਿਹੜਾ ਵਿਅਕਤੀ ਸੰਤਾਂ-ਮਹਾਤਮਾਵਾਂ ਵਿਚ ਵਿਸ਼ਵਾਸ ਰੱਖ ਕੇ ਸੰਸਾਰ ਨੂੰ ਪਰਮਾਤਮਾ ਦੀ ਸਿਰਜਣਾ ਮੰਨਦਾ ਹੈ, ਬਾਬਾ ਫ਼ਰੀਦ ਉਹਨੂੰ ਨਾਲ ਹੀ ਇਹ ਗੱਲ ਦ੍ਰਿੜ੍ਹ ਕਰ ਲੈਣ ਦੀ ਪ੍ਰੇਰਨਾ ਦਿੰਦੇ ਹਨ ਕਿ ਜੀਵਾਤਮਾ ਦਾ ਅਸਲ ਭਲਾ ਰੱਬ ਦੁਆਰਾ ਉਹਦੇ ਜ਼ਿੰਮੇ ਲਾਏ ਗਏ ਫ਼ਰਜ਼ ਨੂੰ ਪੂਰਾ ਕਰਨ ਵਿਚ ਹੈ, ਆਪਣੀ ਮਨ-ਮਰਜ਼ੀ ਦੇ ਧੰਦੇ ਕਰਨ ਵਿਚ ਨਹੀਂ, ਨਹੀਂ ਤਾਂ ਰੱਬ ਵਿਚ ਭਰੋਸਾ ਰੱਖਣਾ ਅਤੇ ਉਸਨੂੰ ਸੰਸਾਰ ਦਾ ਕਰਤਾ ਮੰਨਣਾ, ਅਮਲੀ ਤੌਰ ਤੇ ਕੋਈ ਅਰਥ ਨਹੀਂ ਰੱਖਦਾ।

ਬਾਬਾ ਫ਼ਰੀਦ, ਗੁਰੂ ਨਾਨਕ ਆਦਿ ਗੁਰੂਆਂ-ਪੀਰਾਂ ਨੇ ਆਪਣੇ ਕਲਾਮ ਵਿਚ ਸਭ ਤੋਂ ਵੱਧ ਜ਼ੋਰ ਮਨੁੱਖ ਨੂੰ ਇਹ ਮੂਲ ਸਮੱਸਿਆ ਸਮਝਾਉਣ ਉੱਤੇ ਲਾਇਆ ਹੈ। ਉਹ ਮਨੁੱਖ ਨੂੰ 'ਅਚੇਤ', 'ਗ਼ਾਫ਼ਲ', 'ਅਗਿਆਨੀ', 'ਬਾਵਰਾ', ਮੂੜ੍ਹ' ਜਾਂ 'ਮੂਰਖ' ਆਦਿ ਕਹਿ ਕੇ ਬਾਰ-ਬਾਰ ਇਹ ਚੇਤਾਵਨੀ ਦਿੰਦੇ ਹਨ ਕਿ ਜਿਨ੍ਹਾਂ ਚੀਜ਼ਾਂ ਅਤੇ ਕੰਮਾਂ ਨੂੰ ਉਹ ਇਸ ਸਮੇਂ ਜੀਵਨ ਦਾ ਆਦਿ, ਮੱਧ ਅਤੇ ਅੰਤ ਸਮਝ ਰਿਹਾ ਹੈ, ਰੂਹਾਨੀ ਦ੍ਰਿਸ਼ਟੀ ਤੋਂ ਉਨ੍ਹਾਂ ਦੀ ਕੋਈ ਮਹੱਤਤਾ ਜਾਂ ਕੀਮਤ ਨਹੀਂ। ਜਿਹੜੇ ਧੰਦਿਆਂ ਵਿਚ ਉਹ ਰੁੱਝਾ ਹੋਇਆ ਹੈ ਅਤੇ ਜਿਹੜੇ ਸ਼ਕਲਾਂ-ਪਦਾਰਥਾਂ ਨਾਲ ਉਹ ਬੁਰੀ ਤਰ੍ਹਾਂ ਬੱਝਾ ਹੋਇਆ ਹੈ, ਉਹ ਪਰਮਾਤਮਾ ਵੱਲੋਂ ਸੌਂਪੇ ਗਏ ਫ਼ਰਜ਼ ਦੀ ਪੂਰਤੀ ਦੀ ਦ੍ਰਿਸ਼ਟੀ ਤੋਂ ਬਿਲਕੁਲ ਨਿਰਮੂਲ ਅਤੇ ਨਿਰਾਰਥਕ ਹਨ।

ਇਸ ਚਰਚਾ ਦੇ ਪਿਛੋਕੜ ਵਿਚ ਬਾਬਾ ਫ਼ਰੀਦ ਦੁਆਰਾ ਦੁਨੀਆ ਦੇ ਬਿਆਨ ਲਈ ਵਰਤੇ ਗਏ ਕੁਝ ਪ੍ਰਸੰਗ ਧਿਆਨ ਦੀ ਮੰਗ ਕਰਦੇ ਹਨ।

**'ਕਲਰ ਕੇਰੀ ਛਪੜੀ'**

ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥
ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥[12]

'ਕਲਰ ਕੇਰੀ ਛਪੜੀ'– ਬਾਬਾ ਫ਼ਰੀਦ ਅਨੁਸਾਰ ਇਹ ਸੰਸਾਰ ਕੱਲਰ ਦੀ ਛਪੜੀ ਸਮਾਨ ਹੈ। ਕੱਲਰ ਵਿਚ ਬੀਜੇ ਬੀਜ ਤੋਂ ਕਦੇ ਫ਼ਸਲ ਹੱਥ ਨਹੀਂ ਲੱਗਦੀ। 'ਛਪੜੀ' ਗੰਦੀ ਹੁੰਦੀ ਹੈ। 'ਛਪੜੀ' ਵਿਚ ਨਹਾਉਣ ਨਾਲ ਹੋਰ ਗੰਦੇ ਹੋ ਸਕਦੇ ਹਾਂ, ਸਾਫ਼ ਨਹੀਂ ਹੋ ਸਕਦੇ। ਆਪ ਦਾ ਭਾਵ ਹੈ ਕਿ ਇਸ ਸੰਸਾਰ ਵਿੱਚੋਂ ਨਾ ਕਿਸੇ ਨੂੰ ਕਦੇ ਕੁਝ ਹੱਥ ਲੱਗਾ ਹੈ, ਨਾ ਲੱਗ ਹੀ ਸਕਦਾ ਹੈ। ਸੰਸਾਰ ਮਨ-ਮਾਇਆ ਅਤੇ ਵਿਸ਼ੇ-ਵਿਕਾਰਾਂ ਦੀ ਛਪੜੀ ਸਮਾਨ ਹੈ। ਜੀਵ ਇਸ ਵਿਚ ਜਿੰਨਾ ਵੱਧ ਡੁੱਬਦਾ ਹੈ, ਓਨਾ ਵੱਧ ਗੰਦਾ ਹੁੰਦਾ ਜਾਂਦਾ ਹੈ। ਉਹ ਏਥੇ ਆਉਂਦਾ ਪੂਰਬਲੇ ਕਰਮਾਂ ਦੀਆਂ ਮੈਲ਼ਾਂ ਧੋਣ ਲਈ ਹੈ, ਪਰ ਇੰਦਰੀਆਂ ਦੇ ਭੋਗਾਂ ਵਿਚ ਲਿਪਤ ਹੋ ਕੇ ਹੋਰ ਵੱਧ ਗੰਦਗੀ ਵਿਚ ਲਿਬੜਦਾ ਜਾਂਦਾ ਹੈ।

ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥
ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥[13]

ਇਸ ਪ੍ਰਸੰਗ ਵਿਚ ਸ਼ਲੋਕ ਦਾ ਸਿਰਫ਼ ਇਹ ਭਾਗ ਵਿਚਾਰ ਦੀ ਮੰਗ ਕਰਦਾ ਹੈ: 'ਹੰਸੁ ਉਡਰਿ ਕੋਧ੍ਰੈ ਪਇਆ'– ਬਾਬਾ ਫ਼ਰੀਦ ਕਹਿੰਦੇ ਹਨ ਕਿ ਇਹ ਸੰਸਾਰ ਕੋਧਰੇ ਦੇ ਖੇਤ ਸਮਾਨ ਹੈ। ਕੋਧਰਾ ਅਜਿਹਾ ਅਨਾਜ ਹੁੰਦਾ ਹੈ, ਜਿਸ ਨੂੰ ਖਾਣ ਦੇ ਕਾਬਲ ਨਹੀਂ ਸਮਝਿਆ ਜਾਂਦਾ। ਭਾਵ ਇਹ ਹੈ ਕਿ ਇਸ ਮਾਇਆਵੀ ਜਗਤ ਵਿੱਚੋਂ ਅਜਿਹੇ ਉੱਤਮ ਪਦਾਰਥ ਦੀ ਆਸ ਨਹੀਂ ਕੀਤੀ ਜਾ ਸਕਦੀ ਜੋ 'ਆਤਮਾ' ਦਾ ਭੋਜਨ ਬਣ ਸਕੇ। ਗੁਰੂ ਨਾਨਕ ਸਾਹਿਬ ਚੇਤਾਵਨੀ ਦਿੰਦੇ ਹਨ, 'ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ ॥'[14] ਬਾਬਾ ਫ਼ਰੀਦ ਕਹਿੰਦੇ ਹਨ:

ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥
ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ ॥[15]

'ਦੁਨੀਆ ਗੁਝੀ ਭਾਹਿ'– ਦੁਨੀਆ ਗੁੱਝੀ ਅੱਗ ਹੈ। ਜੇ ਅੱਗ ਨਜ਼ਰ ਆ ਰਹੀ ਹੋਵੇ ਤਾਂ ਉਸ ਤੋਂ ਬਚਾਉ ਅਸਾਨ ਹੁੰਦਾ ਹੈ। ਦੁਨੀਆ ਬਾਹਰੋਂ ਵੇਖਣ ਨੂੰ ਤਾਂ ਠੰਡੀ-ਮਿੱਠੀ ਲੱਗਦੀ ਹੈ ਪਰ ਅੰਦਰੋਂ ਜ਼ਹਿਰੀਲੀ ਅੱਗ ਸਮਾਨ ਹੈ। ਸਾਨੂੰ ਇੰਦਰੀਆਂ ਦੇ ਭੋਗ ਅਤੇ ਵਿਸ਼ਿਆਂ-ਵਿਕਾਰਾਂ ਦੀਆਂ ਲੱਜ਼ਤਾਂ ਬਹੁਤ ਮਿੱਠੀਆਂ-ਸੁਹਾਵਣੀਆਂ ਲੱਗਦੀਆਂ ਹਨ। ਸੰਸਾਰ ਦੇ ਨਾਟਕ-ਚੇਟਕ, ਰਾਗ-ਰੰਗ-ਤਮਾਸ਼ੇ, ਸਾਡੇ ਮਨ ਨੂੰ ਖਿੱਚ ਪਾਉਂਦੇ ਹਨ। ਅਸੀਂ ਦੁਨਿਆਵੀ ਮਾਣ-ਵਡਿਆਈਆਂ, ਪਦਵੀਆਂ ਅਤੇ ਪ੍ਰਾਪਤੀਆਂ ਪਿੱਛੇ ਬਾਵਲੇ ਹੋਏ ਫਿਰਦੇ ਹਾਂ। ਕੌਮਾਂ, ਮਜ਼੍ਹਬਾਂ, ਮੁਲਕਾਂ ਦੀ ਹਕੂਮਤ

ਸਾਡੇ ਮਨ ਨੂੰ ਧੂਹ ਪਾਉਂਦੀ ਹੈ। ਪਰ ਇਹ ਸਭ ਕੁਝ ਸਾਨੂੰ ਸਾਡੀ ਪਰਮਾਰਥੀ ਮੰਜ਼ਲ ਤੋਂ ਦੂਰ ਲੈ ਜਾਂਦਾ ਹੈ। ਇਹ ਚੀਜ਼ਾਂ ਮਿੱਠੇ-ਮੌਹਰੇ ਅਤੇ ਦੋਸਤੀ ਦੇ ਪਰਦੇ ਵਿਚ ਛੁਪੀ ਦੁਸ਼ਮਣੀ ਦਾ ਅਸਰ ਰਖਦੀਆਂ ਹਨ।

**'ਫਰੀਦਾ ਏ ਵਿਸੁ ਗੰਦਲਾ'**

ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥[16]

ਆਪ ਸਾਵਧਾਨ ਕਰਦੇ ਹਨ ਕਿ ਸੰਸਾਰਕ ਪਦਾਰਥ ਅਤੇ ਇੰਦਰੀਆਂ ਦੇ ਭੋਗ ਬਾਹਰੋਂ ਖੰਡ ਵਾਂਗ ਮਿੱਠੇ ਲੱਗਦੇ ਹਨ ਪਰ ਇਨ੍ਹਾਂ ਦਾ ਅਸਰ ਜ਼ਹਿਰੀਲਾ ਹੁੰਦਾ ਹੈ। ਦੁਨੀਆਦਾਰ ਚਾਈਂ-ਚਾਈਂ ਇੰਦਰੀਆਂ ਦੇ ਭੋਗਾਂ ਵਿਚ ਲਿਪਤ ਹੁੰਦੇ ਹਨ ਜਦ ਕਿ ਇਹ ਅਸਲ ਵਿਚ ਉਨ੍ਹਾਂ ਦੇ ਪਰਮਾਰਥੀ ਵਿਨਾਸ਼ ਦਾ ਕਾਰਨ ਸਿੱਧ ਹੁੰਦੇ ਹਨ। ਅਫ਼ਸੋਸ! ਦੁਨੀਆ ਦੇ ਲੋਕ ਫਿਰ ਵੀ ਸਦਾ ਸੰਸਾਰ ਅਤੇ ਇਹਦੇ ਪਦਾਰਥਾਂ ਦੇ ਵਿਨਾਸ਼ਕਾਰੀ ਵਣਜ ਵਿਚ ਲੱਗੇ ਰਹਿੰਦੇ ਹਨ। 'ਇਕਿ ਰਾਹੇਦੇ ਰਹਿ ਗਏ'—ਸਾਰੇ ਲੋਕ ਇਹ 'ਵਿਸੁ-ਗੰਦਲਾ' ਬੀਜਣ ਵਿਚ ਹੀ ਆਪਣੀ ਉਮਰ ਬਰਬਾਦ ਕਰੀ ਜਾਂਦੇ ਹਨ। 'ਇਕਿ ਰਾਧੀ ਗਏ ਉਜਾੜਿ'— ਕੁਝ ਲੋਕ ਬੀਜੀ ਹੋਈ ਖੇਤੀ ਵੀ ਉਜਾੜ ਜਾਂਦੇ ਹਨ ਭਾਵ ਉਹ ਪੂਰਬਲੇ ਜਨਮਾਂ ਦੇ ਨੇਕ ਅਮਲਾਂ ਦੀ ਜਿਹੜੀ ਪੂੰਜੀ ਨਾਲ ਲਿਆਉਂਦੇ ਹਨ, ਉਹਨੂੰ ਵੀ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਵਿਚ ਨਸ਼ਟ ਕਰ ਜਾਂਦੇ ਹਨ। ਬਾਬਾ ਫ਼ਰੀਦ ਦੁਖ ਭਰੇ ਲਹਿਜੇ ਵਿਚ ਕਹਿੰਦੇ ਹਨ:

ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ ॥
ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥[17]

'ਸਕਰ ਹੋਈ ਵਿਸੁ'— ਇਸ ਤੋਂ ਵੱਡਾ ਅਚਰਜ ਕੀ ਹੋ ਸਕਦਾ ਹੈ ਕਿ ਕਿਸੇ ਚੀਜ਼ ਦਾ ਸਵਾਦ ਸ਼ੱਕਰ ਵਾਲਾ ਪਰ ਅਸਰ ਜ਼ਹਿਰ ਵਾਲਾ ਹੋਵੇ! 'ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ'— ਇਸ ਖ਼ਤਰਨਾਕ ਸੰਕਟ ਤੋਂ ਉਹ ਕੁੱਲ-ਮਾਲਕ ਹੀ ਬਚਾਵੇ ਤਾਂ ਬਚਾਵੇ!

ਬਾਬਾ ਫ਼ਰੀਦ ਨੇ 'ਗੁੱਝੀ ਅੱਗ', 'ਵਿਸੁ ਗੰਦਲਾ' ਅਤੇ 'ਸਕਰ ਹੋਈ ਵਿਸੁ' ਦੁਆਰਾ ਜੀਵ ਨੂੰ ਇੰਦਰੀਆਂ ਦੇ ਭੋਗਾਂ ਅਤੇ ਵਿਸ਼ਿਆਂ-ਵਿਕਾਰਾਂ ਦੀ ਖ਼ਤਰਨਾਕ ਅਸਲੀਅਤ ਬਾਰੇ ਸਾਵਧਾਨ ਕਰਨ ਦਾ ਜਤਨ ਕੀਤਾ ਹੈ। ਵਿਸ਼ਿਆਂ-ਵਿਕਾਰਾਂ ਦੀਆਂ ਲੱਜ਼ਤਾਂ ਅਤੇ ਇੰਦਰੀਆਂ ਦੇ ਭੋਗ ਸਾਡੇ ਮਨ ਨੂੰ ਜ਼ਬਰਦਸਤ ਖਿੱਚ ਪਾਉਂਦੇ ਹਨ, ਪਰ ਅੰਤ ਨੂੰ ਇਹ ਸਾਡੇ ਸਰੀਰਕ, ਮਾਨਸਕ, ਸਦਾਚਾਰਕ ਅਤੇ ਆਤਮਕ ਵਿਨਾਸ਼ ਦਾ ਕਾਰਨ ਸਿੱਧ ਹੁੰਦੇ ਹਨ। ਅਸੀਂ ਸੋਚਦੇ ਹਾਂ ਅਸੀਂ ਭੋਗਾਂ ਨੂੰ ਭੋਗਦੇ ਹਾਂ, ਪਰ ਅਸਲ ਵਿਚ ਭੋਗ ਸਾਨੂੰ ਭੋਗ ਜਾਂਦੇ ਹਨ। ਅਸੀਂ ਸਮਝਦੇ ਹਾਂ ਅਸੀਂ ਸ਼ਰਾਬ

ਪੀਂਦੇ ਹਾਂ, ਜਦ ਕਿ ਅਸਲ ਵਿਚ ਸ਼ਰਾਬ ਸਾਨੂੰ ਪੀ ਜਾਂਦੀ ਹੈ। ਆਪਣੇ ਵੱਲੋਂ ਅਸੀਂ ਅਫ਼ੀਮ ਖਾਂਦੇ ਹਾਂ, ਪਰ ਦਰਅਸਲ ਅਫ਼ੀਮ ਸਾਨੂੰ ਖਾ ਜਾਂਦੀ ਹੈ। ਗੁਰੂ ਨਾਨਕ ਸਾਹਿਬ ਖ਼ਬਰਦਾਰ ਕਰਦੇ ਹਨ, 'ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥ ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ॥'[18] ਜਿੰਨੇ ਵੱਧ ਭੋਗ, ਓਨੇ ਵੱਧ ਰੋਗ; ਜਿੰਨੀ ਵੱਧ ਐਸ਼ੋ-ਇਸ਼ਰਤ, ਓਨੀ ਵੱਧ ਰੋਗਾਂ ਅਤੇ ਦੁੱਖਾਂ ਦੀ ਮਾਰ ਅਤੇ ਓਨਾ ਵੱਧ ਸਦਾਚਾਰਕ, ਮਾਨਸਕ ਅਤੇ ਰੂਹਾਨੀ ਪਤਨ। ਸਪੱਸ਼ਟ ਹੈ ਕਿ ਸੰਸਾਰ ਮਾਇਆ ਦੇ ਮਿੱਠੇ ਜ਼ਹਿਰ ਦੀ ਖ਼ਤਰਨਾਕ ਖੇਡ ਹੈ।

**'ਹਥੁ ਨ ਲਾਇ ਕਸੁੰਭੜੈ'**

ਬਾਬਾ ਫ਼ਰੀਦ ਕਹਿੰਦੇ ਹਨ, 'ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥'[19] ਪਿਆਰਿਆ (ਢੋਲਾ), ਕਸੁੰਭੜੇ ਨੂੰ ਹੱਥ ਨਾ ਲਾਈਂ, ਹੱਥ ਸੜ ਜਾਣਗੇ। ਕਸੁੰਭੜੇ ਦੇ ਫੁੱਲ ਵੇਖਣ ਨੂੰ ਬਹੁਤ ਸੋਹਣੇ ਲੱਗਦੇ ਹਨ ਪਰ ਇਹ ਝੱਟ ਮੁਰਝਾ ਜਾਂਦੇ ਹਨ ਅਤੇ ਇਨ੍ਹਾਂ ਨੂੰ ਹੱਥ ਲਾਇਆਂ ਹੱਥਾਂ ਵਿਚ ਜਲਣ ਹੁੰਦੀ ਹੈ। ਆਪ ਸਾਵਧਾਨ ਕਰ ਰਹੇ ਹਨ ਕਿ ਸੰਸਾਰ ਕਸੁੰਭੜੇ ਦਾ ਖੇਤ ਹੈ। ਇਹਦੀ ਦਿਸਦੀ ਅਤੇ ਅੰਦਰਲੀ ਅਸਲੀਅਤ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਸਾਈਂ ਬੁੱਲ੍ਹੇਸ਼ਾਹ ਦਾ ਕਲਾਮ ਹੈ:

ਮੈਂ ਕੁਸੁੰਭੜਾ ਚੁਣ ਚੁਣ ਹਾਰੀ।
ਏਸ ਕੁਸੁੰਭੇ ਦੇ ਕੰਡੇ ਭਲੇਰੇ ਅੜ ਅੜ ਚੁਨਰੀ ਪਾੜੀ।[20]

ਕਸੁੰਭੜੇ ਦੇ ਫੁੱਲ ਦੇਖਣ ਨੂੰ ਤਾਂ ਸੋਹਣੇ ਲੱਗਦੇ ਹਨ ਪਰ ਨਾ ਉਨ੍ਹਾਂ ਦਾ ਰੰਗ ਪੱਕਾ ਹੁੰਦਾ ਹੈ ਅਤੇ ਨਾ ਹੀ ਅਸਰ ਸੁਖਦਾਈ ਹੁੰਦਾ ਹੈ। ਆਮ ਸੰਤਾਂ-ਮਹਾਤਮਾਵਾਂ ਨੇ ਮਾਇਆਵੀ ਸੰਸਾਰ ਨੂੰ 'ਕਸੁੰਭੜੇ ਦੇ ਬਾਗ਼' ਨਾਲ ਉਪਮਾ ਦੇ ਕੇ ਇਹ ਗੱਲ ਸਮਝਾਉਣ ਦਾ ਜਤਨ ਕੀਤਾ ਹੈ ਕਿ ਇਸ ਜਗਤ ਦੀ ਬਾਹਰਲੀ ਚਮਕ-ਦਮਕ ਦੇਖ ਕੇ ਗੁਮਰਾਹ ਨਹੀਂ ਹੋਣਾ ਚਾਹੀਦਾ, ਇਸ ਦੀ ਅੰਦਰਲੀ ਅਸਲੀਅਤ ਸਮਝਣ ਦਾ ਜਤਨ ਕਰਨਾ ਚਾਹੀਦਾ ਹੈ ਤਾਂ ਜੋ ਅਸੀਂ ਸੰਸਾਰ ਦਾ ਮੋਹ ਤਿਆਗ ਕੇ, ਪਰਮਾਤਮਾ ਦੇ ਪ੍ਰੇਮ ਵਿਚ ਪ੍ਰਪੱਕ ਹੋ ਸਕੀਏ।

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ॥[21]

ਬਾਬਾ ਫ਼ਰੀਦ ਦੇ ਸ਼ਲੋਕਾਂ ਨਾਲ ਦਰਜ ਇਸ ਸ਼ਲੋਕ ਵਿਚ ਗੁਰੂ ਅਰਜਨ ਦੇਵ ਜੀ ਸਮਝਾਉਂਦੇ ਹਨ ਕਿ ਇਸ ਸੰਸਾਰ ਵਿਚ ਸੰਭਲ ਕੇ ਚੱਲਣਾ ਚਾਹੀਦਾ ਹੈ। 'ਭੂਮਿ ਰੰਗਾਵਲੀ'— ਸੰਸਾਰ ਬਾਹਰੋਂ ਦੇਖਣ ਨੂੰ ਬਹੁਤ ਸੁੰਦਰ-ਸੁਹਾਵਣਾ ਪ੍ਰਤੀਤ ਹੁੰਦਾ ਹੈ ਪਰ 'ਮੰਝਿ ਵਿਸੂਲਾ ਬਾਗ'— ਇਹ ਅੰਦਰੋਂ ਜ਼ਹਿਰ ਦਾ ਭਰਿਆ ਹੋਇਆ ਹੈ। 'ਜੋ

ਜਨ ਪੀਰਿ ਨਿਵਾਜਿਆ'—ਜਿਸ ਵਿਅਕਤੀ ਨੇ ਕਿਸੇ ਕਾਮਲ ਪੀਰ ਦਾ ਆਸਰਾ ਲਿਆ ਹੈ, ਜਿਸ ਨੇ ਕਿਸੇ ਪੂਰਨ ਸੰਤ ਦੀ ਸ਼ਰਨ ਪ੍ਰਾਪਤ ਕਰ ਕੇ ਉਹਦੇ ਉਪਦੇਸ਼ ਅਨੁਸਾਰ ਆਪਣੀ ਲਿਵ ਅੰਦਰੋਂ ਰੱਬ ਨਾਲ ਜੋੜੀ ਹੋਈ ਹੈ, ਉਹਦੇ ਉੱਤੇ ਸੰਸਾਰ ਦੀ ਜ਼ਹਿਰੀਲੀ ਅੱਗ ਦਾ ਅਸਰ ਨਹੀਂ ਹੁੰਦਾ, ਜਦ ਕਿ ਬਾਕੀ ਸਭ ਬੁਰੀ ਤਰ੍ਹਾਂ ਇਸ ਜ਼ਹਿਰੀਲੀ ਅੱਗ ਵਿਚ ਸੜ ਰਹੇ ਹਨ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥[22]

'ਇਕਨਾ ਆਟਾ ਅਗਲਾ'— ਕੁਝ ਲੋਕਾਂ ਕੋਲ ਸੰਸਾਰਕ ਵਸਤਾਂ-ਪਦਾਰਥਾਂ ਦੀ ਭਰਮਾਰ ਹੈ। ਉਨ੍ਹਾਂ ਨੂੰ ਐਸ਼ੋ-ਇਸ਼ਰਤ ਦੇ ਬੇਸ਼ੁਮਾਰ ਸਾਧਨ ਪ੍ਰਾਪਤ ਹਨ। 'ਇਕਨਾ ਨਾਹੀ ਲੋਣੁ'— ਕੁਝ ਲੋਕਾਂ ਨੂੰ ਛੱਤੀ ਪਦਾਰਥ ਪ੍ਰਾਪਤ ਹਨ ਤਾਂ ਕੁਝ ਲੋਕ ਰੋਟੀ ਦੀ ਇਕ-ਇਕ ਬੁਰਕੀ ਅਤੇ ਗੰਢੇ, ਆਚਾਰ ਲਈ ਵੀ ਤਰਸਦੇ ਹਨ। 'ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ'— ਆਪ ਸਾਵਧਾਨ ਕਰਦੇ ਹਨ ਕਿ ਬੇਸ਼ੱਕ ਕੁਝ ਲੋਕ ਇਸ ਸਮੇਂ ਠੱਗੀਆਂ, ਬੇਈਮਾਨੀਆਂ ਅਤੇ ਜ਼ੋਰਾਜਬਰੀ ਦੇ ਆਸਰੇ ਮੌਜਾਂ ਮਾਣ ਰਹੇ ਹਨ, ਪਰ ਜਿਸ ਸਮੇਂ ਰੱਬ ਦੀ ਦਰਗਾਹ ਵਿਚ ਲੇਖਾ ਭੁਗਤਾਉਣਾ ਪਵੇਗਾ ਅਤੇ ਜਮਾਂ ਦੀ ਮਾਰ ਖਾਣੀ ਪਵੇਗੀ, ਉਸ ਸਮੇਂ ਪਤਾ ਲੱਗੇਗਾ ਕਿ ਇਹ ਚੀਜ਼ਾਂ ਸੁਖ ਦਾ ਕਾਰਨ ਸਨ ਕਿ ਦੁੱਖ ਦਾ। ਗੁਰੂ ਅਰਜਨ ਦੇਵ ਜੀ ਸਾਵਧਾਨ ਕਰਦੇ ਹਨ:

ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ ॥
ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ ॥
ਸੰਗਿ ਦੇਖੈ ਕਰਣਹਾਰਾ ਕਾਇ ਪਾਪੁ ਕਮਾਈਐ ॥
ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ ॥[23]

ਬਾਬਾ ਫ਼ਰੀਦ ਨੇ ਵੀ ਇਹੋ ਗੱਲ ਸਮਝਾਈ ਹੈ ਕਿ ਸੰਸਾਰ ਵਿਚ ਰੱਬ ਦੀ ਬੰਦਗੀ ਵਾਲਾ ਨੇਕ-ਪਾਕ ਜੀਵਨ ਬਿਤਾਉਣਾ ਚਾਹੀਦਾ ਹੈ। ਅਜਿਹਾ ਤੰਗੀ-ਤੁਰਸ਼ੀ ਦਾ ਜੀਵਨ, ਉਸ ਕੁਕਰਮਾਂ ਭਰੀ ਐਸ਼ੋ-ਇਸ਼ਰਤ ਤੋਂ ਲੱਖ ਦਰਜੇ ਬੇਹਤਰ ਹੈ, ਜੋ ਅੰਤ ਵਿਚ ਜੀਵ ਦੇ ਨਰਕਾਂ ਵਿਚ ਪਹੁੰਚਣ ਦਾ ਕਾਰਨ ਬਣ ਜਾਂਦਾ ਹੈ।

ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥[24]

'ਕੋਠੇ ਮੰਡਪ ਮਾੜੀਆ' ਸੰਸਾਰਕ ਸੁੱਖਾਂ ਦੀ ਸਿਖਰ ਦੇ ਸੂਚਕ ਹਨ। ਇਹ ਕੇਵਲ ਰਾਜਿਆਂ, ਮਹਾਰਾਜਿਆਂ ਨੂੰ ਨਸੀਬ ਹੁੰਦੇ ਹਨ। ਆਮ ਲੋਕ ਦੂਜਿਆਂ ਦੇ ਮਹਿਲ-ਮਾੜੀਆਂ ਦੇਖ ਕੇ ਹੌਕੇ ਲੈਂਦੇ ਹਨ ਅਤੇ ਖ਼ੁਦ ਇਨ੍ਹਾਂ ਦੇ ਸੁਪਨੇ ਲੈਂਦੇ ਨਹੀਂ ਥੱਕਦੇ।

ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ ਕਿ ਤੁਸੀਂ ਸੋਚ ਕੇ ਦੇਖੋ ਕਿ ਕੀ ਅੰਤ ਸਮੇਂ ਇਹ ਮਹਿਲ-ਮਾੜੀਆਂ, ਹਾਟ-ਹਵੇਲੀਆਂ ਅਤੇ ਜ਼ਮੀਨਾਂ-ਜਾਇਦਾਦਾਂ ਤੁਹਾਡੇ ਨਾਲ ਜਾਣਗੀਆਂ ? ਕੀ ਇਹ ਰੱਬ ਦੀ ਦਰਗਾਹ ਵਿਚ ਤੁਹਾਡੇ ਹੱਕ ਵਿਚ ਗਵਾਹੀ ਭਰਨਗੀਆਂ ? ਗੁਰੂ ਅਰਜਨ ਦੇਵ ਜੀ ਅਨੁਸਾਰ, 'ਸੋ ਧਨੁ ਸੰਚਹੁ ਜੋ ਚਾਲੈ ਨਾਲੇ ॥'[25] ਸੱਚਾ ਧਨ ਜਾਂ ਸੱਚਾ ਸੌਦਾ ਉਹ ਹੈ, ਜੋ ਲੋਕ ਅਤੇ ਪਰਲੋਕ ਦੋਹਾਂ ਵਿਚ ਸੁਖ ਅਤੇ ਸ਼ੋਭਾ ਦਾ ਕਾਰਨ ਬਣੇ। ਲੋਕ-ਪਰਲੋਕ ਦੋਹਾਂ ਵਿਚ ਖੁਆਰੀ ਦਾ ਕਾਰਨ ਬਣਨ ਵਾਲੀ ਵਸਤੂ ਵਿਹਾਜਣਾ ਨਿਰਸੰਦੇਹ ਝੂਠਾ ਸੌਦਾ (ਕੂੜਾ ਸਉਦਾ) ਇੱਕਠਾ ਕਰਨਾ ਹੈ।

ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥[26]

ਬਾਬਾ ਫ਼ਰੀਦ ਸਾਵਧਾਨ ਕਰਦੇ ਹਨ ਕਿ ਭਲਿਓ ਲੋਕੋ, ਤੁਸੀਂ ਆਪਣੇ ਮਨ ਨੂੰ ਕੋਠੇ, ਮੰਡਪ, ਮਾੜੀਆਂ ਵਿੱਚੋਂ ਕੱਢੋ। ਤੁਹਾਨੂੰ ਮਹਿਲ-ਮੰਦਰ ਬਹੁਤ ਸੁੰਦਰ, ਸੁਹਾਣੇ ਅਤੇ ਲੁਭਾਉਣੇ ਪ੍ਰਤੀਤ ਹੁੰਦੇ ਹਨ। ਤੁਸੀਂ ਇਨ੍ਹਾਂ ਦੀ ਅਸਲੀਅਤ ਸਮਝਣ ਦਾ ਜਤਨ ਕਰੋ। ਆਪ ਝੂਠੀਆਂ ਅਤੇ ਨਾਸ਼ਵਾਨ ਚੀਜ਼ਾਂ ਵਿੱਚੋਂ ਧਿਆਨ ਕੱਢਣ ਅਤੇ ਚਲਦਿਆਂ ਹੋਇਆਂ ਨਾਲ ਚੱਲਣ ਵਾਲੀ ਸਾਰ ਵਸਤੂ ਵੱਲ ਧਿਆਨ ਦੇਣ ਦੀ ਪ੍ਰੇਰਨਾ ਦਿੰਦੇ ਹਨ। ਆਪ ਸਾਵਧਾਨ ਕਰਦੇ ਹਨ:

ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥[27]

ਜਿਹੜਾ ਵਿਅਕਤੀ ਰਾਤ ਘੁਰਾੜੇ ਮਾਰ ਕੇ ਗੁਜ਼ਾਰ ਦਿੰਦਾ ਹੈ ਅਤੇ ਰੱਬ ਦੀ ਭਗਤੀ ਵੱਲ ਕੋਈ ਧਿਆਨ ਨਹੀਂ ਦਿੰਦਾ, ਉਹ ਜੀਵਨ ਦੀ ਬਾਜ਼ੀ ਜਿੱਤਣ ਅਤੇ ਜੀਂਦੇ-ਜੀਅ ਰੱਬ ਨਾਲ ਵਸਾਲ ਕਰਨ ਦੀ ਆਸ ਨਹੀਂ ਰੱਖ ਸਕਦਾ। ਅਜਿਹਾ ਵਿਅਕਤੀ ਕਹਿਣ ਨੂੰ ਜ਼ਿੰਦਾ ਹੈ ਪਰ ਅਸਲ ਵਿਚ ਮੁਰਦੇ ਸਮਾਨ ਹੈ, 'ਜੀਵਦੜੋ ਮੁਇਓਹਿ'। ਉਹ ਸੰਸਾਰ ਵਿਚ ਜਿਹਾ ਆਇਆ, ਤਿਹਾ ਨਾ ਆਇਆ। ਉਹਦਾ ਜੀਵਨ ਭੰਗ ਦੇ ਭਾੜੇ ਗੁਆਚ ਗਿਆ। ਆਪ ਸੁਚੇਤ ਕਰਦੇ ਹਨ, 'ਜੇ ਤੈ ਰਬੁ ਵਿਸਾਰਿਆ ਤ ਰਬਿ ਨਾ ਵਿਸਰਿਓਹਿ।' ਕਬੂਤਰ ਅੱਖਾਂ ਮੀਟ ਲਵੇ ਤਾਂ ਇਸਦਾ ਇਹ ਅਰਥ ਨਹੀਂ ਕਿ ਬਿੱਲੀ ਉਸ ਉੱਤੇ ਝਪਟਾ ਨਹੀਂ ਮਾਰੇਗੀ। ਜੇ ਇਨਸਾਨ ਆਪਣਾ ਵਕਤ ਵਿਅਰਥ ਦੇ ਧੰਦਿਆਂ ਵਿਚ ਨਸ਼ਟ ਕਰ ਦੇਵੇ ਅਤੇ ਰੱਬ ਵੱਲੋਂ ਅੱਖਾਂ ਮੀਟ ਛੱਡੇ ਤਾਂ ਇਸਦਾ ਇਹ ਅਰਥ ਨਹੀਂ ਕਿ ਅੰਤ ਸਮੇਂ ਰੱਬ ਵੀ ਉਸ ਵੱਲੋਂ ਅੱਖਾਂ ਮੀਟ ਛੱਡੇਗਾ। ਰੱਬ ਉਸ ਤੋਂ ਸੁਆਸ-ਸੁਆਸ ਦਾ ਹਿਸਾਬ ਮੰਗੇਗਾ। ਇਸ ਤਾੜਨਾ ਦਾ ਅਸਲ ਮੰਤਵ ਵੀ ਜੀਵ ਨੂੰ ਰੱਬ ਦੀ ਭਗਤੀ ਵੱਲ ਪ੍ਰੇਰਤ ਕਰਨਾ ਹੈ।

'ਜੋ ਸਿਰ ਸਾਈਂ ਨ ਨਿਵੇਂ'

1. ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥[28]

2. ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥[29]

ਆਪ ਏਥੋਂ ਤਕ ਕਹਿੰਦੇ ਹਨ ਕਿ ਜਿਹੜਾ ਸਿਰ ਸਵੇਰ ਸਾਰ ਕੁੱਲ-ਮਾਲਕ ਦੀ ਯਾਦ ਵਿਚ ਨਹੀਂ ਝੁਕਦਾ, ਉਹ ਸਿਰ ਕੱਟ ਦੇਣ ਦੇ ਕਾਬਲ ਹੈ, ਸਗੋਂ ਅਜਿਹਾ ਸਿਰ ਬਾਲਣ ਸਮਾਨ ਜਲਾ ਦੇਣ ਯੋਗ ਹੈ। ਭਾਵ ਏਥੇ ਵੀ ਇਹੋ ਹੈ ਕਿ ਰੱਬ ਦੀ ਭਗਤੀ ਤੋਂ ਬਿਨਾਂ ਜੀਵਨ ਵਿਅਰਥ ਹੈ।

ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥[30]

ਆਪ ਰੱਬ ਦੀ ਭਗਤੀ ਤੋਂ ਖ਼ਾਲੀ ਵਿਅਕਤੀ ਨੂੰ ਬਦ-ਕਿਸਮਤ ਕੁੱਤਾ (ਬੇਨਿਵਾਜਾ ਕੁਤਿਆ) ਕਹਿ ਕੇ ਤ੍ਰਿਸਕਾਰਦੇ ਹਨ। 'ਪੰਜੇ ਵਖਤ ਮਸੀਤਿ' ਦਾ ਅੰਤਰੀਵ ਭਾਵ ਵੀ ਰੱਬ ਦੀ ਇਬਾਦਤ, ਰਿਆਜ਼ਤ (ਭਗਤੀ) ਨੂੰ ਜੀਵਨ ਦਾ ਮੂਲ-ਅਧਾਰ ਬਣਾ ਲੈਣ ਤੋਂ ਹੈ।

ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥[31]

ਆਪ ਖ਼ਬਰਦਾਰ ਕਰਦੇ ਹਨ ਕਿ ਜਿਨ੍ਹਾਂ ਅਗਿਆਨੀਆਂ ਨੇ ਕੁੱਲ-ਮਾਲਕ ਜਾਂ ਉਸਦੇ ਨਾਮ ਨੂੰ ਵਿਸਾਰਿਆ ਹੋਇਆ ਹੈ, ਉਹ ਬਹੁਤ ਬਦਕਿਸਮਤ ਅਤੇ ਮਨਹੂਸ ਹਨ। ਉਹ ਤ੍ਰਿਸਕਾਰਯੋਗ ਹਨ। ਉਹ ਲੋਕ ਅਤੇ ਪਰਲੋਕ ਦੋਹਾਂ ਨੂੰ ਨਸ਼ਟ ਕਰ ਲੈਂਦੇ ਹਨ। ਉਨ੍ਹਾਂ ਨੂੰ ਨਾ ਇਸ ਲੋਕ ਵਿਚ ਢੋਈ ਮਿਲਦੀ ਹੈ, ਨਾ ਅਗਲੇ ਵਿਚ। ਉਹ ਏਥੇ ਸੱਚੇ ਸੁਖ ਤੋਂ ਖ਼ਾਲੀ ਰਹਿੰਦੇ ਹਨ ਅਤੇ ਅੱਗੇ ਜਾ ਕੇ ਨਰਕਾਂ ਦੀਆਂ ਅੱਗਾਂ ਵਿਚ ਸੜਦੇ ਹਨ।

1. ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥
ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ ॥[32]

2. ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥[33]

ਪਿੱਛੇ ਪੜ੍ਹ ਆਏ ਹਾਂ ਕਿ ਜੋ ਲੋਕ ਪਿਛਲੀ ਰਾਤੇ ਜਾਗ ਕੇ ਰੱਬ ਦੀ ਭਗਤੀ ਨਹੀਂ ਕਰਦੇ ਬਾਬਾ ਫਰੀਦ ਉਨ੍ਹਾਂ ਨੂੰ ਮੁਰਦਾ ਸਮਝਦੇ ਹਨ। ਏਥੇ ਸਮਝਾ ਰਹੇ ਹਨ,

'ਰਾਤਿ ਕਥੂਰੀ ਵੰਡੀਐ'— ਰਾਤ ਦੇ ਪਿਛਲੇ ਪਹਿਰ ਰੱਬ ਦੀ ਦਰਗਾਹ ਤੋਂ ਰਹਿਮਤ ਦੀ ਛਹਿਬਰ ਲੱਗਦੀ ਹੈ। 'ਸੁਤਿਆ ਮਿਲੈ ਨ ਭਾਉ'—ਭਾਉ ਦਾ ਅਰਥ ਹੈ ਭਾਗ ਜਾਂ ਹਿੱਸਾ। ਉਸ ਰਹਿਮਤ ਵਿੱਚੋਂ ਹਿੱਸਾ ਉਨ੍ਹਾਂ ਸੁਭਾਗੇ ਜੀਵਾਂ ਨੂੰ ਹੀ ਮਿਲਦਾ ਹੈ, ਜਿਨ੍ਹਾਂ ਨੇ ਉਸ ਸਮੇਂ ਆਪਣੀ ਲਿਵ ਅੰਦਰ ਜੋੜੀ ਹੁੰਦੀ ਹੈ। ਜੋ ਲੋਕ ਉਸ ਸਮੇਂ ਰੱਬ ਦੀ ਭਗਤੀ ਜਾਂ ਨਾਮ ਦੀ ਕਮਾਈ ਵਿਚ ਲੱਗੇ ਹੁੰਦੇ ਹਨ, ਉਨ੍ਹਾਂ ਦੀਆਂ ਝੋਲੀਆਂ ਇਲਾਹੀ ਰਹਿਮਤ ਨਾਲ ਭਰ ਜਾਂਦੀਆਂ ਹਨ। 'ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ'—ਜਿਨ੍ਹਾਂ ਦੀਆਂ ਅੱਖਾਂ ਵਿਚ ਉਸ ਸਮੇਂ ਨੀਂਦ ਦੀ ਖ਼ੁਮਾਰੀ ਭਰੀ ਹੁੰਦੀ ਹੈ, ਉਨ੍ਹਾਂ ਦੇ ਪੱਲੇ ਕੁਝ ਨਹੀਂ ਪੈਂਦਾ।

**'ਜੋ ਸੈਤਾਨ ਵੰਞਾਇਆ'**

> ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥
> ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥[34]

'ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ'— ਬਾਬਾ ਫ਼ਰੀਦ ਅਫ਼ਸੋਸ ਕਰਦੇ ਹਨ ਕਿ ਕੁੱਲ-ਮਾਲਕ ਦੇ ਦਰਵੇਸ਼ ਅਤੇ ਸੰਤ-ਮਹਾਤਮਾਂ ਇਨਸਾਨ ਨੂੰ ਖ਼ੁਦਾ ਦੀ ਇਬਾਦਤ, ਖ਼ੁਦਾ ਦੇ ਇਸ਼ਕ ਦੇ ਰਾਹ ਉੱਤੇ ਲਿਆਉਣ ਲਈ ਬਥੇਰੇ ਜਤਨ ਕਰਦੇ ਹਨ, ਪਰ ਜੀਵ ਇਸ ਕਦਰ ਮਨ, ਸ਼ੈਤਾਨ ਜਾਂ ਕਾਲ ਦੇ ਅੱਡੇ ਚੜ੍ਹੇ ਹੋਏ ਹਨ ਕਿ ਉਹ ਉਨ੍ਹਾਂ ਦੀ ਨਸੀਹਤ ਵੱਲ ਬਿਲਕੁਲ ਧਿਆਨ ਨਹੀਂ ਦਿੰਦੇ।

ਸ਼ੈਤਾਨ (ਕਾਲ) ਜਾਂ ਨਫ਼ਸ (ਮਨ) ਵੀ ਕੁੱਲ-ਮਾਲਕ ਦੀ ਸਿਰਜਣਾ ਹੈ। ਇਹ ਜੀਵ ਨੂੰ ਸੱਚੇ ਪਰਮਾਤਮਾ ਦੇ ਸੱਚੇ ਪ੍ਰੇਮ ਵੱਲੋਂ ਮੋੜ ਕੇ ਝੂਠੇ ਜਗਤ ਦੇ ਨਾਸ਼ਵਾਨ ਸ਼ਕਲਾਂ-ਪਦਾਰਥਾਂ ਦੇ ਮੋਹ ਵਿਚ ਫਸਾਉਂਦਾ ਹੈ। ਇਹ ਆਤਮਾ ਨੂੰ ਉੱਪਰੋਂ ਹੇਠਾਂ ਅਤੇ ਅੰਦਰੋਂ ਬਾਹਰ ਲਿਆ ਕੇ ਇੰਦਰੀਆਂ ਦੇ ਭੋਗਾਂ ਅਤੇ ਵਿਸ਼ਿਆਂ-ਵਿਕਾਰਾਂ ਵੱਲ ਪ੍ਰੇਰਤ ਕਰਦਾ ਹੈ। ਇਹ ਜੀਵ ਤੋਂ ਭਾਂਤ-ਭਾਂਤ ਦੇ ਕਰਮ ਕਰਵਾ ਕੇ ਉਸ ਨੂੰ ਆਵਾਗਵਣ ਦੇ ਚੱਕਰ ਨਾਲ ਬੰਨ੍ਹ ਦਿੰਦਾ ਹੈ ਅਤੇ ਖ਼ੁਦ ਹੀ ਧਰਮਰਾਇ ਦਾ ਰੂਪ ਧਾਰ ਕੇ ਜੀਵ ਨੂੰ ਸੰਸਾਰ ਵਿਚ ਕੀਤੇ ਕਰਮਾਂ ਦਾ ਫਲ ਭੋਗਣ ਲਈ ਮਜਬੂਰ ਕਰਦਾ ਹੈ, ਜਿਸ ਕਾਰਨ ਜੀਵ ਸਦਾ ਚੁਰਾਸੀ ਦੇ ਜੇਲ੍ਹਖ਼ਾਨੇ ਵਿਚ ਹੀ ਕੈਦ ਰਹਿੰਦਾ ਹੈ। ਇਹੋ ਜੀਵ ਦੇ ਅੰਦਰ ਦਵੈਤ, ਹਉਮੈ, ਮੈਂ-ਮੇਰੀ ਆਦਿ ਪੈਦਾ ਕਰਕੇ ਉਸ ਨੂੰ ਕੌਮਾਂ, ਮਜ਼੍ਹਬਾਂ, ਮੁਲਕਾਂ, ਜਾਤਾਂ ਆਦਿ ਦੇ ਅਨੇਕ ਕਿਸਮ ਦੇ ਝਗੜਿਆਂ ਵਿਚ ਉਲਝਾਈ ਰੱਖਦਾ ਹੈ। ਇਹੋ ਪ੍ਰਭੂ ਦੁਆਰਾ ਆਪਣੇ ਨਾਲ ਮਿਲਣ ਲਈ ਖ਼ੁਦ ਪਰਵਾਨ ਕੀਤੀ ਗਈ ਅੰਤਰਮੁਖ ਸੱਚੀ ਭਗਤੀ ਦੀ ਬਜਾਏ ਸੰਸਾਰ ਵਿਚ ਅਨੇਕ ਪ੍ਰਕਾਰ ਦੀਆਂ ਬਾਹਰਮੁਖੀ ਭਗਤੀਆਂ ਜਾਰੀ ਕਰ ਕੇ ਜੀਵਾਂ ਨੂੰ ਪ੍ਰਭੂ ਤੋਂ ਦੂਰ ਰੱਖਣ ਦਾ ਜਤਨ ਕਰਦਾ ਹੈ। ਬਾਬਾ ਫ਼ਰੀਦ ਅਫ਼ਸੋਸ ਕਰਦੇ ਹਨ ਕਿ ਦੁਨੀਆ ਦੇ ਲੋਕ ਅਜਿਹੀ ਖੋਟੀ

ਮੱਤ ਵਾਲੇ ਹਨ ਕਿ ਉਹ ਮਾਲਕ ਦੇ ਭਗਤਾਂ ਦੀ ਗੱਲ ਨਹੀਂ ਸੁਣਦੇ, ਜੋ ਉਨ੍ਹਾਂ ਦੇ ਅਸਲ ਹਿਤੈਸ਼ੀ ਹਨ, ਪਰ ਮਨ ਜਾਂ ਕਾਲ ਦੇ ਬਹਿਕਾਵੇ ਵਿਚ ਆ ਕੇ ਆਪਣਾ ਜਨਮ ਭੰਗ ਦੇ ਭਾੜੇ ਬਰਬਾਦ ਕਰ ਲੈਂਦੇ ਹਨ।

**'ਅਲਹ ਸੇਤੀ ਰਤਿਆ'**

ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥
ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥[35]

'ਸਚਾਵਾਂ ਸਾਜੁ'– ਆਪ ਪਿਛਲੇ ਅਨੇਕ ਪ੍ਰਸੰਗਾਂ ਵਿਚ ਝੂਠੇ ਸੌਦੇ ਦਾ ਉਲੇਖ ਕਰ ਆਏ ਹਨ। ਏਥੇ ਸੱਚੇ ਸੌਦੇ, ਸੱਚੇ ਸਮਾਨ ਜਾਂ ਸੱਚੇ ਪਦਾਰਥ ਦਾ ਸੰਕੇਤ ਦੇ ਰਹੇ ਹਨ। ਸਿਰਫ਼ ਰੱਬ ਦਾ ਇਸ਼ਕ, ਰੱਬ ਦੀ ਬੰਦਗੀ ਅਤੇ ਰੱਬ ਦਾ ਵਸਾਲ ਹੀ ਸੱਚਾ ਸੌਦਾ, ਸੱਚਾ ਸਮਾਨ ਜਾਂ ਸੱਚਾ ਸ਼ਿੰਗਾਰ ਹੈ, ਬਾਕੀ ਜੋ ਕੁਝ ਹੈ ਸਭ ਕੂੜ ਜਾਂ ਨਾਸ਼ਵਾਨ ਹੈ। ਲੋਕ-ਪਰਲੋਕ ਵਿਚ ਸਹਾਈ ਹੋਣ ਵਾਲੀ ਅਤੇ ਜੀਵਾਤਮਾ ਨੂੰ ਝੂਠੇ ਸੰਸਾਰ ਤੋਂ ਮੁਕਤ ਕਰ ਕੇ ਸੱਚੇ ਰੱਬ ਵਿਚ ਅਭੇਦ ਕਰਨ ਵਾਲੀ ਇੱਕੋ ਵਸਤੂ ਰੱਬ ਦਾ ਇਸ਼ਕ ਜਾਂ ਰੱਬ ਦੀ ਬੰਦਗੀ ਹੈ। ਇਸ ਲਈ ਉਸ ਰੱਬ ਦੀ ਇਬਾਦਤ ਦੇ ਰੰਗ ਵਿਚ ਰੰਗੇ ਜਾਣਾ ਹੀ ਇੱਕੋ-ਇਕ ਸੱਚਾ-ਸੁੱਚਾ ਪਹਿਰਾਵਾ ਅਤੇ ਸ਼ਿੰਗਾਰ ਹੈ। ਇਕੱਠਾ ਕਰਨ ਵਾਲ਼ਾ ਕੇਵਲ ਇਹੋ ਹੀ ਇੱਕੋ-ਇਕ ਸੱਚਾ ਧਨ ਅਤੇ ਸਾਰ-ਪਦਾਰਥ ਹੈ। ਪਰਮਾਤਮਾ ਦੀ ਭਗਤੀ ਕਰਨ ਵਾਲਿਆਂ ਦਾ ਜੀਵਨ, ਸਫਲ ਹੋ ਜਾਂਦਾ ਹੈ। ਉਹ ਕੁੱਲ-ਮਾਲਕ ਦੇ ਪ੍ਰੇਮ ਦੇ ਰੰਗ ਵਿਚ ਰੰਗੇ ਜਾਂਦੇ ਹਨ। ਉਨ੍ਹਾਂ ਦੇ ਰੋਮ-ਰੋਮ ਵਿੱਚੋਂ ਨਾਮ ਦੀ ਸੁਗੰਧੀ ਨਿਕਲਦੀ ਹੈ। ਅਜਿਹੇ ਲੋਕ ਧੰਨ ਹਨ। ਉਹ ਪ੍ਰਭੂ ਦੀ ਪ੍ਰਸੰਨਤਾ ਦੇ ਪਾਤਰ ਬਣ ਜਾਂਦੇ ਹਨ, ਉਨ੍ਹਾਂ ਨੂੰ ਲੋਕ ਅਤੇ ਪਰਲੋਕ ਦੋਹਾਂ ਵਿਚ ਸੱਚਾ ਅਨੰਦ ਅਤੇ ਸੱਚਾ ਸਨਮਾਨ ਪ੍ਰਾਪਤ ਹੁੰਦਾ ਹੈ।

# 6. 'ਵਸੀ ਰਬੁ ਹਿਆਲੀਐ'

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥[1]

ਪਿੱਛੇ ਦੇਖ ਆਏ ਹਾਂ ਕਿ ਮਨੁੱਖ ਜਨਮ ਦਾ ਮੂਲ-ਉਦੇਸ਼ ਰੱਬ ਨਾਲ ਮਿਲਾਪ ਕਰਨਾ ਹੈ ਕਿਉਂਕਿ ਜਦ ਤਕ ਰੂਹ ਵਾਪਸ ਜਾ ਕੇ ਰੱਬ ਵਿਚ ਨਹੀਂ ਸਮਾਉਂਦੀ, ਇਹਨੂੰ ਸੱਚੀ ਸ਼ਾਂਤੀ ਨਸੀਬ ਨਹੀਂ ਹੋ ਸਕਦੀ। ਰੂਹ ਰੱਬ ਦੀ ਤਲਾਸ਼ ਕਿੱਥੋਂ ਕਰੇ? ਬਾਬਾ ਫ਼ਰੀਦ ਉਪਦੇਸ਼ ਦਿੰਦੇ ਹਨ:

1. 'ਵਸੀ ਰਬੁ ਹਿਆਲੀਐ'— ਉਹ ਰੱਬ ਸਾਡੇ ਅੰਦਰ ਵੱਸਦਾ ਹੈ। ਉਹ ਜਿਸ ਨੂੰ ਮਿਲਿਆ ਹੈ, ਅੰਦਰੋਂ ਮਿਲਿਆ ਹੈ ਅਤੇ ਜਿਸ ਨੂੰ ਮਿਲੇਗਾ, ਅੰਦਰੋਂ ਮਿਲੇਗਾ। ਉਹ ਬਾਹਰੋਂ ਨਾ ਕਦੇ ਮਿਲਿਆ ਹੈ ਅਤੇ ਨਾ ਮਿਲ ਹੀ ਸਕਦਾ ਹੈ।

2. 'ਜੰਗਲੁ ਕਿਆ ਢੂਢੇਹਿ'— ਅੰਦਰ ਵੱਸਦੇ ਰੱਬ ਦੀ ਤਲਾਸ਼ ਵਿਚ ਬਾਹਰ ਜੰਗਲਾਂ, ਪਹਾੜਾਂ, ਬੀਆਬਾਨਾਂ ਆਦਿ ਵਿਚ ਭਟਕਦੇ ਫਿਰਨਾ ਵਿਅਰਥ ਹੈ।

3. 'ਵਣਿ ਕੰਡਾ ਮੋੜੇਹਿ'— ਜੰਗਲਾਂ ਵਿਚ ਜਾ ਕੇ ਪੈਰਾਂ ਵਿਚ ਕੰਡੇ ਤਾਂ ਚੁਭ ਸਕਦੇ ਹਨ ਪਰ ਰੱਬ ਨਹੀਂ ਮਿਲ ਸਕਦਾ ਅਰਥਾਤ ਬਾਹਰਲੀ ਤਲਾਸ਼ ਵਿਚ ਬਿਨਾਂ ਭਟਕਣਾ ਅਤੇ ਦੁੱਖਾਂ ਦੇ ਕੁਝ ਵੀ ਹੱਥ ਪੱਲੇ ਨਹੀਂ ਪੈਂਦਾ।

ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥[2]

ਆਪ ਨਸੀਹਤ ਕਰਦੇ ਹਨ ਕਿ ਤੁਸੀਂ ਉਸ ਸਰੋਵਰ (ਸਰਵਰੁ) ਵਿੱਚੋਂ ਰੱਬ ਜਾਂ ਉਹਦੇ ਨਾਮ ਦੀ ਸਾਰ ਵਸਤੂ (ਵਥੁ) ਲੱਭਣ ਦਾ ਜਤਨ ਕਰੋ, ਜਿੱਥੇ ਉਹ ਵਸਤੂ ਅਸਲ ਵਿਚ ਰੱਖੀ ਹੋਈ ਹੈ। 'ਚਿਕੜਿ ਡੁਬੈ ਹਥੁ'— ਆਪ ਸਾਵਧਾਨ ਕਰਦੇ ਹਨ ਕਿ ਸਰੀਰ ਰੂਪੀ ਸੱਚੇ ਸਰੋਵਰ 'ਚੋਂ ਰੱਬ ਅਤੇ ਉਸ ਦੇ ਨਾਮ ਦੀ ਤਲਾਸ਼ ਕਰਨ ਦੀ ਥਾਂ, ਬਾਹਰ ਮਾਇਆਵੀ ਸੰਸਾਰ ਰੂਪੀ ਛਪੜੀ ਵਿੱਚੋਂ ਉਸ ਦੀ ਤਲਾਸ਼ ਕਰੋਗੇ ਤਾਂ ਹੱਥ ਚਿੱਕੜ ਵਿਚ ਲਿੱਬੜ ਜਾਣਗੇ ਅਤੇ ਪੱਲੇ ਕੁਝ ਨਹੀਂ ਪਵੇਗਾ।

'ਅੰਦਰਿ ਪਿਰੀ ਨਿਹਾਲਿ'

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥[3]

ਆਪ ਕਹਿੰਦੇ ਹਨ ਕਿ ਮੈਂ ਆਪਣਾ ਸਰੀਰ ਤੰਦੂਰ ਵਾਂਗ ਤਪਾਉਣ ਅਤੇ ਹੱਡਾਂ ਨੂੰ ਬਾਲਣ ਵਾਂਗ ਬਾਲਣ ਲਈ ਤਿਆਰ ਹਾਂ, ਜੇਕਰ ਅਜਿਹਾ ਕਰਨ ਨਾਲ ਮੇਰਾ ਪ੍ਰੀਤਮ ਨਾਲ ਮਿਲਾਪ ਹੋ ਸਕਦਾ ਹੋਵੇ ਅਤੇ ਜੇ ਮੈਂ ਪਿਆਰੇ ਦੀ ਤਲਾਸ਼ ਵਿਚ ਪੈਰਾਂ ਨਾਲ ਚੱਲਦਾ ਥੱਕ ਜਾਵਾਂ ਤਾਂ ਸਿਰ-ਭਾਰ ਚੱਲਣਾ ਸ਼ੁਰੂ ਕਰ ਦਿਆਂਗਾ। ਆਪ ਦੇ ਇਸ ਸ਼ਲੋਕ ਦੇ ਨਾਲ ਗੁਰੂ ਨਾਨਕ ਸਾਹਿਬ ਦਾ ਹੇਠ ਲਿਖਿਆ ਸ਼ਲੋਕ ਦਰਜ ਹੈ:

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥[4]

ਗੁਰੂ ਸਾਹਿਬ ਬਾਬਾ ਫ਼ਰੀਦ ਦੇ ਸ਼ਲੋਕ ਦਾ ਅਸਲ ਭਾਵ ਸਮਝਾਉਂਦੇ ਹੋਏ ਕਹਿੰਦੇ ਹਨ ਕਿ ਆਪਣੇ ਅੰਦਰ ਬੈਠੇ ਪ੍ਰੀਤਮ ਦੀ ਖੋਜ ਲਈ ਸਿਰ, ਪੈਰਾਂ ਜਾਂ ਸਰੀਰ ਦੇ ਦੂਜੇ ਅੰਗਾਂ ਨੂੰ ਦੁੱਖ ਦੇਣ ਅਤੇ ਜੰਗਲਾਂ, ਪਹਾੜਾਂ, ਬੀਆਬਾਨਾਂ ਵਿਚ ਭਟਕਣ ਦੀ ਲੋੜ ਨਹੀਂ, ਲੋੜ ਹੈ ਤਾਂ ਸਿਰਫ਼ ਧਿਆਨ ਨੂੰ ਬਾਹਰੋਂ ਅੰਦਰ ਵੱਲ ਮੋੜਨ ਦੀ। ਇਸ ਤੋਂ ਅਗਲੇ ਸ਼ਲੋਕ ਵਿਚ ਗੁਰੂ ਰਾਮਦਾਸ ਜੀ ਕਹਿੰਦੇ ਹਨ:

ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ ॥
ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ ॥[5]

ਜਿਸ ਪ੍ਰੀਤਮ ਨੂੰ ਜੀਵਾਤਮਾ ਰੂਪੀ ਪ੍ਰੇਮਿਕਾ ਬਾਹਰ ਥਾਂ-ਥਾਂ 'ਤੇ ਢੂੰਡਦੀ ਫਿਰਦੀ ਹੈ, ਉਹ ਇੰਦਰਿਆਵੀ ਪੱਧਰ 'ਤੇ ਅਲੱਖ, ਅਗੰਮ ਹੈ। ਗੁਰੂ ਅਰਜਨ ਸਾਹਿਬ ਜੀ ਫ਼ਰਮਾਉਂਦੇ ਹਨ, 'ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥'[6] ਉਸ ਪਰਮ-ਸੂਖਮ ਅਤੇ ਪਰਮ-ਚੇਤਨ ਪ੍ਰਭੂ ਨੂੰ ਸਿਰਫ਼ ਅੰਦਰਲੀਆਂ ਅੱਖਾਂ ਦੁਆਰਾ ਦੇਖ ਸਕਦੇ ਹਾਂ। ਅੰਦਰਲੀਆਂ ਅੱਖਾਂ ਖੋਲ੍ਹਣ ਦੀ ਜੁਗਤੀ ਕੋਈ ਪੂਰਾ ਗੁਰਮੁਖ ਜਾਂ ਕਾਮਲ ਮੁਰਸ਼ਦ ਸਿਖਾਉਂਦਾ ਹੈ।

ਕੁਰਾਨ ਸ਼ਰੀਫ਼ ਵਿਚ ਆਉਂਦਾ ਹੈ, 'ਨਹਨੂ ਅਕਰਬੂ ਅਲੈਹੀ ਮਿਨ ਹਬਲਲ ਵਰੀਦ'[7]— ਭਾਵ ਖ਼ੁਦਾ ਸ਼ਾਹਰਗ ਤੋਂ ਨਜ਼ਦੀਕ ਹੈ। ਆਪਣਾ ਧਿਆਨ ਬਾਹਰਲੇ ਜਗਤ ਅਤੇ ਸਰੀਰ ਦੇ ਅੱਖਾਂ ਤੋਂ ਹੇਠਲੇ ਭਾਗ ਵਿੱਚੋਂ ਕੱਢ ਕੇ ਅੰਦਰ ਅੱਖਾਂ ਪਿੱਛੇ ਸ਼ਾਹਰਗ ਜਾਂ ਸੁਖਮਨਾ ਵਿਚ ਲੈ ਆਓ ਤਾਂ ਓਥੇ ਰੱਬ ਬਹੁਤ ਨੇੜੇ ਹੈ। ਫਿਰ ਤੁਹਾਨੂੰ ਅੰਦਰ ਹੀ ਰੱਬ ਦਾ ਨੂਰ ਦਿਖਾਈ ਦੇਣ ਲੱਗ ਪਵੇਗਾ। ਇਸ ਲਈ ਬਾਬਾ ਫ਼ਰੀਦ ਰੱਬ ਦੀ ਤਲਾਸ਼ ਦੇ ਚਾਹਵਾਨ ਨੂੰ ਸਭ ਤੋਂ ਪਹਿਲੀ ਨਸੀਹਤ ਬਾਹਰ ਦੀ ਭਟਕਣਾ

ਭਰੀ ਖੋਜ ਤਿਆਗ ਕੇ, ਅੰਤਰਮੁਖ ਕੁਦਰਤੀ ਅਤੇ ਸਹਿਜ ਖੋਜ ਅਪਨਾਉਣ ਦੀ ਕਰਦੇ ਹਨ। ਆਪ ਕਹਿੰਦੇ ਹਨ:

ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ॥[8]

'ਜਿਤੁ ਪਿੰਜਰੈ ਮੇਰਾ ਸਹੁ ਵਸੈ'—ਇਹ ਸਰੀਰ ਆਤਮਾ ਨੂੰ ਕੈਦ ਰੱਖਣ ਲਈ ਬਣਾਇਆ ਗਿਆ ਨਿਰਾ ਹੱਡ-ਮਾਸ ਦਾ ਪਿੰਜਰਾ ਨਹੀਂ ਹੈ। ਇਸ ਪਿੰਜਰੇ ਦੇ ਅੰਦਰ ਉਸ ਸੱਚੇ ਸਾਈਂ, ਸੱਚੇ ਸ਼ਹੁ ਜਾਂ ਸੱਚੇ ਪ੍ਰੀਤਮ ਦਾ ਵਾਸਾ ਹੈ। ਸਰੀਰ ਜਿਸ ਤਰ੍ਹਾਂ ਆਤਮਾ ਦਾ ਨਿਵਾਸ-ਸਥਾਨ ਹੈ, ਉਸੇ ਤਰ੍ਹਾਂ ਪਰਮਾਤਮਾ ਦਾ ਵੀ ਨਿਵਾਸ-ਸਥਾਨ ਹੈ। ਦੋਵੇਂ ਇੱਕੋ ਘਰ ਵਿਚ ਰਹਿੰਦੇ ਹਨ। ਦੋਵੇਂ ਇਕ-ਦੂਜੇ ਦੇ ਨੇੜੇ ਤੋਂ ਨੇੜੇ ਹਨ। ਜੇ ਰੱਬ ਦਿਖਾਈ ਨਹੀਂ ਦਿੰਦਾ ਤਾਂ ਇਸ ਦਾ ਇਹ ਮਤਲਬ ਨਹੀਂ ਹੈ ਕਿ ਉਹ ਬਹੁਤ ਦੂਰ ਹੈ। ਸਿਰਫ਼ ਰੂਹ ਨੂੰ ਅੰਦਰ ਬੈਠੇ ਮਹਿਬੂਬ ਨਾਲ ਮਿਲਾਪ ਦਾ ਤਰੀਕਾ ਨਹੀਂ ਪਤਾ।

**'ਸਭਨਾ ਮੈ ਸਚਾ ਧਣੀ'**

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥[9]

ਕੀ ਰੱਬ ਕਿਸੇ ਖ਼ਾਸ ਧਰਮ, ਖ਼ਾਸ ਜਾਤੀ, ਖ਼ਾਸ ਮੁਲਕ ਦੇ ਖ਼ਾਸ ਲੋਕਾਂ ਦੇ ਅੰਦਰ ਰਹਿੰਦਾ ਹੈ? ਕੀ ਰੱਬ ਸਿਰਫ਼ ਬਲਵਾਨ, ਅਮੀਰ ਜਾਂ ਨੇਕ ਲੋਕਾਂ ਦੇ ਅੰਦਰ ਰਹਿੰਦਾ ਹੈ? ਕੀ ਉਹ ਸਿਰਫ਼ ਵਿਦਵਾਨਾਂ, ਫ਼ਿਲਾਸਫ਼ਰਾਂ ਜਾਂ ਗੁਣੀਆਂ-ਗਿਆਨੀਆਂ ਦੇ ਅੰਦਰ ਹੈ? 'ਸਭਨਾ ਮੈ ਸਚਾ ਧਣੀ'— ਉਸ ਕੁੱਲ-ਮਾਲਕ ਨੇ ਕਦੇ ਹਿੰਦੂ-ਮੁਸਲਿਮ, ਸਿੱਖ-ਈਸਾਈ, ਔਰਤ-ਮਰਦ, ਅਨਪੜ੍ਹ-ਵਿਦਵਾਨ, ਅਮੀਰ-ਗਰੀਬ, ਨੇਕ-ਬਦ ਆਦਿ ਵਿਚਕਾਰ ਵਿਤਕਰਾ ਨਹੀਂ ਕੀਤਾ। ਹਰ ਮਜ਼੍ਹਬ, ਹਰ ਮੁਲਕ, ਹਰ ਕੌਮ ਦਾ ਹਰ ਬਸ਼ਰ ਸਮਾਨ-ਰੂਪ ਵਿਚ ਆਪਣੇ ਅੰਦਰ ਬੈਠੇ ਪ੍ਰੀਤਮ ਨਾਲ ਮਿਲਾਪ ਦੇ ਕਾਬਲ ਹੈ। ਹਜ਼ਰਤ ਸੁਲਤਾਨ ਬਾਹੂ ਅਨੁਸਾਰ ਉਹ ਖ਼ੁਦਾਵੰਦ, ਸੱਚਾ ਆਬੇ-ਹੱਯਾਤ ਤੇ ਸੱਚਾ ਕਾਅਬਾ ਅੰਦਰ ਹੈ। ਸੱਚਾ ਸਿਜਦਾ ਵੀ ਅੰਦਰ ਕਰਨਾ ਚਾਹੀਦਾ ਹੈ ਅਤੇ ਸੱਚਾ ਕਲਮਾ ਵੀ ਅੰਦਰ ਹੀ ਪੜ੍ਹਨਾ-ਸੁਣਨਾ ਚਾਹੀਦਾ ਹੈ:

1. ਇਹ ਤਨ ਰੱਬ ਸੱਚੇ ਦਾ ਹੁਜਰਾ, ਵਿਚ ਪਾ ਫ਼ਕੀਰਾ ਝਾਤੀ ਹੂ।
   ਨ ਕਰ ਮਿਨੱਤ ਖ਼ਵਾਜ ਖ਼ਿਜ਼ਰ ਦੀ, ਤੈਂ ਅੰਦਰ ਆਬ ਹਯਾਤੀ ਹੂ।[10]
2. ਇਹ ਤਨ ਰੱਬ ਸੱਚੇ ਦਾ ਹੁਜਰਾ, ਖਿੜੀਆਂ ਬਾਗ਼ ਬਹਾਰਾਂ ਹੂ।
   ਵਿੱਚੇ ਕੂਜੇ ਵਿੱਚੇ ਮਸੱਲੇ, ਸਜਦੇ ਦਿਆਂ ਹਜ਼ਾਰਾਂ ਹੂ।
   ਵਿੱਚੇ ਕਾਅਬਾ ਵਿੱਚੇ ਕਿਬਲਾ, ਇਲਅੱਲਾ ਪੁਕਾਰਾਂ ਹੂ।[11]

ਸਾਈਂ ਬੁੱਲ੍ਹੇਸ਼ਾਹ ਕਹਿੰਦਾ ਹੈ, 'ਭੁੱਲੀ ਹੀਰ ਢੂੰਢੇਦੀ ਬੇਲੇ, ਰਾਂਝਣ ਯਾਰ ਬੁੱਕਲ ਵਿਚ ਖੇਲੇ।'[12] ਹਰ ਬਸ਼ਰ ਦੇ ਅੰਦਰ ਖ਼ੁਦਾਵੰਦ ਕਰੀਮ ਛੁਪਿਆ ਬੈਠਾ ਹੈ। ਜੋ ਕੋਈ ਦਰਵੇਸ਼ਾਂ ਦੇ ਉਪਦੇਸ਼ ਉੱਤੇ ਚੱਲ ਕੇ ਅੰਦਰੋਂ ਉਸ ਦੀ ਤਲਾਸ਼ ਕਰਦਾ ਹੈ, ਉਹ ਮੁਕਾਮੇ ਹੱਕ ਵਿਚ ਪਹੁੰਚ ਜਾਂਦਾ ਹੈ, ਜਿੱਥੇ ਸਦੀਵੀ ਸੁਖ-ਸ਼ਾਂਤੀ ਦਾ ਵਾਸਾ ਹੈ:

ਇਕ ਲਾਜ਼ਮ ਬਾਤ ਅਦਬ ਦੀ ਏ, ਸਾਨੂੰ ਬਾਤ ਮਲੂਮੀ ਸਭਦੀ ਏ।
ਹਰ ਹਰ ਵਿਚ ਸੂਰਤ ਰੱਬ ਦੀ ਏ, ਕਿਤੇ ਜ਼ਾਹਰ ਕਿਤੇ ਛਿਪੇਂਦੀ ਏ॥
ਜਿਸ ਪਾਇਆ ਭੇਦ ਕਲੰਦਰ ਦਾ, ਰਾਹ ਖੋਜਿਆ ਆਪਣੇ ਅੰਦਰ ਦਾ।
ਉਹ ਵਾਸੀ ਹੈ ਸੁਖ ਮੰਦਰ ਦਾ, ਜਿਥੇ ਚੜ੍ਹਦੀ ਏ ਨਾ ਲਹਿੰਦੀ ਏ॥[13]

**'ਜੋਬਨ ਜਾਂਦੇ ਨਾ ਡਰਾਂ'**

ਜੋਬਨ ਜਾਂਦੇ ਨਾ ਡਰਾਂ  ਜੇ ਸਹ ਪ੍ਰੀਤਿ ਨ ਜਾਇ॥
ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥[14]

ਬਾਬਾ ਫ਼ਰੀਦ ਕਹਿੰਦੇ ਹਨ ਕਿ ਮੈਨੂੰ ਜੋਬਨ ਜਾਂ ਜੀਵਨ ਦੇ ਬੀਤਣ ਦੀ ਨਹੀਂ, ਇਸ ਗੱਲ ਦੀ ਚਿੰਤਾ ਹੈ ਕਿ ਮੇਰੀ ਪ੍ਰੀਤ ਦੀ ਰੀਤ ਨਿਭ ਜਾਵੇ। ਭਾਵ ਮਨੁੱਖ ਜਨਮ, ਜਵਾਨੀ ਅਤੇ ਸੁੰਦਰਤਾ ਤਾਂ ਹੀ ਮੁਬਾਰਕ ਹਨ ਜੇ ਪ੍ਰਭੂ ਰੂਪੀ ਪ੍ਰੀਤਮ ਨਾਲ ਮਿਲਾਪ ਹੋ ਜਾਵੇ। ਉਪਰਲੇ ਸ਼ਲੋਕ ਨੂੰ ਗੁਰੂ ਅਰਜਨ ਦੇਵ ਜੀ ਦੇ ਇਸ ਸ਼ਲੋਕ ਨਾਲ ਮਿਲਾ ਕੇ ਪੜ੍ਹਦੇ ਹਾਂ:

ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥
ਵਿਰਲੇ ਕੇਈ ਪਾਈਅਨਿ ਜਿਨ੍ਾ ਪਿਆਰੇ ਨੇਹ॥[15]

'ਸੁਵੰਨੜੀ ਦੇਹ'– ਸੋਹਣੇ ਰੰਗ ਵਾਲੀ, ਸੁੰਦਰ ਦੇਹੀ। ਆਪ ਮਨੁੱਖੀ ਜਾਮੇ ਦਾ ਮਹੱਤਵ ਦੱਸ ਰਹੇ ਹਨ ਕਿ ਮਨੁੱਖੀ ਦੇਹ ਬੜੀ ਸੋਹਣੀ ਹੈ। 'ਉਮਰ ਸੁਹਾਵੜੀ'– ਮਨੁੱਖ ਜਨਮ ਸੁੰਦਰ ਅਤੇ ਅਮੋਲਕ ਅਵਸਰ ਹੈ। 'ਵਿਰਲੇ ਕੇਈ ਪਾਈਅਨਿ ਜਿਨ੍ਾ ਪਿਆਰੇ ਨੇਹ'–ਗਿਣਤੀ ਦੇ ਭਾਗਾਂ ਵਾਲੇ ਜੀਵ ਮਨੁੱਖੀ-ਜਾਮੇ ਦੀ ਯੋਗ ਵਰਤੋਂ ਕਰਦੇ ਹੋਏ, ਇਸ ਨੂੰ ਉਸ ਪ੍ਰੀਤਮ ਨਾਲ ਮਿਲਾਪ ਦਾ ਸਾਧਨ ਬਣਾਉਂਦੇ ਹਨ। ਆਪ ਦਾ ਭਾਵ ਹੈ ਕਿ ਮਨੁੱਖ ਜਨਮ ਦੇ ਅਮੋਲਕ ਅਵਸਰ ਦੀ ਪ੍ਰਭੂ-ਭਗਤੀ ਅਤੇ ਪ੍ਰਭੂ ਨਾਲ ਮਿਲਾਪ ਲਈ ਵਰਤੋਂ ਕਰਨੀ ਚਾਹੀਦੀ ਹੈ।

ਸਾਈਂ ਬੁਲ੍ਹੇਸ਼ਾਹ ਕੁਰਾਨ ਸ਼ਰੀਫ ਦੀ ਇਕ ਆਇਤ ਦੇ ਹਵਾਲੇ ਨਾਲ ਕਹਿੰਦੇ ਹਨ, 'ਲੈਸਾ਼ਫ਼ੀਜੰਨਤੀ ਹਾਲ ਬਣਾਇਆ, ਅਸ਼ਰਫ਼ ਇਨਸਾਨ ਬਣਾਇਓ ਈ।'[16] ਭਾਵ ਪਰਮਾਤਮਾ ਨੇ ਇਨਸਾਨ ਨੂੰ ਧੁਰ-ਦਰਗਾਹ ਵਾਪਸ ਪਹੁੰਚਣ ਦੇ ਕਾਬਲ ਬਣਾਇਆ ਹੈ ਅਤੇ ਉਸਨੂੰ ਸਭ ਤੋਂ ਉੱਚਾ ਦਰਜਾ ਦਿੱਤਾ ਹੈ। ਹਜ਼ਰਤ ਈਸਾ

ਕਹਿੰਦੇ ਹਨ, 'ਖ਼ੁਦਾ ਨੇ ਇਨਸਾਨ ਨੂੰ ਆਪਣੀ ਸ਼ਕਲ ਤੇ ਬਣਾਇਆ ਹੈ।'* ਆਪ ਦਾ ਭਾਵ ਹੈ ਕਿ ਕੁੱਲ-ਮਾਲਕ ਨੇ ਇਨਸਾਨ ਵਿਚ ਆਪਣੇ ਸਭ ਗੁਣ ਰੱਖੇ ਹਨ ਅਤੇ ਸਿਰਫ਼ ਉਸਨੂੰ ਆਪਣੇ ਨਾਲ ਮਿਲਾਪ ਦਾ ਹੱਕ ਬਖ਼ਸ਼ਿਆ ਹੈ। ਬਾਬਾ ਫ਼ਰੀਦ ਇਸ਼ਾਰਾ ਕਰਦੇ ਹਨ:

ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥
ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥[18]

ਰੱਬ ਅੰਦਰ ਹੈ ਅਤੇ ਉਹਦੇ ਨਾਲ ਅੱਜ ਅਤੇ ਹੁਣੇ ਮਿਲਾਪ ਹੋ ਸਕਦਾ ਹੈ। ਕਿਵੇਂ? 'ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ'— ਜੇ ਮਨ ਨੂੰ ਮਚਾ ਕੇ ਭੋਗਾਂ ਵਿਚ ਪਰਵਿਰਤ ਕਰਨ ਵਾਲੀਆਂ ਇੰਦਰੀਆਂ ਨੂੰ ਵੱਸ ਕਰ ਲਿਆ ਜਾਵੇ। ਮਨ ਅਤੇ ਇੰਦਰੀਆਂ ਦੇ ਭੋਗ ਜੀਵਾਤਮਾ ਨੂੰ ਅੰਦਰੋਂ ਬਾਹਰ ਖਿੱਚ ਕੇ ਲੈ ਜਾਂਦੇ ਹਨ ਜਿਸ ਕਾਰਨ ਉਹ ਅੰਦਰ ਬੈਠੇ ਰੱਬ ਦਾ ਦੀਦਾਰ ਨਹੀਂ ਕਰ ਸਕਦੀ।

'ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥ ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥'— ਜੇਕਰ ਜੀਵ ਨੂੰ ਇਹ ਸੋਝੀ ਹੋ ਜਾਵੇ ਕਿ ਮਨੁੱਖ ਜਨਮ ਦੁਰਲਭ ਹੈ ਅਤੇ ਇਹ ਵਡਮੁੱਲੀ ਦਾਤ ਬਾਰ-ਬਾਰ ਪ੍ਰਾਪਤ ਨਹੀਂ ਹੁੰਦੀ ਤਾਂ ਉਹ ਝੂਠੀ ਦੁਨੀਆ ਅਤੇ ਇਸਦੇ ਭੋਗਾਂ ਵਿਚ ਖਚਿਤ ਹੋਣ ਦੀ ਥਾਂ ਆਪਣੀ ਲਿਵ ਅੰਦਰ ਰੱਬ ਨਾਲ ਜੋੜਨ ਦਾ ਜਤਨ ਕਰੇ। ਬਾਬਾ ਫ਼ਰੀਦ ਕਹਿੰਦੇ ਹਨ:

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥[19]

'ਆਪੁ ਸਵਾਰਹਿ ਮੈ ਮਿਲਹਿ'— ਆਪ ਉਪਰੋਕਤ ਭਾਵ ਨੂੰ ਦੂਸਰੀ ਤਰ੍ਹਾਂ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਜਦ ਤਕ ਆਤਮਾ, ਮਨ ਅਤੇ ਇੰਦਰੀਆਂ ਦੇ ਵੱਸ ਹੈ, ਇਹ ਭੋਗਾਂ ਨਾਲ ਗੰਦੀ ਹੋਈ ਰਹਿੰਦੀ ਹੈ। ਜੇ ਇਹ ਮਨ ਅਤੇ ਇੰਦਰੀਆਂ ਦਾ ਸਾਥ ਛੱਡ ਕੇ ਆਪਣੇ ਆਪ ਨੂੰ ਸਵਾਰ ਕੇ ਨਿਰਮਲ ਬਣਾ ਲਵੇ ਤਾਂ ਇਹ ਰੱਬ ਨਾਲ ਮਿਲ ਕੇ ਸੱਚੇ ਸੁਖ ਦੀ ਭਾਗੀ ਬਣ ਜਾਵੇਗੀ। ਭਾਵ ਏਥੇ ਵੀ ਇਹੋ ਦ੍ਰਿੜ੍ਹਾ ਰਹੇ ਹਨ ਕਿ ਮਨ ਅਤੇ ਇੰਦਰੀਆਂ ਜੀਵ ਨੂੰ ਕੁਰਾਹੇ ਪਾ ਕੇ ਪਰਮਾਤਮਾ ਰੂਪੀ ਪ੍ਰੀਤਮ ਤੋਂ ਦੂਰ ਲੈ ਜਾਂਦੇ ਹਨ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥[20]

---

* God created man in His own image.[17]

ਆਪ ਅਫ਼ਸੋਸ ਕਰਦੇ ਹਨ ਕਿ ਸੰਤ-ਮਹਾਤਮਾਂ ਉੱਚੀ ਸੁਰ ਵਿਚ ਹੋਕਾ ਦੇ ਕੇ ਜੀਵਾਤਮਾ ਨੂੰ ਮਨੁੱਖ ਜਨਮ ਦੀ ਮਹੱਤਤਾ ਸਮਝਾਉਂਦੇ ਹਨ ਅਤੇ ਰੱਬ ਨਾਲ ਮਿਲਾਪ ਦੀ ਤਾਕੀਦ ਕਰਦੇ ਹਨ ਪਰ ਜੀਵ ਇਸ ਕਦਰ ਸ਼ੈਤਾਨ ਜਾਂ ਮਨ ਦੇ ਅੱਡੇ ਚੜ੍ਹੇ ਹੋਏ ਹਨ ਕਿ ਉਹ ਇਸ ਪਾਸੇ ਬਿਲਕੁਲ ਧਿਆਨ ਨਹੀਂ ਦਿੰਦੇ ਅਤੇ ਬਾਰ-ਬਾਰ ਬਾਹਰ ਵੱਲ ਦੌੜਦੇ ਹਨ, ਜਿਸ ਕਾਰਨ ਅੰਦਰ ਬੈਠੇ ਪ੍ਰੀਤਮ ਨਾਲ ਵਸਾਲ ਨਹੀਂ ਹੋ ਸਕਦਾ ਅਤੇ ਮਨੁੱਖ ਜਨਮ ਭੰਗ ਦੇ ਭਾੜੇ ਬਰਬਾਦ ਹੋ ਜਾਂਦਾ ਹੈ।

**'ਸੇਈ ਵੇਸ ਕਰੇਉ'**

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥[21]

ਰੱਬ ਅੰਦਰ ਹੈ, ਪਰ ਅੰਦਰ ਬੈਠੇ ਰੱਬ ਨਾਲ ਮਿਲਾਪ ਕਿਸ ਤਰ੍ਹਾਂ ਕੀਤਾ ਜਾਵੇ? ਬਾਬਾ ਫ਼ਰੀਦ ਕਹਿੰਦੇ ਹਨ ਕਿ ਮੈਂ ਪ੍ਰਭੂ-ਪ੍ਰਾਪਤੀ ਲਈ ਗ੍ਰਿਸਤੀਆਂ ਵਾਲੇ ਰੇਸ਼ਮੀ ਵਸਤਰ ਤੱਜ ਕੇ ਤਿਆਗੀਆਂ ਵਾਲਾ ਵੇਸ ਧਾਰਨ ਲਈ— ਭਾਵ ਕੋਈ ਵੀ ਸਾਧਨ ਜਾਂ ਮਾਰਗ ਅਪਨਾਉਣ ਲਈ—ਤਿਆਰ ਹਾਂ। ਗੁਰੂ ਅਮਰ ਦਾਸ ਜੀ ਉਪਰੋਕਤ ਸ਼ਲੋਕ ਦਾ ਅਸਲ ਭਾਵ ਸਮਝਾਉਂਦੇ ਹੋਏ ਕਹਿੰਦੇ ਹਨ:

ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥[22]

'ਜੇ ਨੀਅਤਿ ਰਾਸਿ ਕਰੇਇ'— ਰੱਬ ਦੀ ਖੋਜ ਅਤੇ ਪ੍ਰਾਪਤੀ ਦਾ ਸੰਬੰਧ ਮਨ, ਸੁਰਤੀ, ਬਿਰਤੀ ਜਾਂ ਨੀਅਤ ਨਾਲ ਹੈ; ਇਕ ਤਰ੍ਹਾਂ ਦਾ ਭੇਖ ਬਦਲ ਕੇ ਦੂਜੀ ਕਿਸਮ ਦਾ ਭੇਖ ਧਾਰਨ ਜਾਂ ਘਰ-ਬਾਰ ਦਾ ਤਿਆਗ ਕਰ ਕੇ ਜੰਗਲਾਂ-ਪਰਬਤਾਂ ਵਿਚ ਭਰਮਣ ਨਾਲ ਨਹੀਂ।

ਰੱਬ ਨਾਲ ਮਿਲਾਪ ਕਰਨ ਲਈ ਲੋਕ ਆਮ ਤੌਰ ਤੇ ਕੀ ਕਰਦੇ ਹਨ? ਕੁਝ ਲੋਕ ਇਕ ਧਰਮ ਬਦਲ ਕੇ ਦੂਜਾ ਧਾਰਨ ਕਰਨ ਉੱਤੇ ਜ਼ੋਰ ਦਿੰਦੇ ਹਨ। ਕੁਝ ਘਰ-ਬਾਰ ਦੇ ਤਿਆਗ ਦੀ ਅਤੇ ਕੁਝ ਅਨੇਕ ਕਿਸਮ ਦੇ ਹੱਠ ਕਰਮਾਂ ਦੀ ਵਕਾਲਤ ਕਰਦੇ ਹਨ। ਕੁਝ ਲੋਕ ਲੰਮੇ ਵਰਤ ਰੱਖਦੇ ਹਨ, ਕੁਝ ਚਲੀਹੇ ਕਰਦੇ ਹਨ, ਕੁਝ ਸਾਲਾਂ ਬੱਧੀ ਇਕ ਪੈਰ ਉੱਤੇ ਖੜ੍ਹੇ ਹੋ ਕੇ ਤਪ ਕਰਦੇ ਹਨ। ਕੁਝ ਧੂਣੀਆਂ ਤਪਦੇ ਹਨ, ਕੁਝ ਜਟਾਂ ਵਧਾ ਲੈਂਦੇ ਹਨ। ਕੁਝ ਹੋਰ ਕੰਨ ਪੜਵਾ ਲੈਂਦੇ ਹਨ ਅਤੇ ਹੋਰ ਅਨੇਕ ਖ਼ਾਸ ਕਿਸਮ ਦੇ ਚਿੰਨ੍ਹਾਂ, ਭੇਖਾਂ ਜਾਂ ਪਹਿਰਾਵਿਆਂ ਉੱਤੇ ਜ਼ੋਰ ਦਿੰਦੇ ਹਨ। 'ਨੀਅਤਿ ਰਾਸਿ ਕਰੇਇ' ਦੁਆਰਾ ਆਪ ਸੱਚੀ ਰੂਹਾਨੀਅਤ ਦਾ ਇਹ ਬੁਨਿਆਦੀ ਨੁਕਤਾ ਸਮਝਾ ਰਹੇ ਹਨ ਕਿ ਪ੍ਰਭੂ-ਪ੍ਰਾਪਤੀ ਦਾ ਸੰਬੰਧ ਕਿਸੇ ਤਰ੍ਹਾਂ ਦੇ ਬਾਹਰਮੁਖੀ ਜਤਨ ਨਾਲ ਨਹੀਂ,

ਨੀਅਤ, ਬਿਰਤੀ ਜਾਂ ਵਿਚਾਰਧਾਰਾ ਨਾਲ ਹੈ। ਮਨੁੱਖ ਦੀ ਬਿਰਤੀ ਹੀ ਉਸ ਦਾ ਅਸਲ ਧਰਮ ਹੈ ਅਤੇ ਉਸ ਦੀ ਬਿਰਤੀ ਹੀ ਉਸ ਦੀ ਅਸਲ ਪਛਾਣ ਹੈ। ਅਸੀਂ ਉਥੇ ਹੁੰਦੇ ਹਾਂ ਜਿੱਥੇ ਸਾਡਾ ਮਨ ਹੁੰਦਾ ਹੈ ਅਤੇ ਅਸੀਂ ਉਹੋ ਜਿਹੇ ਹੁੰਦੇ ਹਾਂ ਜਿਹੋ ਜਿਹੀ ਸਾਡੀ ਬਿਰਤੀ ਹੁੰਦੀ ਹੈ। ਜਿਹੜਾ ਵਿਅਕਤੀ ਘਰ-ਗ੍ਰਿਸਤੀ ਦਾ ਤਿਆਗ ਕਰਕੇ ਜੰਗਲਾਂ-ਪਹਾੜਾਂ ਵਿਚ ਜਾ ਬੈਠਾ ਹੈ ਪਰ ਉਹਦੇ ਮਨ ਵਿਚ ਭੋਗਾਂ ਦੀ ਲਾਲਸਾ ਹੈ ਉਹ ਭੋਗੀ ਹੈ, ਤਿਆਗੀ ਨਹੀਂ। ਜਿਹੜਾ ਵਿਅਕਤੀ ਘਰ-ਗ੍ਰਿਸਤੀ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਪੂਰੀਆਂ ਕਰ ਰਿਹਾ ਹੈ ਪਰ ਉਸ ਦਾ ਝੁਕਾਅ ਪਰਮਾਰਥ ਵਾਲੇ ਪਾਸੇ ਹੈ ਤਾਂ ਉਹ ਸੱਚਾ ਤਿਆਗੀ ਜਾਂ ਪਰਮਾਰਥੀ ਹੈ। ਕਾਮਲ ਦਰਵੇਸ਼ਾਂ ਨੇ ਖ਼ੁਦਾ ਦੀ ਯਾਦ ਨੂੰ ਹੀ ਖ਼ੁਦਾ ਦੀ ਇਬਾਦਤ ਕਿਹਾ ਹੈ। ਸਮੁੱਚੀ ਰੂਹਾਨੀਅਤ ਖ਼ੁਦਾ ਦੇ ਜ਼ਿਕਰ (ਸਿਮਰਨ) ਦੇ ਅਧਾਰ ਉੱਤੇ ਖੜ੍ਹੀ ਹੈ। ਖ਼ੁਦਾ ਨੂੰ ਯਾਦ ਕਰਨਾ ਹੀ ਖ਼ੁਦਾ ਦਾ ਸਿਮਰਨ ਹੈ ਅਤੇ ਖ਼ੁਦਾ ਦਾ ਸਿਮਰਨ ਖ਼ੁਦਾ ਦੀ ਯਾਦ ਹੈ। ਅਸੀਂ ਉਹਨੂੰ ਯਾਦ ਕਰਦੇ ਹਾਂ ਜਿਸ ਨੂੰ ਪਿਆਰ ਕਰਦੇ ਹਾਂ ਅਤੇ ਜਿਸ ਨੂੰ ਯਾਦ ਕਰਦੇ ਹਾਂ, ਉਹਦੇ ਨਾਲ ਪਿਆਰ ਪੈਦਾ ਹੋ ਜਾਂਦਾ ਹੈ। ਇਸ ਲਈ ਸੰਤ-ਮਹਾਤਮਾਂ ਸਮਝਾਉਂਦੇ ਹਨ, 'ਘਰ ਹੀ ਬੈਠਿਆ ਸਹੁ ਮਿਲੈ'— ਮਨ, ਦੁਨੀਆ ਦੇ ਪਿਆਰ ਦੀ ਥਾਂ ਰੱਬ ਦੇ ਪਿਆਰ ਦੇ ਰੰਗ ਵਿਚ ਰੰਗਿਆ ਜਾਵੇ ਤਾਂ ਘਰ ਬੈਠਿਆਂ ਹੀ ਰੱਬ ਨਾਲ ਮਿਲਾਪ ਹੋ ਜਾਂਦਾ ਹੈ। ਦੁਨੀਆ ਦਾ ਮੋਹ ਦੁਨੀਆ ਨਾਲ ਬੰਨ੍ਹਦਾ ਹੈ ਅਤੇ ਰੱਬ ਦਾ ਪ੍ਰੇਮ ਰੱਬ ਨਾਲ ਮਿਲਾਉਂਦਾ ਹੈ।

ਬਾਬਾ ਫ਼ਰੀਦ ਦੀ ਜ਼ਿੰਦਗੀ ਦੇ ਹਾਲਾਤ ਵਿਚ ਦੇਖ ਆਏ ਹਾਂ ਕਿ ਆਪ ਸ਼ਾਦੀ-ਸ਼ੁਦਾ ਅਤੇ ਕਬੀਲਦਾਰ ਦਰਵੇਸ਼ ਸਨ। ਆਪ ਨੇ ਨਾ ਖ਼ੁਦ ਕਿਸੇ ਖ਼ਾਸ ਭੇਖ ਦੀ ਮੁਥਾਜੀ ਸਵੀਕਾਰ ਕੀਤੀ ਅਤੇ ਨਾ ਹੀ ਆਪਣੇ ਮੁਰੀਦਾਂ ਨੂੰ ਕੋਈ ਖ਼ਾਸ ਭੇਖ ਅਪਨਾਉਣ ਲਈ ਕਿਹਾ। ਆਪ ਨੇ ਆਮ ਗ੍ਰਿਸਤੀਆਂ ਦੀ ਤਰ੍ਹਾਂ ਜੀਵਨ ਬਤੀਤ ਕੀਤਾ। ਆਪ ਨੇ ਸਾਫ਼-ਸੁਥਰੇ ਇਖ਼ਲਾਕ ਅਤੇ ਹੱਕ-ਹਲਾਲ ਦੀ ਕਮਾਈ ਦੇ ਨੇਮ ਦੀ ਪਾਲਣਾ ਕਰਦੇ ਹੋਏ ਕੁੱਲ-ਮਾਲਕ ਦੀ ਬੰਦਗੀ ਦਾ ਅੰਤਰਮੁਖ ਮਾਰਗ ਅਪਣਾਇਆ ਅਤੇ ਆਪਣੇ ਸੇਵਕਾਂ ਨੂੰ ਵੀ ਇਸੇ ਮਾਰਗ ਦੀ ਵਿਧੀ ਸਿਖਾਈ।

**'ਏਹ ਨ ਭਲੀ ਰੀਤਿ'**

> ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
> ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥[23]

'ਏਹ ਨ ਭਲੀ ਰੀਤਿ'— ਬਾਬਾ ਫ਼ਰੀਦ ਸਮਝਾਉਂਦੇ ਹਨ ਕਿ ਤੁਹਾਡੀ ਵਰਤਮਾਨ ਸੰਸਾਰੀਆਂ ਵਾਲੀ ਰੀਤੀ, ਬਿਰਤੀ, ਰੁਚੀ ਜਾਂ ਵਿਚਾਰਧਾਰਾ ਠੀਕ ਨਹੀਂ। ਤੁਸੀਂ ਇਸ

ਰੀਤੀ, ਬਿਰਤੀ ਜਾਂ ਸੋਚ ਨੂੰ ਬਦਲੋ। ਇਸ ਸਮੇਂ ਅਸੀਂ ਸਰੀਰ ਅਤੇ ਸੰਸਾਰ ਦੇ ਮੋਹ, ਮਿੱਤਰਾਂ-ਸੰਬੰਧੀਆਂ ਦੇ ਮੋਹ ਅਤੇ ਦੁਨੀਆ ਦੇ ਧੰਦਿਆਂ ਵਿਚ ਇਸ ਕਦਰ ਖੋ ਚੁੱਕੇ ਹਾਂ ਕਿ ਸਾਡਾ ਰੱਬ ਵੱਲ ਅਸਲੋਂ ਕੋਈ ਧਿਆਨ ਨਹੀਂ।

'ਫਰੀਦਾ ਬੇ ਨਿਵਾਜਾ ਕੁਤਿਆ'– ਆਪ ਨੇ ਨਿਪਟ ਸੰਸਾਰਕ ਅਤੇ ਮਾਇਆਵੀ ਬਿਰਤੀ ਵਾਲੇ ਵਿਅਕਤੀ ਨੂੰ 'ਬੇਨਿਵਾਜਾ ਕੁੱਤਾ' ਕਿਹਾ ਹੈ। ਕਿਸੇ ਨੂੰ ਸਭ ਤੋਂ ਵੱਡੀ ਫਿਟਕਾਰ ਪਾਉਣੀ ਹੋਵੇ ਤਾਂ ਉਹਨੂੰ 'ਨਿਖਸਮਾ ਕੁੱਤਾ' ਕਿਹਾ ਜਾਂਦਾ ਹੈ। 'ਬੇਨਿਵਾਜਾ ਕੁੱਤਾ' ਉਸ ਜੀਵ ਵੱਲ ਸੰਕੇਤ ਕਰਦਾ ਹੈ ਜੋ ਇਕ ਸੱਚੇ ਮਾਲਕ ਦਾ ਦਰ ਛੱਡ ਕੇ, ਮਾਇਆਵੀ ਜਗਤ ਦੀ ਦਰ-ਦਰ ਦੀ ਭਟਕਣਾ ਦਾ ਸ਼ਿਕਾਰ ਹੈ। ਇਕ ਮਹਾਤਮਾ ਕਹਿੰਦੇ ਹਨ, 'ਜੇ ਕੁੱਤਾ ਦਰ ਦਰ ਫਿਰੇ, ਦਰ ਦਰ ਦੂਰ-ਦੂਰ ਹੋਇ। ਜੋ ਇਕ ਦਰ ਕਾ ਹੋਇ ਰਹੇ, ਦੂਰ ਦੂਰ ਕਾਹੇ ਹੋਏ॥'[24] ਇਸ ਲਈ ਬਾਬਾ ਫ਼ਰੀਦ ਚੇਤਾਵਨੀ ਦਿੰਦੇ ਹਨ ਕਿ ਤੁਸੀਂ ਸੰਸਾਰ ਦੀ ਦਰ-ਦਰ ਦੀ ਭਟਕਣਾ ਤੱਜ ਕੇ ਕੇਵਲ ਇਕ ਕੁੱਲ-ਮਾਲਕ ਦੀ ਸ਼ਰਨ ਲਵੋ ਅਤੇ ਆਪਣਾ ਧਿਆਨ ਉਸ ਦੀ ਬੰਦਗੀ ਵਿਚ ਲਾਓ।

'ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ'– ਆਪ ਇਕ ਸ਼ਲੋਕ ਦੁਆਰਾ ਤਾੜਨਾ ਕਰ ਆਏ ਹਨ, 'ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥ ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥'[25] ਆਪ ਦਾ ਭਾਵ ਹੈ ਕਿ ਜਿਸ ਵਿਅਕਤੀ ਕੋਲ਼ ਰੱਬ ਦੀ ਬੰਦਗੀ ਲਈ ਏਨਾ ਵਕਤ ਵੀ ਨਹੀਂ ਕਿ ਉਹ ਘੱਟੋ-ਘੱਟ ਪੰਜ ਵਕਤ ਦੀ ਨਮਾਜ਼ ਹੀ ਅਦਾ ਕਰ ਲਵੇ, ਉਹ ਨਿਪਟ ਸੰਸਾਰੀ, ਦੁਨੀਆਦਾਰ ਜਾਂ ਮਨਮੁਖ ਹੈ, ਰੱਬ ਦਾ ਭਗਤ ਨਹੀਂ। ਉਸ ਨੂੰ ਇਹ ਰੀਤ ਜਾਂ ਬਿਰਤੀ ਬਦਲਣੀ ਚਾਹੀਦੀ ਹੈ ਅਤੇ ਕੁੱਲ-ਮਾਲਕ ਦੇ ਸੱਚੇ ਭਗਤਾਂ ਵਾਲੀ ਰੀਤ ਅਪਨਾਉਣੀ ਚਾਹੀਦੀ ਹੈ, ਜੋ ਦਮ-ਦਮ ਉਸ ਦੀ ਬੰਦਗੀ ਵਿਚ ਲੱਗੇ ਰਹਿੰਦੇ ਹਨ।

**'ਸੁਬਹ ਨਿਵਾਜ ਗੁਜਾਰਿ'**

ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥[26]

'ਉਠੁ ਫਰੀਦਾ'– ਆਪ ਨਸੀਹਤ ਕਰਦੇ ਹਨ ਕਿ ਭਲਿਆ ਲੋਕਾ, ਤੂੰ ਸਾਰੀ ਰਾਤ ਘੁਰਾੜੇ ਮਾਰ ਕੇ ਬਿਤਾ ਦਿੱਤੀ ਹੈ, ਸਵੇਰ-ਸਾਰ ਤਾਂ ਮਾਲਕ ਦੀ ਬੰਦਗੀ ਲਈ ਉਠ। 'ਉਜੂ ਸਾਜਿ'– ਉਜੂ, 'ਵਜ਼ੂ' ਦਾ ਬਦਲਿਆ ਹੋਇਆ ਰੂਪ ਹੈ ਜਿਸ ਦਾ ਅਰਥ ਹੈ ਪੰਜ-ਇਸ਼ਨਾਨਾ। ਭਾਰਤ ਵਿਚ ਪਾਣੀ ਦੀ ਬਹੁਤਾਤ ਹੈ, ਇਸ ਲਈ ਭਾਰਤੀ ਧਰਮਾਂ ਵਿਚ ਸਵੇਰ-ਸਾਰ ਸਾਵਧਾਨ ਜਾਂ ਸੁਚੇਤ ਹੋ ਕੇ ਰੱਬ ਦੀ ਭਗਤੀ ਕਰਨ ਲਈ

ਇਸ਼ਨਾਨ ਉੱਤੇ ਜ਼ੋਰ ਦਿੱਤਾ ਜਾਂਦਾ ਹੈ। ਅਰਬ ਦੇਸ਼ਾਂ ਵਿਚ ਪਾਣੀ ਦੀ ਕਿੱਲਤ (ਘਾਟ) ਹੈ, ਇਸ ਲਈ ਹੱਥ, ਪੈਰ, ਮੂੰਹ ਧੋ ਕੇ ਰੱਬ ਦੀ ਇਬਾਦਤ ਵਿਚ ਲੱਗਣ ਲਈ ਕਿਹਾ ਜਾਂਦਾ ਹੈ। ਪਾਣੀ ਨਾ ਮਿਲਣ ਦੀ ਸੂਰਤ ਵਿਚ ਮਿੱਟੀ ਜਾਂ ਰੇਤ ਨਾਲ ਵੁਜ਼ੂ ਕਰ ਲਿਆ ਜਾਂਦਾ ਹੈ। ਭਾਵ ਕੇਵਲ ਸੁਸਤੀ ਦੂਰ ਕਰਨ, ਸੁਚੇਤ ਹੋਣ ਅਤੇ ਮਨ ਨੂੰ ਨੀਂਦ ਅਤੇ ਦੁਨੀਆ ਦੇ ਧੰਦਿਆਂ ਵਿੱਚੋਂ ਕੱਢ ਕੇ ਕੁੱਲ-ਮਾਲਕ ਦੀ ਭਗਤੀ ਵਿਚ ਲਾਉਣ ਦਾ ਹੈ। ਨਾ ਵੁਜ਼ੂ ਅੰਤ ਹੈ ਨਾ ਪੂਰਾ ਇਸ਼ਨਾਨ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, 'ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ॥'[27] ਨਿਰਮਲ ਹਿਰਦੇ ਵਾਲੇ ਵਿਅਕਤੀ ਦੀ ਬਿਨਾਂ ਨਹਾਉਣ ਦੇ ਕੀਤੀ ਬੰਦਗੀ ਵੀ ਮੁਬਾਰਕ ਹੈ, ਪਰ ਜਿਸ ਦੀ ਨੀਯਤ ਸਾਫ਼ ਨਹੀਂ, ਉਸ ਵਿਅਕਤੀ ਦਾ ਵੁਜ਼ੂ ਜਾਂ ਇਸ਼ਨਾਨ ਵੀ ਕੋਈ ਲਾਭ ਨਹੀਂ ਪਹੁੰਚਾ ਸਕਦਾ। ਵੁਜ਼ੂ, ਇਸ਼ਨਾਨ, ਨਮਾਜ਼ ਆਦਿ ਦਾ ਅਸਲ ਭਾਵ ਅਤੇ ਮੰਤਵ ਮਨ ਨੂੰ ਸੰਸਾਰ ਵੱਲੋਂ ਮੋੜਨਾ ਅਤੇ ਬਿਰਤੀ ਨੂੰ ਪਰਮਾਰਥੀ ਬਣਾਉਣਾ ਹੈ। ਇਹ ਸਾਧਨ ਹਨ, ਮੰਜ਼ਲ ਨਹੀਂ।

**ਕਬਰ, ਅਜ਼ਰਾਈਲ ਅਤੇ ਦੋਜ਼ਖ਼**

ਬਾਬਾ ਫ਼ਰੀਦ ਆਦਿ ਸੂਫ਼ੀ ਦਰਵੇਸ਼ਾਂ ਅਤੇ ਦੂਸਰੇ ਸੰਤਾਂ ਦੇ ਕਲਾਮ ਵਿਚ ਜੀਵ ਨੂੰ ਮੌਤ ਤੋਂ ਬਾਦ ਕਬਰਾਂ ਵਿਚ ਦੱਬੇ ਜਾਣ, ਨਰਕਾਂ ਵਿਚ ਭੇਜੇ ਜਾਣ ਅਤੇ ਅਜ਼ਰਾਈਲ ਫ਼ਰਿਸ਼ਤੇ ਆਦਿ ਵੱਲ ਸੰਕੇਤ ਮਿਲਦੇ ਹਨ। ਜਿਵੇਂ:

1. ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥
   ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥
   ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ॥[28]
2. ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥
   ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥[29]
3. ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ॥
   ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ॥[30]

ਅਜਿਹੇ ਸਭ ਸੰਕੇਤਾਂ ਦਾ ਅਸਲ ਮੰਤਵ ਵੀ ਮਨੁੱਖ ਨੂੰ ਕਰਮ ਅਤੇ ਫਲ ਦੇ ਨੇਮ ਦੀ ਅੱਟਲਤਾ ਸਮਝਾਉਂਦੇ ਹੋਏ ਰੱਬ ਦੀ ਭਗਤੀ ਦੀ ਪ੍ਰੇਰਨਾ ਦੇਣਾ ਹੈ। ਸ਼ਲੋਕ 97 ਵਿਚ ਰੂਹਾਂ ਨੂੰ ਮੌਤ ਤੋਂ ਬਾਦ ਕਬਰਾਂ ਦੇ ਵਸੇਬੇ ਦਾ ਡਰ ਦੇ ਕੇ ਕੀ ਉਪਦੇਸ਼ ਦਿੱਤਾ ਗਿਆ ਹੈ? 'ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ॥' ਦਰਵੇਸ਼ ਰੱਬ ਦੀ ਭਗਤੀ ਦਾ ਉਪਦੇਸ਼ ਦੇ ਰਿਹਾ ਹੈ ਕਿਉਂਕਿ ਮੌਤ ਤੇਜ਼ੀ ਨਾਲ ਦੌੜੀ ਆ ਰਹੀ ਹੈ। ਕਬੀਰ ਸਾਹਿਬ ਅਨੁਸਾਰ, 'ਹਾੜ ਜਰੈ ਜਿਉਂ ਲਾਕੜੀ, ਕੇਸ ਜਰੈ ਜਿਉਂ ਘਾਸ। ਸਭ ਜਗ ਜਰਤਾ ਦੇਖਿ ਕਰਿ, ਭਏ ਕਬੀਰ ਉਦਾਸ॥'[31] 'ਲਕੜੀ ਕਹੈ ਲੋਹਾਰ ਸੋਂ, ਤੂ

ਮਤਿ ਜਾਰੇ ਮੋਹਿ। ਏਕ ਦਿਨ ਐਸਾ ਹੋਏਗਾ, ਮੈਂ ਜਾਰੋਂਗੀ ਤੋਹਿ॥[32] ਆਪ ਨੇ ਮੌਤ ਤੋਂ ਬਾਅਦ ਅੱਗ ਵਿਚ ਸਾੜੇ ਜਾਣ ਦੀ ਯਾਦ ਦੁਆਰਾ ਜੀਵ ਨੂੰ ਰੱਬ ਦੀ ਭਗਤੀ ਬਾਰੇ ਸੁਚੇਤ ਹੋਣ ਦਾ ਸੰਦੇਸ਼ ਦਿੱਤਾ ਹੈ। ਮੁਹਾਵਰਾ ਇਸਲਾਮੀ ਹੋਵੇ ਜਾਂ ਹਿੰਦੂ ਧਰਮ ਵਾਲਾ, ਫ਼ਰੀਦ ਅਤੇ ਕਬੀਰ ਦੋਹਾਂ ਫ਼ਕੀਰਾਂ ਦਾ ਅਸਲ ਮੰਤਵ ਜੀਵ ਨੂੰ ਅਗਿਆਨਤਾ ਦੀ ਨੀਂਦ ਤੋਂ ਬੇਦਾਰ (ਜਗਾਉਣ) ਕਰਨ ਦਾ ਹੈ।

ਅਜ਼ਰਾਈਲ ਫ਼ਰਿਸ਼ਤੇ ਅਤੇ ਦੋਜ਼ਖ਼ ਦਾ ਜ਼ਿਕਰ ਬਾਬਾ ਫ਼ਰੀਦ ਨੇ ਹੀ ਨਹੀਂ ਗੁਰੂ ਅਰਜਨ ਦੇਵ ਜੀ ਨੇ ਵੀ ਕੀਤਾ ਹੈ, ਜਿਵੇਂ:

ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥[33]

ਅਜ਼ਰਾਈਲ ਹਰ ਜੀਵ ਤੋਂ ਕੀਤੇ ਹੋਏ ਕਰਮਾਂ ਦਾ ਲੇਖਾ ਮੰਗਦਾ ਹੈ। ਉਹ ਪਾਪੀ ਜੀਵਾਂ ਨੂੰ ਫੜ ਕੇ ਕੋਂਹਦਾ ਅਤੇ ਨਰਕਾਂ ਵਿਚ ਪਾਉਂਦਾ ਹੈ। ਇਸ ਤੋਂ ਉਲਟ:

ਖੁਦਿ ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ॥
ਦਿਨਸੁ ਰੈਣਿ ਜਿ ਤੁਧੁ ਅਰਾਧੇ ਸੋ ਕਿਉ ਦੋਜਕਿ ਜਾਇ॥
ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ॥
ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ॥[34]

ਭਾਵ ਹੇ ਸੰਸਾਰ ਦੇ ਸਿਰਜਣਹਾਰ ਦਿਆਲੂ ਪ੍ਰਭੂ, ਜਿਹੜਾ ਜੀਵ ਦਿਨ-ਰਾਤ ਤੇਰੀ ਭਗਤੀ ਵਿਚ ਲੱਗਾ ਹੋਇਆ ਹੈ, ਉਹ ਨਰਕ ਵਿਚ ਕਿਵੇਂ ਜਾ ਸਕਦਾ ਹੈ? ਜਿਸ ਜੀਵ ਨੇ ਤੇਰਾ ਆਸਰਾ ਲਿਆ ਹੋਇਆ ਹੈ, ਅਜ਼ਰਾਈਲ ਉਸ ਦਾ ਦੋਸਤ ਬਣ ਜਾਂਦਾ ਹੈ ਕਿਉਂਕਿ ਤੇਰੇ ਦਰਸ਼ਨ ਕਰਨ ਵਾਲੇ ਜੀਵ ਦੇ ਸਭ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।

ਨਾ ਬਾਬਾ ਫ਼ਰੀਦ ਕਿਸੇ ਖ਼ਾਸ ਸ਼ਰੀਅਤ ਦਾ ਪ੍ਰਚਾਰ ਕਰ ਰਹੇ ਹਨ, ਨਾ ਹੀ ਗੁਰੂ ਸਾਹਿਬ। ਦੋਵੇਂ ਪੂਰਨ ਸੰਤ ਸਿਰਫ਼ ਇਸ ਗੱਲ ਉੱਤੇ ਜ਼ੋਰ ਦੇ ਰਹੇ ਹਨ ਕਿ ਰੱਬ ਦੀ ਭਗਤੀ ਨੂੰ ਵਿਸਾਰਨ ਵਾਲੇ ਪ੍ਰਾਣੀ ਨਰਕਾਂ ਦੇ ਦੁਖ ਭੋਗਦੇ ਹਨ ਜਦ ਕਿ ਰੱਬ ਦੇ ਸੱਚੇ ਭਗਤ ਪਰਮੇਸ਼ਰ ਪ੍ਰਾਪਤੀ ਦੇ ਸੱਚੇ ਸੁਖ ਦੇ ਭਾਗੀ ਬਣਦੇ ਹਨ। ਅਸਲ ਮੰਤਵ ਜੀਵ ਨੂੰ ਪਰਮਾਰਥੀ ਬਣਾਉਣ ਦਾ ਹੈ।

ਸੂਫ਼ੀ ਦਰਵੇਸ਼ਾਂ ਨੇ ਆਮ ਤੌਰ ਤੇ ਰੂਹਾਨੀ ਤਰੱਕੀ ਨੂੰ ਚਾਰ ਪੜਾਵਾਂ ਵਿਚ ਵੰਡਿਆ ਹੈ— ਸ਼ਰੀਅਤ, ਤਰੀਕਤ, ਮਾਰਫ਼ਤ ਅਤੇ ਹਕੀਕਤ। ਸੂਫ਼ੀ ਦਰਵੇਸ਼ ਸਾਈਂ ਬੁੱਲ੍ਹੇਸ਼ਾਹ ਦਾ ਕਲਾਮ ਹੈ:

ਸ਼ਰੀਅਤ ਸਾਡੀ ਮਾਈ ਹੈ ਤਰੀਕਤ ਸਾਡੀ ਦਾਈ ਹੈ।
ਅਗੋਂ ਹੱਕ ਹਕੀਕਤ ਆਈ ਹੈ ਅਤੇ ਮਾਰਫ਼ਤੋਂ ਕੁਝ ਪਾਇਆ ਹੈ।[35]

ਸ਼ਰੀਅਤ ਅਤੇ ਤਰੀਕਤ ਮਨੁੱਖ ਦੇ ਅੰਦਰ ਪਰਮਾਰਥੀ ਬਿਰਤੀ ਅਤੇ ਸਦਾਚਾਰਕ ਗੁਣਾਂ ਦੇ ਨਿਰਮਾਣ ਲਈ ਹਨ। ਬਾਬਾ ਫ਼ਰੀਦ ਨੇ ਆਪਣੇ ਕਲਾਮ ਵਿਚ ਪੰਜੇ ਵਕਤ ਨਮਾਜ਼ ਗੁਜ਼ਾਰਨ ਦੇ ਨਾਲ਼ ਨਾਲ਼, ਬੁਰੇ ਦਾ ਭਲਾ ਕਰਨ, ਮਨ ਵਿਚ ਗੁੱਸਾ ਨਾ ਕਰਨ, ਸਬਰ-ਸ਼ੁਕਰ ਤੋਂ ਕੰਮ ਲੈਣ, ਆਪਣੀ ਹੱਕ-ਹਲਾਲ ਦੀ ਕਮਾਈ ਦੂਜਿਆਂ ਨਾਲ ਵੰਡ ਕੇ ਖਾਣ, ਸੱਚੇ ਧਰਮ ਦੀ ਪਾਲਣਾ ਕਰਨ, ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿਣ ਆਦਿ ਬਹੁਤ ਸਾਰੇ ਨੇਕ ਅਮਲਾਂ ਉੱਤੇ ਵੀ ਜ਼ੋਰ ਦਿੱਤਾ ਹੈ, ਜਿਨ੍ਹਾਂ ਬਾਰੇ ਅਗਲੇ ਅਧਿਆਇ ਵਿਚ ਵਧੇਰੇ ਵਿਸਥਾਰ ਨਾਲ ਵਿਚਾਰ ਕੀਤਾ ਗਿਆ ਹੈ। ਇਹ ਸਭ ਗੁਣ ਤਰੀਕਤ ਜਾਂ ਇਖ਼ਲਾਕ ਦੀ ਸਫ਼ਾਈ ਦਾ ਅੰਗ ਹਨ।

'ਮਾਰਫ਼ਤ' ਦਾ ਅਰਥ ਕਾਮਲ ਦਰਵੇਸ਼ਾਂ ਦੁਆਰਾ ਪਰਚਾਰੇ ਗਏ ਰੂਹਾਨੀ ਆਦਰਸ਼ ਦੀ ਨਿੱਜੀ ਪ੍ਰਾਪਤੀ ਹੈ। ਇਸ ਨੂੰ ਨਿੱਜੀ ਅਨੁਭਵ ਜਾਂ ਜ਼ਾਤੀ-ਮੁਸ਼ਾਹਿਦਾ ਵੀ ਕਿਹਾ ਜਾਂਦਾ ਹੈ।

ਨਿੱਜੀ ਅਭਿਆਸ ਦੁਆਰਾ ਆਪਣੀ ਆਤਮਾ ਨੂੰ ਪਰਮਾਤਮਾ ਵਿਚ ਅਭੇਦ ਕਰਨਾ, ਹਕੀਕਤ ਦੀ ਅਵਸਥਾ ਪ੍ਰਾਪਤ ਕਰਨਾ ਹੈ। ਮਾਰਫ਼ਤ ਦੀ ਅਵਸਥਾ ਵਿਚ ਸਾਧਕ ਨੂੰ ਅੰਦਰ ਕਈ ਰੂਹਾਨੀ ਅਨੁਭਵ ਹੁੰਦੇ ਹਨ ਪਰ ਜਦ ਤਕ ਉਸ ਦਾ ਰੱਬ ਨਾਲ ਵਸਾਲ ਨਹੀਂ ਹੋ ਜਾਂਦਾ, ਉਸ ਦਾ ਅਭਿਆਸ ਜਾਰੀ ਰਹਿੰਦਾ ਹੈ। ਹਰ ਕਾਮਲ ਦਰਵੇਸ਼ ਆਪਣੇ ਪੈਰੋਕਾਰਾਂ ਨੂੰ ਮਾਰਫ਼ਤ ਦੀ ਪੌੜੀ ਦੁਆਰਾ ਹਕੀਕਤ ਦੀ ਮੰਜ਼ਲ ਉੱਤੇ ਪਹੁੰਚਾਉਣ ਦਾ ਜਤਨ ਕਰਦਾ ਹੈ।

ਸ਼ਰੀਅਤਾਂ ਸਭ ਧਰਮਾਂ ਦੀਆਂ ਜੁਦਾ-ਜੁਦਾ ਹਨ ਪਰ ਸਦਾਚਾਰਕ ਅਤੇ ਰੂਹਾਨੀ ਅਧਾਰ ਸਭ ਧਰਮਾਂ ਦਾ ਸਾਂਝਾ ਹੈ। ਸੰਸਾਰ ਦੇ ਸਭ ਧਰਮ ਸੱਚ, ਖਿਮਾ, ਨਿਮਰਤਾ, ਸੇਵਾ, ਤਿਆਗ, ਅਹਿੰਸਾ ਅਤੇ ਸਦਾਚਾਰ ਦੀ ਨਿਰਮਲਤਾ ਆਦਿ ਉੱਤੇ ਜ਼ੋਰ ਦਿੰਦੇ ਹਨ। ਇਸੇ ਤਰ੍ਹਾਂ ਸੰਸਾਰ ਦੇ ਸਭ ਕਾਮਲ ਦਰਵੇਸ਼ ਰੱਬ ਦੇ ਇਸ਼ਕ ਅਤੇ ਅੰਤਰਮੁਖ ਰੂਹਾਨੀ ਅਭਿਆਸ ਦੁਆਰਾ ਰੂਹ ਨੂੰ ਰੱਬ ਵਿਚ ਅਭੇਦ ਕਰਨ ਦਾ ਸਾਂਝਾ ਸੰਦੇਸ਼ ਦਿੰਦੇ ਹਨ। ਉਹ ਸਮਝਾਉਂਦੇ ਹਨ ਕਿ ਜੀਵ ਦਾ ਅਸਲ ਭਲਾ ਸ਼ਰੀਅਤ ਜਾਂ ਤਰੀਕਤ ਤੱਕ ਅਟਕੇ ਰਹਿਣ ਵਿਚ ਨਹੀਂ, ਨਿੱਜੀ ਅਭਿਆਸ ਦੁਆਰਾ ਰੂਹ ਨੂੰ ਰੱਬ ਵਿਚ ਲੀਨ ਕਰਨ ਵਿਚ ਹੈ।

ਬਾਬਾ ਫ਼ਰੀਦ ਨੇ ਪਰਮਾਰਥੀ ਸਫ਼ਰ ਸ਼ਰੀਅਤ ਤੋਂ ਸ਼ੁਰੂ ਕਰ ਕੇ, ਤਰੀਕਤ, ਮਾਰਫ਼ਤ ਅਤੇ ਹਕੀਕਤ ਦੀਆਂ ਮੰਜ਼ਲਾਂ ਤੈਅ ਕੀਤੀਆਂ। ਆਪ ਕਹਿੰਦੇ ਹਨ, 'ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥'[36] ਭਾਵ ਖ਼ੁਦਾ ਦੀ ਬੰਦਗੀ ਦੁਆਰਾ ਆਪ ਦਾ ਖ਼ੁਦਾ ਨਾਲ ਵਸਾਲ ਹੋ ਗਿਆ। ਆਪ ਉਪਦੇਸ਼ ਕਰਨਾ ਚਾਹੁੰਦੇ ਹਨ ਕਿ ਸ਼ਰੀਅਤ ਤੋਂ ਯਥਾਯੋਗ ਲਾਭ ਉਠਾਉਂਦੇ ਹੋਏ ਅਤੇ ਆਪਣੇ ਅੰਦਰ ਸਦਾਚਾਰਕ ਨਿਰਮਲਤਾ

ਧਾਰਨ ਕਰਦੇ ਹੋਏ ਅਮਲੀ ਰੂਹਾਨੀ ਸਾਧਨਾ ਦੁਆਰਾ ਰੂਹ ਨੂੰ ਖ਼ੁਦਾ ਵਿਚ ਜਜ਼ਬ ਕਰਨ ਲਈ ਹੰਭਲਾ ਮਾਰਨਾ ਚਾਹੀਦਾ ਹੈ।

**ਬਾਬਾ ਫ਼ਰੀਦ ਦਾ ਜੀਵਨ**

ਪੁਸਤਕ ਦੇ ਅਰੰਭ ਵਿਚ ਦਿੱਤੇ ਗਏ ਬਾਬਾ ਫ਼ਰੀਦ ਦੇ ਜੀਵਨ-ਬਿਰਤਾਂਤ ਨੂੰ ਮੁੱਖ ਰੱਖੀਏ ਤਾਂ ਉਪਰੋਕਤ ਸਾਰੇ ਭਾਵਾਂ ਨੂੰ ਬਹੁਤ ਆਸਾਨੀ ਨਾਲ ਅਤੇ ਬਹੁਤ ਸੁੰਦਰ ਢੰਗ ਨਾਲ ਸਮਝ ਸਕਦੇ ਹਾਂ।

ਬਾਬਾ ਫ਼ਰੀਦ ਦੀ ਸਾਰੀ ਜ਼ਿੰਦਗੀ ਇਕ ਲੰਮੀ ਨਮਾਜ਼ ਸੀ। ਆਪ ਦੀ ਰੂਹ ਇਕ ਵਾਰ ਅੱਲਾ ਤਾਅਲਾ ਦੇ ਸਜਦੇ ਵਿਚ ਗਈ ਅਤੇ ਸਦਾ ਲਈ ਇਸ ਸਜਦੇ ਵਿਚ ਲੀਨ ਹੋ ਗਈ।

ਬਾਬਾ ਫ਼ਰੀਦ ਜੀਭਾ ਦੁਆਰਾ ਬੋਲੇ ਜਾਣ ਵਾਲੇ ਸਿਫ਼ਾਤੀ ਕਲਮੇ ਤੋਂ ਸ਼ੁਰੂ ਹੋ ਕੇ ਇਸਮੇ-ਆਜ਼ਮ (ਅਨਹਦ-ਸ਼ਬਦ) ਦੇ ਸਦਾ ਜਾਰੀ ਰਹਿਣ ਵਾਲੇ ਜ਼ਾਤੀ ਕਲਮੇ ਨਾਲ ਜਾ ਜੁੜੇ।

ਬਾਬਾ ਫ਼ਰੀਦ ਦਾ ਸਾਰਾ ਜੀਵਨ ਹੀ ਇਕ ਲੰਮਾ ਰੋਜ਼ਾ ਸੀ। ਇਸ ਦਾ ਅਰੰਭ ਰੋਜ਼ਾ-ਏ-ਸ਼ਿਕਮ ਭਾਵ ਪੇਟ ਦਾ ਵਰਤ ਸੀ ਅਤੇ ਇਸ ਦੀ ਇੰਤਹਾ ਰੋਜ਼ਾ-ਏ-ਨਫ਼ਸ ਭਾਵ ਮਨ ਦਾ ਵਰਤ ਸੀ। ਆਪ ਨੇ ਕਦੇ ਖਾਣ ਲਈ ਨਾ ਖਾਧਾ, ਸਿਰਫ਼ ਇਬਾਦਤ ਲਈ ਰੁੱਖਾ-ਮਿੱਸਾ ਖਾ ਕੇ ਕਨਾਇਤ (ਸਬਰ) ਕੀਤੀ ਅਤੇ ਜੀਵਨ-ਭਰ ਨਫ਼ਸ ਦੇ ਕੁੱਤੇ ਅੱਗੇ ਵਿਸ਼ਿਆਂ ਦੀ ਇਕ ਬੁਰਕੀ ਵੀ ਨਾ ਸੁੱਟੀ।

ਬਾਬਾ ਫ਼ਰੀਦ ਜ਼ਕਾਤ (ਦਾਨ) ਦੀ ਮੂਰਤ ਸੀ। ਇਸ ਦਰਵੇਸ਼ ਨੇ ਆਪਣਾ ਸਭ ਕੁਝ ਅਤੇ ਆਪਣਾ ਆਪਾ ਖ਼ੁਦਾ ਅਤੇ ਉਸ ਦੀ ਮਖ਼ਲੂਕ ਦੀ ਭੇਟ ਚੜ੍ਹਾ ਦਿੱਤਾ।

ਬਾਬਾ ਫ਼ਰੀਦ ਬਾਹਰੋਂ ਹੱਜ ਉੱਤੇ ਨਾ ਜਾ ਸਕੇ ਪਰ ਆਪ ਦਾ ਹਰ ਸੁਆਸ ਰੱਬ ਦੀ ਹਜ਼ੂਰੀ ਦੇ ਹੱਜ ਵਿਚ ਗੁਜ਼ਰਦਾ ਸੀ।

ਬਾਬਾ ਫ਼ਰੀਦ ਦੀ ਕੁਰਾਨ ਸ਼ਰੀਫ਼ ਪ੍ਰਤੀ ਸ਼ਰਧਾ ਰੂਹੀ ਸੀ, ਰਸਮੀ ਨਹੀਂ। ਆਪ ਆਪਣੀ ਹਰ ਗੱਲ ਇਸ ਇਲਾਹੀ-ਕਿਤਾਬ ਦੀਆਂ ਆਇਤਾਂ ਦੀ ਮਦਦ ਨਾਲ ਸਮਝਾਉਂਦੇ ਸਨ ਪਰ ਨਾਲ ਹੀ ਕਾਮਲ ਸੂਫ਼ੀ ਦਰਵੇਸ਼ਾਂ ਦੇ ਜੀਵਨ ਅਤੇ ਕਲਾਮ ਨੂੰ ਵੀ ਆਪਣੇ ਉਪਦੇਸ਼ ਦਾ ਪੂਰਕ ਬਣਾਉਂਦੇ ਸਨ।

ਬਾਬਾ ਫ਼ਰੀਦ ਹਜ਼ਰਤ ਮੁਹੰਮਦ ਸਾਹਿਬ ਦੇ ਜੀਵਨ ਨੂੰ ਨਮੂਨੇ ਦਾ ਜੀਵਨ ਸਵੀਕਾਰ ਕਰਦੇ ਹੋਏ, ਗੱਲ-ਗੱਲ ਤੇ ਉਨ੍ਹਾਂ ਦੀ ਉੱਚੀ-ਸੁੱਚੀ ਰਹਿਣੀ ਦੀਆਂ ਉਦਾਹਰਣਾਂ ਦਿੰਦੇ ਸਨ। ਇਸ ਦੇ ਨਾਲ ਹੀ ਆਪ ਨੇ ਆਪਣੇ ਮੁਰਸ਼ਦ ਦੀ ਅਮਲੀ ਰੂਹਾਨੀ ਅਗਵਾਈ ਵਿਚ ਨਿੱਜੀ ਰੂਹਾਨੀ ਅਭਿਆਸ ਦੁਆਰਾ ਖ਼ੁਦ ਵੀ ਪੂਰਨਤਾ

ਦੀ ਪ੍ਰਾਪਤੀ ਲਈ ਸਫਲ ਹੰਭਲਾ ਮਾਰਿਆ ਅਤੇ ਚੋਲ਼ਾ ਤਿਆਗਣ ਤੋਂ ਪਹਿਲੋਂ ਹਜ਼ਰਤ ਨਿਜ਼ਾਮੁੱਦੀਨ ਔਲੀਆ ਨੂੰ ਆਪਣਾ ਉਤਰਾਧਿਕਾਰੀ ਥਾਪਿਆ ਕਿਉਂਕਿ ਆਪ ਆਪਣੇ ਵਕਤ ਦੇ ਕਾਮਲ ਮੁਰਸ਼ਦ ਦੀ ਅਮਲੀ ਅਗਵਾਈ ਨੂੰ ਨਿਜਾਤ ਦਾ ਅਸਲ ਸਾਧਨ ਮੰਨਦੇ ਸਨ।

ਬਾਬਾ ਫ਼ਰੀਦ ਦਾ ਜਹਾਦ (ਧਰਮ-ਯੁੱਧ) ਵੀ ਨਿਰਾਲਾ ਸੀ। ਇਹ ਜਹਾਦ ਜਾਂ ਧਰਮ-ਯੁੱਧ ਬਾਹਰਲੇ ਕਾਫ਼ਰਾਂ ਵਿਰੁੱਧ ਨਹੀਂ, ਅੰਦਰ ਬੈਠੇ ਨਫ਼ਸ ਰੂਪੀ ਕਾਫ਼ਰ ਦੇ ਵਿਰੁੱਧ ਸੀ। ਬਾਬਾ ਸਾਹਿਬ ਦੀ ਨਜ਼ਰ ਬਾਹਰਲੀ ਫ਼ਾਨੀ ਹਕੂਮਤ ਉੱਤੇ ਨਹੀਂ, ਅੰਦਰਲੀ ਲਾਫ਼ਾਨੀ ਸਲਤਨਤ ਉੱਤੇ ਸੀ। ਕੁਰਾਨ ਸ਼ਰੀਫ਼ ਵਿਚ ਆਉਂਦਾ ਹੈ ਕਿ ਓ ਮੋਮਨੋ ਜਦ ਤੁਹਾਡਾ ਦੁਸ਼ਮਣਾਂ ਦੇ ਟੋਲੇ ਨਾਲ ਸਾਹਮਣਾ ਹੋ ਜਾਵੇ ਤਾਂ ਪੈਰ ਪੱਕੇ ਰੱਖੋ ਅਤੇ ਬਾਰ-ਬਾਰ ਰੱਬ ਨੂੰ ਯਾਦ ਕਰੋ ਤਾਂ ਜੋ ਤੁਹਾਨੂੰ ਜਿੱਤ ਹਾਸਲ ਹੋ ਜਾਵੇ।[37] ਸੂਫ਼ੀ ਦਰਵੇਸ਼ ਇਸਦੇ ਇਹ ਅਰਥ ਕਰਦੇ ਹਨ ਕਿ ਜਦ ਤੁਹਾਡੇ ਉੱਤੇ ਨਫ਼ਸ (ਅਨ-ਨਫ਼ਸ-ਅਲ-ਅੰਮਾਰਾਹ) ਦਾ ਹੱਲਾ ਹੋ ਜਾਵੇ ਅਰਥਾਤ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਰੂਪੀ ਦੁਸ਼ਮਣ ਰੂਹ ਨੂੰ ਘੇਰ ਲੈਣ ਤਾਂ ਤੁਸੀਂ ਰੱਬ ਦੇ ਨਾਂ ਦੇ ਜ਼ਿਕਰ ਦੇ ਸਹਾਰੇ ਇਨ੍ਹਾਂ ਉੱਤੇ ਜਿੱਤ ਹਾਸਲ ਕਰੋ। ਇਸ ਨੂੰ ਹੀ ਅਲ-ਜਹਾਦ-ਅਲ ਅਸਗਰ (ਛੋਟੇ ਜਹਾਦ) ਤੋਂ ਅਲ-ਜਹਾਦ-ਅਲ-ਅਕਬਰ (ਵੱਡੇ ਜਹਾਦ) ਵੱਲ ਰੁਖ਼ ਕਰਨ ਦਾ ਨਾਂ ਦਿੱਤਾ ਗਿਆ ਹੈ। ਸੂਫ਼ੀ ਦਰਵੇਸ਼ ਸ਼ੇਖ਼ ਸ਼ਰਫ਼ੁੱਦੀਨ ਅਨੁਸਾਰ ਹਰ ਕਿਸਮ ਦੀ ਬੁਰਾਈ ਦੀ ਜੜ੍ਹ ਨਫ਼ਸ (ਮਨ) ਹੈ। ਗ਼ੈਰ-ਮੁਸਲਿਮ ਲੋਕਾਂ ਜਾਂ ਕਾਫ਼ਰਾਂ ਨਾਲ ਕੀਤੀ ਜੰਗ ਸੱਚਾ ਜਹਾਦ ਨਹੀਂ, ਨਫ਼ਸ-ਏ-ਕਾਫ਼ਰ ਵਿਰੁਧ ਲੜੀ ਜੰਗ ਹੀ ਸੱਚਾ ਜਹਾਦ ਹੈ।*

ਹਦੀਸ ਵਿਚ ਆਉਂਦਾ ਹੈ ਕਿ ਮੈਂ ਚਾਹੁੰਦਾ ਹਾਂ ਕਿ ਤੇਰਾ ਜ਼ਿਕਰ ਕਰਦਾ ਹੀ ਜੀਵਾਂ ਅਤੇ ਤੇਰਾ ਜ਼ਿਕਰ ਕਰਦਾ ਹੀ ਮਰ ਜਾਵਾਂ। ਹਜ਼ਰਤ ਮੁਹੰਮਦ ਦੇ ਸਾਥੀਆਂ ਨੇ ਪੁੱਛਿਆ, "ਕੀ ਕਾਫ਼ਰਾਂ ਦੇ ਵਿਰੁਧ ਲੜਨਾ ਇਹੋ ਦਰਜਾ ਨਹੀਂ ਰੱਖਦਾ?" ਆਪ ਨੇ ਉੱਤਰ ਦਿੱਤਾ, "ਨਹੀਂ, ਭਾਵੇਂ ਤੁਸੀਂ ਉਸ ਵਕਤ ਤਕ ਲੜਦੇ ਰਹੋ ਜਦ ਤੁਹਾਡੀ ਤਲਵਾਰ ਟੋਟੇ-ਟੋਟੇ ਹੋ ਜਾਵੇ।"[39] ਆਪ ਰੱਬ ਦੀ ਬੰਦਗੀ ਦੁਆਰਾ ਨਫ਼ਸ ਉੱਤੇ ਜਿੱਤ ਪ੍ਰਾਪਤ ਕਰਨ ਨੂੰ ਹੀ ਸਭ ਤੋਂ ਉੱਚਾ ਜਹਾਦ ਤਸੱਵੁਰ ਕਰਦੇ ਸਨ।

---

* "The greatest heretic of all, believed the Shaikh, and the real source of all evil was nafis. It was not jihad, argues the Shaikh, against non-muslims which was the real war, but that against the nafis-i-Kafir (the heretical nafis) of one's own lowerself."[38]

ਬਾਬਾ ਫ਼ਰੀਦ ਨੇ ਆਪਣੇ ਪ੍ਰਚਾਰ ਅਤੇ ਆਪਣੇ ਕਲਾਮ ਵਿਚ ਪ੍ਰਗਟ ਕੀਤੇ ਗਏ ਵਿਚਾਰਾਂ ਦੁਆਰਾ ਜੀਵ ਦੀ ਬਿਰਤੀ ਵਿਚ ਇਨਕਲਾਬ ਲਿਆਉਣ ਦਾ ਮਹਾਨ ਕਾਰਜ ਕੀਤਾ। ਆਪ ਦੇ ਕਲਾਮ ਵਿਚ ਸਭ ਤੋਂ ਵੱਧ ਜ਼ੋਰ ਰੱਬ ਦੇ ਇਸ਼ਕ ਉੱਤੇ ਦਿੱਤਾ ਗਿਆ ਹੈ ਜਿਵੇਂ:

1. ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥
ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥[40]
2. ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥[41]
3. ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥[42]
4. ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ॥[43]

ਅਜਿਹੇ ਹੋਰ ਅਨੇਕ ਪ੍ਰਸੰਗ ਜਿਨ੍ਹਾਂ ਦਾ ਪਹਿਲੇ ਅਤੇ ਦੂਜੇ ਅਧਿਆਇ ਵਿਚ ਹਵਾਲਾ ਦੇ ਆਏ ਹਾਂ, ਜੀਵ ਨੂੰ ਸੰਸਾਰਕ ਬਿਰਤੀ ਤਿਆਗ ਕੇ ਪਰਮਾਰਥੀ ਬਿਰਤੀ ਧਾਰਨ ਕਰਦੇ ਹੋਏ ਮਨ ਨੂੰ ਸੰਸਾਰਕ ਸ਼ਕਲਾਂ-ਪਦਾਰਥਾਂ ਦੇ ਮੋਹ ਦੀ ਥਾਂ, ਰੱਬ ਦੇ ਪ੍ਰੇਮ ਵੱਲ ਮੋੜਨ ਦਾ ਉਪਦੇਸ਼ ਦਿੰਦੇ ਹਨ।

ਬਾਬਾ ਫ਼ਰੀਦ ਨੇ ਜਗਿਆਸੂਆਂ ਨੂੰ ਪਹਿਲੀ ਗੱਲ ਇਹ ਸਮਝਾਈ ਹੈ ਕਿ ਉਸ ਪ੍ਰੀਤਮ ਦੀ ਤਲਾਸ਼ ਆਪਣੇ ਅੰਦਰੋਂ ਕਰੋ, ਉਸ ਦੀ ਖੋਜ ਵਿਚ ਬਾਹਰ ਨਾ ਭਟਕੋ। ਆਪ ਨੇ ਦੂਜੀ ਨਸੀਹਤ ਇਹ ਕੀਤੀ ਹੈ ਕਿ ਰੱਬ ਦੀ ਪ੍ਰਾਪਤੀ ਦਾ ਸਬੰਧ ਬਾਹਰਮੁਖੀ ਭੇਖਾਂ ਨਾਲ ਨਹੀਂ, ਮਨੋਬਿਰਤੀ ਬਦਲਣ ਅਤੇ ਮਨ ਵਿਚ ਉਸ ਦਾ ਸੱਚਾ ਇਸ਼ਕ ਪੈਦਾ ਕਰਨ ਨਾਲ ਹੈ। ਇਨ੍ਹਾਂ ਨਸੀਹਤਾਂ ਉੱਤੇ ਅਮਲ ਕਰੀਏ ਤਾਂ ਆਪਣੇ ਅੰਦਰੋਂ ਹੀ ਉਸ ਪਿਆਰੇ ਦਾ ਦੀਦਾਰ ਕਰਨ ਵਿਚ ਕਾਮਯਾਬ ਹੋ ਜਾਵਾਂਗੇ।

# 7. 'ਦਰ ਦਰਵੇਸੀ ਗਾਖੜੀ'

ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ॥
ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ॥[1]

ਪਿਛਲੇ ਅਧਿਆਇ ਵਿਚ ਪੜ੍ਹ ਆਏ ਹਾਂ ਕਿ ਰੱਬ ਨਾਲ ਵਸਾਲ ਕਰਨ ਲਈ ਬਾਬਾ ਫ਼ਰੀਦ ਨੇ ਮਨੁੱਖ ਨੂੰ ਦੋ ਨਸੀਹਤਾਂ ਦਿੱਤੀਆਂ ਹਨ – (i) ਬਾਹਰ ਭਟਕਣ ਦੀ ਥਾਂ ਆਪਣੇ ਅੰਦਰੋਂ ਰੱਬ ਦੀ ਤਲਾਸ਼ ਕਰੋ। (ii) ਰੱਬ ਨਾਲ ਮਿਲਾਪ ਲਈ ਆਪਣੀ ਮਨੋਬਿਰਤੀ ਬਦਲੋ ਅਤੇ ਦੁਨੀਆ ਦੇ ਭਗਤ ਬਣਨ ਦੀ ਥਾਂ ਰੱਬ ਦੇ ਭਗਤ ਬਣੋ।

ਆਪਣੀ ਬਿਰਤੀ ਬਦਲਣ ਅਤੇ ਰੱਬ ਦਾ ਭਗਤ ਬਣਨ ਲਈ ਮਨੁੱਖ ਕੀ ਕਰੇ? 'ਫਰੀਦਾ ਦਰਵੇਸੀ ਗਾਖੜੀ'– ਬਾਬਾ ਫ਼ਰੀਦ ਸਾਵਧਾਨ ਕਰਦੇ ਹਨ ਕਿ ਰੱਬ ਦੀ ਭਗਤੀ ਜਾਂ ਦਰਵੇਸ਼ੀ ਦਾ ਮਾਰਗ ਬਹੁਤ ਕਠਿਨ ਹੈ। ਆਪ ਕਹਿੰਦੇ ਹਨ, 'ਵਾਟ ਹਮਾਰੀ ਖਰੀ ਉਡੀਣੀ ਖੰਨਿਅਹੁ ਤਿਖੀ ਬਹੁਤੁ ਪਿਈਣੀ॥'[2] ਰੱਬ ਦੀ ਭਗਤੀ ਜਾਂ ਫ਼ਕੀਰੀ ਦਾ ਰਾਹ ਤਲਵਾਰ ਦੀ ਧਾਰ ਤੋਂ ਤੇਜ਼ ਅਤੇ ਵਾਲ ਤੋਂ ਬਰੀਕ ਹੈ। ਹਜ਼ਰਤ ਸੁਲਤਾਨ ਬਾਹੂ ਕਹਿੰਦੇ ਹਨ, 'ਰਾਹ ਫ਼ਕਰ ਦਾ ਮੁਸ਼ਕਲ ਬਾਹੂ ਘਰ ਮਾਂ ਨ ਸੀਰਾ ਰਿੱਧਾ ਹੂ।'[3] ਫ਼ਕੀਰੀ ਖੀਰ, ਕੜਾਹ ਖਾਣ ਸਮਾਨ ਨਹੀਂ ਹੈ। 'ਚੋਪੜੀ ਪਰੀਤਿ'–ਨਾ ਹੀ ਇਹ ਛਲ-ਕਪਟ ਜਾਂ ਦਿਖਾਵੇ ਦਾ ਮਾਰਗ ਹੈ। 'ਇਕਨਿ ਕਿਨੈ ਚਾਲੀਐ'–ਨਾ ਇਹ ਸੁਖਾਲਾ ਰਾਹ ਹੈ ਅਤੇ ਨਾ ਹੀ ਦੁਚਿੱਤੀ ਅਤੇ ਬੇਦਿਲੀ ਨਾਲ ਇਸ ਮਾਰਗ ਉੱਤੇ ਸਫਲਤਾ ਦੀ ਆਸ ਰੱਖੀ ਜਾ ਸਕਦੀ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ॥
ਬੰਨਿ੍ ਉਠਾਈ ਪੋਟਲੀ ਕਿਥੈ ਵੰਞਾ ਘਤਿ॥[4]

'ਦਰ ਦਰਵੇਸੀ ਗਾਖੜੀ'–ਉਸ ਮਾਲਕ ਦੇ ਦਰ ਦਾ ਦਰਵੇਸ਼ ਬਣਨਾ ਔਖਾ ਹੈ। ਸੰਸਾਰ ਦਾ ਕੋਈ ਕੰਮ ਸੁਖਾਲਾ ਨਹੀਂ। ਕਿਸਾਨ ਨੂੰ ਮਿੱਟੀ ਨਾਲ ਮਿੱਟੀ ਹੋਣਾ ਪੈਂਦਾ ਹੈ ਤਾਂ ਫ਼ਸਲ ਘਰ ਆਉਂਦੀ ਹੈ। ਮਾਤਾ ਨੂੰ ਸੰਤਾਨ ਦਾ ਮੂੰਹ ਵੇਖਣ ਲਈ ਲੰਮੀ ਪੀੜਾ ਵਿੱਚੋਂ ਗੁਜ਼ਰਨਾ ਪੈਂਦਾ ਹੈ। ਡਾਕਟਰਾਂ, ਸਾਇੰਸਦਾਨਾਂ ਅਤੇ ਕਲਾਕਾਰਾਂ ਨੂੰ ਜ਼ਬਰਦਸਤ ਸੰਜਮ-ਭਰੀ ਘਾਲਣਾ ਘਾਲਣੀ ਪੈਂਦੀ ਹੈ। ਜਿੰਨੀ ਵੱਡੀ ਪ੍ਰਾਪਤੀ ਦਾ ਆਦਰਸ਼ ਸਾਹਮਣੇ ਰੱਖਦੇ ਹਾਂ, ਓਨੀ ਵੱਡੀ ਜੱਦੋ-ਜਹਿਦ ਵਿੱਚੋਂ ਲੰਘਣਾ ਪੈਂਦਾ ਹੈ

ਅਤੇ ਓਨੀ ਵੱਡੀ ਕੁਰਬਾਨੀ ਕਰਨੀ ਪੈਂਦੀ ਹੈ। ਰੱਬ ਨਾਲ ਮਿਲਾਪ ਕਰਨਾ ਸਭ ਤੋਂ ਵੱਡਾ ਅਤੇ ਸਭ ਤੋਂ ਉੱਚਾ ਆਦਰਸ਼ ਹੈ। ਕੁਦਰਤੀ ਤੌਰ ਤੇ ਇਸਦੀ ਪ੍ਰਾਪਤੀ ਵੀ ਸਭ ਤੋਂ ਵੱਧ ਕਠਿਨ ਹੈ। 'ਚਲਾਂ ਦੁਨੀਆਂ ਭਤਿ'—ਸੱਚੇ ਦਰਵੇਸ਼ ਬਣਨ ਲਈ, ਸੱਚੇ ਦਰਵੇਸ਼ ਵਾਲਾ ਸੰਜਮ ਧਾਰਨਾ ਪੈਂਦਾ ਹੈ। ਜਿਹੜਾ ਵਿਅਕਤੀ ਦੁਨੀਆਦਾਰਾਂ ਵਾਂਗ ਚੱਲਦਾ ਹੈ, ਉਹ ਦਰਵੇਸ਼ ਨਹੀਂ ਬਣ ਸਕਦਾ। 'ਬੰਨ੍ਹਿ ਉਠਾਈ ਪੋਟਲੀ'— ਜਿਸ ਨੇ ਸਿਰ ਉੱਤੇ ਸੰਸਾਰਕ ਇੱਛਾਵਾਂ-ਤ੍ਰਿਸ਼ਨਾਵਾਂ ਅਤੇ ਕਰਮਾਂ ਦੀ ਭਾਰੀ ਪੰਡ ਚੁੱਕੀ ਹੋਈ ਹੈ, ਉਹ ਰੂਹਾਨੀਅਤ ਦਾ ਸਫ਼ਰ ਤੈਅ ਕਰਕੇ ਦਰਵੇਸ਼ੀ ਦੀ ਮੰਜ਼ਲ ਉੱਤੇ ਕਿਵੇਂ ਪਹੁੰਚ ਸਕਦਾ ਹੈ—'ਕਿਥੈ ਵੰਞਾ ਘਤਿ'?

ਸੰਸਾਰ ਦਾ ਸਾਰਾ ਪਰਮਾਰਥੀ ਸਾਹਿਤ ਆਦਰਸ਼ਵਾਦੀ ਹੈ। ਇਸ ਵਿਚ ਇਕ ਪਾਸੇ ਵਿਅਕਤੀ ਦੇ ਸਾਹਮਣੇ ਰੱਬ ਅਤੇ ਮੁਕਾਮੇ-ਹੱਕ ਦੀ ਪ੍ਰਾਪਤੀ ਦਾ ਆਦਰਸ਼ ਰੱਖਿਆ ਜਾਂਦਾ ਹੈ ਅਤੇ ਦੂਜੇ ਪਾਸੇ ਉਹਨੂੰ ਦੁਨੀਆਦਾਰਾਂ ਵਾਲੀ ਬਿਰਤੀ ਤਿਆਗ ਕੇ ਰੱਬ ਦੇ ਭਗਤਾਂ ਵਾਲੀ ਬਿਰਤੀ ਧਾਰਨ ਦੀ ਪ੍ਰੇਰਨਾ ਦਿੱਤੀ ਜਾਂਦੀ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥[5]

'ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ'— ਜਦ ਤਕ ਦਿਲ ਨਿਕੰਮੀ ਦੁਨੀਆ ਦੇ ਲੋਭ-ਮੋਹ ਦੀ ਮੈਲ ਨਾਲ ਗੰਦਾ ਹੈ, ਰੱਬ ਦੇ ਭਗਤ ਬਣਨ ਦਾ ਸੁਪਨਾ ਸਾਕਾਰ ਨਹੀਂ ਹੋ ਸਕਦਾ। 'ਮਿਸਲ ਫਕੀਰਾਂ ਗਾਖੜੀ'—ਫ਼ਕੀਰਾਂ ਵਾਲੀ ਉੱਚੀ-ਸੁੱਚੀ ਅਵਸਥਾ ਪ੍ਰਾਪਤ ਹੋਣਾ ਬਹੁਤ ਮੁਸ਼ਕਲ ਹੈ। 'ਪਾਈਐ ਪੂਰ ਕਰੰਮਿ'— ਇਹ ਅਵਸਥਾ ਉੱਚੇ ਭਾਗਾਂ ਅਤੇ ਰੱਬ ਦੀ ਰਹਿਮਤ ਨਾਲ ਨਸੀਬ ਹੁੰਦੀ ਹੈ।

ਬਾਬਾ ਫ਼ਰੀਦ ਨੇ ਰੱਬ ਦੀ ਪ੍ਰਾਪਤੀ ਦੀ ਮੰਜ਼ਲ ਵੱਲ ਪੈਰ ਵਧਾਉਣ ਵਾਲੇ ਸਾਧਕ ਲਈ ਜੋ ਰਹਿਣੀ ਨਿਰਧਾਰਤ ਕੀਤੀ ਹੈ, ਆਪ ਦਾ ਜੀਵਨ ਉਸ ਰਹਿਣੀ ਦੀ ਜਿਉਂਦੀ-ਜਾਗਦੀ ਤਸਵੀਰ ਸੀ। ਆਪ ਨੇ ਆਪਣੇ ਕਲਾਮ ਵਿਚ ਵੀ ਉਸ ਰਹਿਣੀ ਦੇ ਅਨੇਕ ਪਹਿਲੂਆਂ ਉੱਤੇ ਪ੍ਰਕਾਸ਼ ਪਾਇਆ ਹੈ।

**'ਦਿਲਿ ਅੰਧਿਆਰੀ ਰਾਤਿ'**

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥[6]

'ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ'— ਆਪ ਬਾਹਰਲੇ ਦਿਖਾਵੇ ਅਤੇ ਅੰਦਰਲੇ ਗੁਣਾਂ ਦਾ ਫ਼ਰਕ ਸਮਝਾਉਂਦੇ ਹੋਏ ਚੇਤਾਵਨੀ ਦਿੰਦੇ ਹਨ ਕਿ ਭਗਤ ਜਾਂ ਸੂਫ਼ੀ ਬਣਨ ਲਈ ਮੋਢੇ ਉੱਤੇ ਨਮਾਜ਼ ਪੜ੍ਹਨ ਵਾਲਾ

ਮੁਸੱਲਾ ਰੱਖ ਲੈਣਾ (ਕੰਨਿ ਮੁਸਲਾ) ਅਤੇ ਗਲ਼ ਵਿਚ ਉੱਨ ਦਾ ਚੋਲ਼ਾ (ਸੂਫੁ ਗਲਿ) ਪਾ ਲੈਣਾ ਕਾਫ਼ੀ ਨਹੀਂ। ਗੁਰੂ ਨਾਨਕ ਸਾਹਿਬ ਸਾਵਧਾਨ ਕਰਦੇ ਹਨ, 'ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥ ਨਾਨਕ ਘਰ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥'[7] ਸੱਚੇ ਭਗਤ ਬਣਨ ਲਈ ਖ਼ਾਸ ਪਹਿਰਾਵੇ ਦੀ ਨਹੀਂ, ਸਤਿਗੁਰੂ ਦੇ ਉਪਦੇਸ਼ ਅਨੁਸਾਰ ਮਨ ਦੀ ਅਵਸਥਾ ਬਦਲਣ ਦੀ ਲੋੜ ਹੈ। ਬਾਬਾ ਫ਼ਰੀਦ ਕਹਿੰਦੇ ਹਨ, 'ਦਿਲਿ ਕਾਤੀ ਗੁੜ ਵਾਤਿ' ਅਤੇ 'ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ'— ਜੇ ਬਾਹਰੋਂ ਗਿਆਨ, ਭਗਤੀ, ਨੇਕੀ, ਸੱਚਾਈ, ਸੁੱਚਮ, ਦਇਆ ਆਦਿ ਦਾ ਦਿਖਾਵਾ ਕਰਦੇ ਹਾਂ, ਪਰ ਅੰਦਰ ਖ਼ੁਦਗ਼ਰਜ਼ੀ, ਲੋਭ, ਮੋਹ ਅਤੇ ਹੰਕਾਰ ਆਦਿ ਨਾਲ ਭਰਿਆ ਹੋਇਆ ਹੈ ਤਾਂ ਅਸੀਂ ਭੇਖ ਤਾਂ ਦਰਵੇਸ਼ਾਂ ਵਾਲਾ ਧਾਰਿਆ ਹੋਇਆ ਹੈ ਪਰ ਅੰਦਰੋਂ ਨਿਪਟ ਦੁਨੀਆਦਾਰ ਹਾਂ। ਦਰਵੇਸ਼ ਦੇ ਮਨ, ਬਚਨ ਅਤੇ ਕਰਮ ਵਿਚ ਪੂਰੀ ਸਮਾਨਤਾ ਹੋਣੀ ਚਾਹੀਦੀ ਹੈ। ਜਦ ਤਕ ਮਨ ਬਚਨ ਅਤੇ ਕਰਮ ਵਿਚ ਪੂਰਨ ਨਿਰਮਲਤਾ ਨਹੀਂ ਪ੍ਰਾਪਤ ਹੁੰਦੀ, ਸੱਚੀ ਦਰਵੇਸ਼ੀ ਦਾ ਸੁਪਨਾ ਸਾਕਾਰ ਨਹੀਂ ਹੋ ਸਕਦਾ।

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥[8]

'ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ'—ਸੱਚੇ ਸਾਧਕ ਦੀ ਨਜ਼ਰ ਬਾਹਰਲੇ ਪਹਿਰਾਵੇ ਉੱਤੇ ਨਹੀਂ, ਆਪਣੇ ਅੰਦਰਲੇ ਆਪੇ ਉੱਤੇ ਹੁੰਦੀ ਹੈ। ਉਹਦਾ ਧਿਆਨ ਆਪਣੇ ਐਬਾਂ-ਪਾਪਾਂ ਨੂੰ ਦੂਰ ਕਰਨ ਉੱਤੇ ਹੁੰਦਾ ਹੈ। ਮਨ ਦੀ ਮਲੀਨਤਾ ਅਤੇ ਦਰਵੇਸ਼ੀ ਦਾ ਰਾਤ ਅਤੇ ਦਿਨ ਵਾਲਾ ਸੰਬੰਧ ਹੈ। ਜਿਸ ਤਰ੍ਹਾਂ ਲਲਾਰੀ ਗੰਦੇ ਕੱਪੜੇ ਨੂੰ ਨਹੀਂ ਰੰਗ ਸਕਦਾ, ਉਸੇ ਤਰ੍ਹਾਂ ਰੱਬ ਦੇ ਪ੍ਰੇਮ ਦੇ ਰੰਗ ਵਿਚ ਰੰਗੇ ਜਾਣ ਲਈ, ਮਨ ਦਾ ਕੱਪੜਾ ਨੀਚ ਬਿਰਤੀਆਂ ਅਤੇ ਪਾਪਾਂ ਦੀ ਮੈਲ਼ ਤੋਂ ਸਾਫ਼ ਹੋਣਾ ਚਾਹੀਦਾ ਹੈ।

ਬਾਬਾ ਫ਼ਰੀਦ ਸੱਚੇ ਭਗਤ ਜਾਂ ਦਰਵੇਸ਼ ਨੂੰ ਹੋਰ ਬਹੁਤ ਸਾਰੇ ਗੁਣ ਧਾਰਨ ਕਰਨ ਦਾ ਵੀ ਉਪਦੇਸ਼ ਦਿੰਦੇ ਹਨ।

**'ਥੀਉ ਪਵਾਹੀ ਦਭੁ'**

ਫਰੀਦਾ ਥੀਉ ਪਵਾਹੀ ਦਭੁ॥ ਜੇ ਸਾਂਈ ਲੋੜਹਿ ਸਭੁ॥
ਇਕੁ ਛਿਜਹਿ ਬਿਆ ਲਤਾੜੀਅਹਿ॥ ਤਾਂ ਸਾਈ ਦੈ ਦਰਿ ਵਾੜੀਅਹਿ॥[9]

ਬਾਬਾ ਫ਼ਰੀਦ ਖ਼ੁਦ ਨਿਮਰਤਾ ਅਤੇ ਸਹਿਣਸ਼ੀਲਤਾ ਦੀ ਮੂਰਤ ਸਨ। ਆਪ ਕਹਿੰਦੇ ਹਨ ਕਿ ਜੇ ਤੈਨੂੰ ਸਾਈਂ ਦੀ ਤਲਾਸ਼ ਹੈ ਅਤੇ ਤੂੰ ਸੱਚਾ ਦਰਵੇਸ਼ ਜਾਂ ਭਗਤ ਬਣਨਾ ਚਾਹੁੰਦਾ ਹੈਂ ਤਾਂ ਤੂੰ ਪੈਰਾਂ ਦੀ ਘਾਹ ਬਣ ਜਾ। ਲੋਕ ਇਸ ਘਾਹ ਨੂੰ ਕੱਟਦੇ,

ਕੁੱਟਦੇ ਅਤੇ ਪੈਰਾਂ ਹੇਠ ਲਤਾੜਦੇ ਹਨ ਪਰ ਘਾਹ ਅੱਗੋਂ ਚੂੰ ਵੀ ਨਹੀਂ ਕਰਦਾ। ਜਦ ਤੂੰ ਵੀ ਉਸ ਘਾਹ ਵਰਗਾ ਸੁਭਾਅ ਬਣਾ ਲਵੇਂਗਾ ਤਾਂ ਇਕ ਦਿਨ ਉਸ ਪਿਆਰੇ ਦੇ ਦਰਬਾਰ ਵਿਚ ਪਰਵਾਨ ਹੋ ਜਾਵੇਂਗਾ।

ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ॥
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ॥[10]

ਸੱਚਾ ਸਾਧਕ ਨਿਮਰਤਾ ਦੀ ਮੂਰਤ ਹੁੰਦਾ ਹੈ। ਉਹ ਦੂਸਰਿਆਂ ਦੇ ਔਗੁਣ ਨਹੀਂ ਦੇਖਦਾ। ਉਹ ਪਰਮਾਤਮਾ ਦੁਆਰਾ ਸਿਰਜੇ ਸਭ ਜੀਵਾਂ ਨੂੰ ਆਪਣੇ ਤੋਂ ਵੱਡਾ ਸਮਝਦਾ ਹੈ ਅਤੇ ਕਦੇ ਕਿਸੇ ਦੀ ਨਿੰਦਿਆ ਨਹੀਂ ਕਰਦਾ। ਉਹਨੂੰ ਖ਼ਾਕ ਵਿਚ ਵੀ ਗੁਣ ਨਜ਼ਰ ਆਉਂਦੇ ਹਨ ਜੋ ਜੀਂਦੇ ਮਨੁੱਖ ਦੇ ਪੈਰਾਂ ਦਾ ਆਸਰਾ ਬਣਦੀ ਹੈ ਅਤੇ ਕਬਰ ਵਿਚ ਦੱਬੇ ਮੁਰਦੇ ਦੇ ਪਰਦੇ ਕੱਜਦੀ ਹੈ। ਕਬੀਰ ਸਾਹਿਬ ਕਹਿੰਦੇ ਹਨ, 'ਕਬੀਰਾ ਹਮ ਤਜ ਸਬ ਭਲੇ ਹਮ ਸਾ ਬੁਰਾ ਨ ਕੋਏ। ਜਿਨ ਐਸਾ ਕਰ ਬੂਝਿਆ ਮੀਤ ਹਮਾਰਾ ਸੋਏ॥'[11] ਸੱਚੇ ਦਰਵੇਸ਼ ਨੂੰ ਕੋਈ ਵੀ ਬੁਰਾ ਜਾਂ ਛੋਟਾ ਨਹੀਂ ਦਿਖਾਈ ਦਿੰਦਾ।

**'ਫਰੀਦਾ ਬੁਰੇ ਦਾ ਭਲਾ ਕਰ'**

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥[12]

ਸੰਸਾਰ ਵਿਚ 'ਜੈਸੇ ਕੋ ਤੈਸਾ', 'ਇੱਟ ਚੁਕਦੇ ਨੂੰ ਪੱਥਰ ਮਾਰੋ' (tit for tat) ਦਾ ਰਿਵਾਜ ਹੈ। ਲੋਕ ਤਾਂ ਭਲੇ ਦਾ ਵੀ ਬੁਰਾ ਕਰਨ ਤਕ ਜਾਂਦੇ ਹਨ। ਬਾਬਾ ਫ਼ਰੀਦ ਸਾਧਕ ਦੀ ਦ੍ਰਿਸ਼ਟੀ ਨੂੰ ਬਦਲਣਾ ਚਾਹੁੰਦੇ ਹਨ। ਉਹ ਕਹਿੰਦੇ ਹਨ ਕਿ ਉਸ ਨੂੰ ਨੇਕ ਅਤੇ ਬਦ ਹਰ ਇਨਸਾਨ ਦੇ ਅੰਦਰ ਕੁੱਲ-ਮਾਲਕ ਦਾ ਜਲਵਾ ਨਜ਼ਰ ਆਉਣਾ ਚਾਹੀਦਾ ਹੈ। ਇਕ ਮਾਲਕ ਤੋਂ ਬਿਨਾਂ ਕੁਝ ਹੋਰ ਦੇਖਣਾ, ਸਭ ਤੋਂ ਵੱਡਾ ਕੁਫ਼ਰ ਹੈ। ਕੁਰਾਨ ਸ਼ਰੀਫ ਦੇ ਪਹਿਲੇ ਪੰਨੇ ਉੱਤੇ ਹੀ ਉਸ ਕੁੱਲ-ਮਾਲਕ ਨੂੰ ਰੱਬਲ-ਆਲਮੀਨ ਕਿਹਾ ਗਿਆ ਹੈ ਕਿ ਉਹ ਰੱਬ ਜਿਹੜਾ ਸਾਰੀ ਕਾਇਨਾਤ ਦਾ ਹੈ। ਉਹ ਸਿਰਫ਼ ਹਿੰਦੂਆਂ, ਮੁਸਲਮਾਨਾਂ ਅਤੇ ਇਨਸਾਨਾਂ ਦਾ ਹੀ ਨਹੀਂ, ਪਸ਼ੂਆਂ, ਪੰਛੀਆਂ ਅਤੇ ਬੇਲ-ਬੂਟਿਆਂ ਦਾ ਵੀ ਕਾਦਰ ਅਤੇ ਪ੍ਰਤਿਪਾਲਕ ਹੈ। ਕਾਇਨਾਤ ਦੀ ਕੋਈ ਚੀਜ਼ ਉਹਦੇ ਨੂਰ ਤੋਂ ਖ਼ਾਲੀ ਨਹੀਂ। ਜਦ ਸਾਧਕ ਸਾਰੀ ਕਾਇਨਾਤ ਨੂੰ ਕੁੱਲ-ਮਾਲਕ ਦਾ ਰੂਪ ਸਮਝ ਕੇ ਉਸਦਾ ਪ੍ਰੇਮੀ, ਸੇਵਕ ਅਤੇ ਹਮਦਰਦ ਬਣ ਜਾਂਦਾ ਹੈ ਤਾਂ ਉਹ ਖ਼ੁਦ-ਬ-ਖ਼ੁਦ ਹਿੰਸਾ, ਈਰਖਾ, ਨਫ਼ਰਤ, ਦੁਸ਼ਮਣੀ, ਬਦਲੇ ਦੀ ਭਾਵਨਾ ਆਦਿ ਅਨੇਕ ਨੀਚ ਮਨੋਬਿਰਤੀਆਂ ਤੋਂ ਪਾਕ-ਸਾਫ਼ ਹੋ ਜਾਂਦਾ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥[13]

ਸੱਚਾ ਪਰਮਾਰਥੀ ਬਦਲੇ ਦੀ ਭਾਵਨਾ ਤੋਂ ਮੁਕਤ ਹੁੰਦਾ ਹੈ। ਚੰਗੇ ਨਾਲ ਤਾਂ ਹਰ ਕੋਈ ਚੰਗਾ ਵਰਤ ਸਕਦਾ ਹੈ ਪਰ ਸੱਚਾ ਭਗਤ ਨਿੰਦਿਆ, ਚੁਗ਼ਲੀ, ਈਰਖਾ ਅਤੇ ਦੁਸ਼ਮਣੀ ਕਰਨ ਵਾਲਿਆਂ ਨਾਲ ਵੀ ਪ੍ਰੇਮ ਅਤੇ ਸਤਿਕਾਰ ਨਾਲ ਪੇਸ਼ ਆਉਂਦਾ ਹੈ। ਤੁਲਸੀਦਾਸ ਭਗਵਾਨ ਸ਼ਿਵ ਅਤੇ ਪਾਰਵਤੀ ਦੇ ਆਪਸੀ ਸੰਵਾਦ ਦੇ ਹਵਾਲੇ ਰਾਹੀਂ ਸਮਝਾਉਂਦੇ ਹਨ, 'ਉਮਾ ਸੰਤ ਕੀ ਇਹੈ ਬੜਾਈ। ਮੰਦ ਕਰਤ ਜੋ ਕਰਈ ਭਲਾਈ।'[14] ਮਹਾਤਮਾ ਬੁੱਧ, ਹਜ਼ਰਤ ਈਸਾ, ਕਬੀਰ ਸਾਹਿਬ, ਗੁਰੂ ਨਾਨਕ ਸਾਹਿਬ ਆਦਿ ਸਾਰੇ ਸੰਤਾਂ-ਮਹਾਤਮਾਵਾਂ ਨੇ ਬਦਲੇ ਦੀ ਭਾਵਨਾ ਤੋਂ ਮੁਕਤ ਹੋਣ ਅਤੇ ਦੁਸ਼ਮਣਾਂ ਨਾਲ ਵੀ ਦੋਸਤੀ ਦਾ ਵਰਤਾਰਾ ਕਰਨ ਦਾ ਉਪਦੇਸ਼ ਦਿੱਤਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, 'ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ ॥ ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ ॥'[15]

**'ਰੁਖਾਂ ਦੀ ਜੀਰਾਂਦਿ'**

> ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥
> ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥[16]

ਕੁੱਲ-ਮਾਲਕ ਦੀ ਭਗਤੀ (ਸਾਹਿਬ ਦੀ ਚਾਕਰੀ) ਕਰਨ ਵਾਲੇ ਸਾਧਕਾਂ ਵਿਚ ਰੁੱਖਾਂ ਵਰਗੀ ਸਹਿਣਸ਼ੀਲਤਾ (ਜੀਰਾਂਦਿ) ਹੁੰਦੀ ਹੈ। ਜਿਵੇਂ ਉਹ ਗਰਮੀ, ਸਰਦੀ, ਹਨੇਰੀ, ਬਾਰਸ਼, ਧੁੱਪ, ਗੜੇਮਾਰ ਆਦਿ ਸਭ ਨੂੰ ਚੁੱਪ-ਚਾਪ ਬਰਦਾਸ਼ਤ ਕਰਦਾ ਹੈ, ਉਸੇ ਤਰ੍ਹਾਂ ਸੱਚਾ ਦਰਵੇਸ਼ ਰੱਬ ਦੀ ਰਜ਼ਾ ਦੀ ਮੂਰਤ ਹੁੰਦਾ ਹੈ। ਰੁੱਖ ਦੀਆਂ ਟਹਿਣੀਆਂ ਨੂੰ ਕੱਟ ਕੇ ਦਾਤਣਾਂ ਬਣਾ ਲਵੋ ਜਾਂ ਉਹਨੂੰ ਕੱਟ ਕੇ ਅੱਗ ਵਿਚ ਸਾੜ ਦਿਉ, ਰੁੱਖ ਸੀ ਤਕ ਨਹੀਂ ਕਰਦਾ। ਉਹਨੂੰ ਪੱਥਰ ਮਾਰੋ ਤਾਂ ਜਵਾਬ ਵਿਚ ਫਲ ਮੋੜਦਾ ਹੈ। ਇਹੋ ਅਵਸਥਾ ਰੱਬ ਦੇ ਸੱਚੇ ਦਰਵੇਸ਼ਾਂ ਦੀ ਹੁੰਦੀ ਹੈ।

ਬਾਬਾ ਫ਼ਰੀਦ ਦੇ ਜੀਵਨ ਦੇ ਹਾਲਾਤ ਵਿਚ ਦੇਖ ਆਏ ਹਾਂ ਕਿ ਜਿਨ੍ਹਾਂ ਲੋਕਾਂ ਨੇ ਆਪ ਦੀ ਵਿਰੋਧਤਾ ਕੀਤੀ ਜਾਂ ਆਪ ਨਾਲ ਦੁਸ਼ਮਣੀ ਪਾਲੀ, ਆਪ ਨੇ ਕਦੇ ਵੀ ਉਨ੍ਹਾਂ ਤੋਂ ਬਦਲਾ ਲੈਣ ਦੀ ਕੋਸ਼ਿਸ਼ ਨਾ ਕੀਤੀ। ਜਿਹੜੇ ਜਾਦੂਗਰ ਨੇ ਆਪ ਨੂੰ ਨੁਕਸਾਨ ਪਹੁੰਚਾਉਣ ਦਾ ਜਤਨ ਕੀਤਾ, ਆਪ ਨੇ ਉਸਨੂੰ ਮੁਆਫ਼ ਕਰ ਦਿੱਤਾ। ਜਿਸ ਸ਼ਰਧਾਲੂ ਨੇ ਕਿਸੇ ਅਮੀਰ ਵਿਅਕਤੀ ਦੁਆਰਾ ਆਪ ਨੂੰ ਭੇਟ ਰੂਪ ਵਿਚ ਭੇਜੀ ਗਈ ਰਕਮ ਵਿੱਚੋਂ ਅੱਧੀ ਆਪ ਰੱਖ ਲਈ, ਆਪ ਨੇ ਬਾਕੀ ਦੀ ਰਕਮ ਵੀ ਉਸ ਨੂੰ ਦੇ ਦਿੱਤੀ। ਜਦ ਆਪ ਦੇ ਬੇਟੇ ਨੇ ਆਪ ਨਾਲ ਝਗੜਨ ਲਈ ਆਏ ਵਿਅਕਤੀ ਉੱਤੇ ਹੱਥ ਚੁੱਕਿਆ ਤਾਂ ਆਪ ਉਸ ਨਾਲ ਬਹੁਤ ਨਰਾਜ਼ ਹੋਏ ਅਤੇ ਜਦ ਤੱਕ ਉਸਨੇ ਉਸ ਵਿਅਕਤੀ ਦੀ ਸੇਵਾ ਕਰ ਕੇ ਅਤੇ ਉਸ ਤੋਂ ਮਾਫ਼ੀ ਮੰਗ ਕੇ ਉਸ ਨੂੰ ਪ੍ਰਸੰਨ ਨਾ

ਕਰ ਲਿਆ, ਆਪ ਨੇ ਆਪਣੇ ਬੇਟੇ ਨੂੰ ਮਾਫ਼ ਨਾ ਕੀਤਾ। ਜਦ ਆਪ ਦੇ ਪਰਮ-ਸ਼ਿਸ਼ ਨਿਜ਼ਾਮੁੱਦੀਨ ਔਲੀਆ ਨੇ ਵਾਦ-ਵਿਵਾਦ ਲਈ ਆਏ ਇਕ ਵਿਦਵਾਨ ਨੂੰ ਆਪਣੀਆਂ ਦਲੀਲਾਂ ਨਾਲ ਹਰਾ ਦਿੱਤਾ ਤਾਂ ਬਾਬਾ ਫ਼ਰੀਦ ਇਸ ਗੱਲ ਉੱਤੇ ਬਹੁਤ ਨਰਾਜ਼ ਹੋਏ। ਆਪ ਨੇ ਉਸ ਨੂੰ ਸਮਝਾਇਆ ਕਿ ਦਰਵੇਸ਼ ਕਦੇ ਕਿਸੇ ਨੂੰ ਨੀਵਾਂ ਦਿਖਾਉਣ ਦੀ ਕੋਸ਼ਿਸ਼ ਨਹੀਂ ਕਰਦਾ।

ਦਰਵੇਸ਼ ਦੀ ਗਰਦਨ ਉੱਤੇ ਭਾਵੇਂ ਕੋਈ ਤਲਵਾਰ ਵੀ ਰੱਖ ਦੇਵੇ, ਤਾਂ ਵੀ ਉਹ ਨਾ ਬਦਅਸੀਸ ਦਿੰਦਾ ਹੈ ਅਤੇ ਨਾ ਹੀ ਬਦਲਾ ਲੈਣ ਦੀ ਭਾਵਨਾ ਰੱਖਦਾ ਹੈ। ਕਿਹਾ ਜਾਂਦਾ ਹੈ ਕਿ ਹਜ਼ਰਤ ਈਸਾ ਨੇ ਆਪ ਨੂੰ ਸੂਲੀ ਚੜ੍ਹਾਉਣ ਵਾਲਿਆਂ ਲਈ ਵੀ ਅਰਦਾਸ ਕੀਤੀ, 'ਹੇ ਪਿਤਾ, ਤੂੰ ਇਨ੍ਹਾਂ ਨੂੰ ਬਖ਼ਸ਼ ਦਈਂ ਕਿਉਂਕਿ ਇਨ੍ਹਾਂ ਨੂੰ ਪਤਾ ਨਹੀਂ ਕਿ ਇਹ ਕੀ ਕਰ ਰਹੇ ਹਨ।'[17] ਕਬੀਰ ਸਾਹਿਬ ਕਹਿੰਦੇ ਹਨ:

ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥[18]

ਭਾਵ ਜ਼ਹਿਰ ਅਤੇ ਤਪਸ਼ ਦਾ ਮਾਰਿਆ ਸੱਪ ਚੰਦਨ ਦੇ ਬਿਰਛ ਦੁਆਲੇ ਲਿਪਟ ਜਾਂਦਾ ਹੈ। ਚੰਦਨ, ਬਿਨਾਂ ਉਹਦੀ ਜ਼ਹਿਰ ਅਤੇ ਤਪਸ਼ ਦਾ ਪ੍ਰਭਾਵ ਕਬੂਲਣ ਦੇ, ਉਹਨੂੰ ਸੀਤਲਤਾ ਅਤੇ ਸੁਗੰਧੀ ਦਿੰਦਾ ਹੈ। ਇਸੇ ਤਰ੍ਹਾਂ ਸੱਚਾ ਦਰਵੇਸ਼ ਵੱਡੇ ਤੋਂ ਵੱਡੇ ਪਾਪੀਆਂ ਦਾ ਵੀ ਉਧਾਰ ਕਰਦਾ ਹੈ।

**'ਨਿਵਣੁ ਸੁ ਅਖਰੁ'**

1. ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥
   ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥[19]

2. ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
   ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥[20]

ਬਾਬਾ ਫ਼ਰੀਦ ਪਹਿਲੇ ਸ਼ਲੋਕ ਵਿਚ ਸਵਾਲ ਕਰਦੇ ਹਨ ਕਿ ਕਿਹੜੀ ਬੋਲੀ ਬੋਲੀ ਜਾਵੇ, ਕਿਹੜੇ ਗੁਣ ਅਪਣਾਏ ਜਾਣ, ਕਿਹੜਾ ਮੰਤਰ ਉਚਾਰਿਆ ਜਾਵੇ ਅਤੇ ਕਿਹੜਾ ਵੇਸ ਧਾਰਨ ਕੀਤਾ ਜਾਵੇ ਕਿ ਉਹ ਪ੍ਰੀਤਮ ਵੱਸ ਵਿਚ ਆ ਜਾਵੇ। ਦੂਜੇ ਸ਼ਲੋਕ ਵਿਚ ਖ਼ੁਦ ਹੀ ਜਵਾਬ ਦਿੰਦੇ ਹਨ ਕਿ ਉਸ ਪ੍ਰੀਤਮ ਦਾ ਪਿਆਰ ਪ੍ਰਾਪਤ ਕਰਨ ਲਈ ਨਿਮਰਤਾ, ਸਹਿਣਸ਼ੀਲਤਾ ਦੇ ਗੁਣ ਅਤੇ ਮਿੱਠੀ ਬੋਲੀ ਦਾ ਮੰਤਰ ਸਿੱਖਣਾ ਜ਼ਰੂਰੀ ਹੈ। ਇਸ ਤੋਂ ਵੀ ਇਹੋ ਪਤਾ ਲੱਗਦਾ ਹੈ ਕਿ ਦਰਵੇਸ਼ ਬਣਨ ਲਈ ਕੋਈ ਖ਼ਾਸ ਬਾਹਰਲਾ ਭੇਖ ਜਾਂ ਪਹਿਰਾਵਾ ਧਾਰਨ ਦੀ ਨਹੀਂ, ਨਿਮਰਤਾ, ਪ੍ਰੇਮ ਅਤੇ ਸਹਿਣਸ਼ੀਲਤਾ ਦੇ ਗੁਣ ਧਾਰਨ ਕਰਨ ਦੀ ਲੋੜ ਹੈ।

**'ਜਿਧਰਿ ਰਬ ਰਜਾਇ'**

1. ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥
ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥[21]

2. ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥[22]

ਆਪ ਸੱਚੇ ਸਾਧਕਾਂ ਦੀਆਂ ਦੋ ਹੋਰ ਸਿਫ਼ਤਾਂ ਬਿਆਨ ਕਰ ਰਹੇ ਹਨ। (i) 'ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ' ਅਤੇ 'ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ'। ਸੱਚਾ ਪਰਮਾਰਥੀ ਆਪਣੀ ਮਨਸ਼ਾ ਇਲਾਹੀ-ਰਜ਼ਾ ਵਿਚ ਨਾਬੂਦ ਕਰ ਦਿੰਦਾ ਹੈ। ਉਹ ਰੱਬ ਦੀ ਰਜ਼ਾ, ਰੱਬ ਦੇ ਭਾਣੇ ਦੀ ਮੂਰਤ ਬਣ ਜਾਂਦਾ ਹੈ। (ii) 'ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ'— ਰੱਬ ਦਾ ਆਸ਼ਕ ਦੁੱਖ ਅਤੇ ਸੁਖ ਦੀ ਦਵੈਤ ਤੋਂ ਉੱਪਰ ਉੱਠ ਜਾਂਦਾ ਹੈ। ਉਹ ਦੁੱਖ ਅਤੇ ਸੁਖ ਦੋਹਾਂ ਨੂੰ ਉਸ ਕਰਤਾ ਦੀ ਦਾਤ ਮੰਨਦਾ ਹੋਇਆ ਦੋਹਾਂ ਨੂੰ ਇਕ ਨਜ਼ਰ ਨਾਲ ਦੇਖਦਾ ਹੈ। ਇਸ ਤਰ੍ਹਾਂ ਉਹ ਦਵੈਤ ਅਤੇ ਹਉਮੈਂ ਤੋਂ ਮੁਕਤ ਹੋ ਕੇ ਰੱਬ ਦੀ ਦਰਗਾਹ ਵਿਚ ਪਰਵਾਨ ਹੋ ਜਾਂਦਾ ਹੈ। ਰਾਬਿਆ ਬਸਰੀ ਕਹਿੰਦੀ ਹੈ : ਸੱਚਾ ਦਰਵੇਸ਼ ਉਹੀ ਹੈ ਜੋ ਦੁੱਖ ਅਤੇ ਸੁਖ ਵਿਚ ਅੰਤਰ ਨਹੀਂ ਕਰਦਾ।[23] ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ, 'ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥ ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥'[24]

**'ਸਭਨਾ ਮੈ ਸਚਾ ਧਣੀ'**

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥[25]

'ਸਭਨਾ ਮਨ ਮਾਣਿਕ'— ਸਭ ਦੇ ਦਿਲ ਹੀਰਿਆਂ-ਮੋਤੀਆਂ ਵਾਂਗ ਅਮੁੱਲ-ਅਮੋਲਕ ਹਨ। 'ਠਾਹਣੁ ਮੂਲਿ ਮਚਾਂਗਵਾ'—ਦਿਲ ਕਿਸੇ ਦਾ ਵੀ ਤੋੜਨਾ ਚੰਗਾ ਨਹੀਂ। 'ਜੇ ਤਉ ਪਿਰੀਆ ਦੀ ਸਿਕ'— ਜੇ ਤੇਰੇ ਅੰਦਰ ਉਸ ਪ੍ਰੀਤਮ ਨਾਲ ਮਿਲਾਪ ਦੀ ਤੜਪ ਹੈ ਤਾਂ ਕਿਸੇ ਦਾ ਵੀ ਦਿਲ ਨਾ ਢਾਹ—'ਹਿਆਉ ਨ ਠਾਹੇ ਕਹੀ ਦਾ।'

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥[26]

'ਇਕੁ ਫਿਕਾ ਨ ਗਾਲਾਇ'— ਕਿਸੇ ਨਾਲ ਕੌੜਾ-ਫਿੱਕਾ ਨਾ ਬੋਲ ਕਿਉਂਕਿ ਹਰ ਇਕ ਦੇ ਅੰਦਰ ਉਹ ਸੱਚਾ ਧਨੀ ਵਸ ਰਿਹਾ ਹੈ—'ਸਭਨਾ ਮੈ ਸਚਾ ਧਣੀ'।

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥[27]

ਖ਼ਾਲਕ, ਖ਼ਲਕਤ ਵਿਚ ਸਮਾਇਆ ਹੋਇਆ ਹੈ ਅਤੇ ਖ਼ਲਕਤ, ਖ਼ਾਲਕ ਵਿਚ ਸਮਾਈ ਹੋਈ ਹੈ। ਕਿਸੇ ਨੂੰ ਮੰਦਾ ਕਹਿਣਾ ਉਸਦੇ ਖ਼ਾਲਕ ਨੂੰ ਮੰਦਾ ਕਹਿਣ ਦੇ ਤੁਲ ਹੈ।

ਉਪਰੋਕਤ ਤਿੰਨਾਂ ਸ਼ਲੋਕਾਂ ਵਿਚ ਇਸ ਗੱਲ ਉੱਤੇ ਜ਼ੋਰ ਦਿੱਤਾ ਗਿਆ ਹੈ ਕਿ ਸੱਚੇ ਸਾਧਕ ਨੂੰ ਹਰ ਜੀਵ ਦੇ ਅੰਦਰ ਇਕ ਖ਼ੁਦਾ ਦਾ ਨੂਰ ਦਿਖਾਈ ਦਿੰਦਾ ਹੈ। ਉਹ ਕੌਮਾਂ, ਮਜ਼ਬਾਂ, ਮੁਲਕਾਂ ਦੇ ਵਿਤਕਰਿਆਂ ਤੋਂ ਉੱਪਰ ਉੱਠ ਜਾਂਦਾ ਹੈ। ਉਹ ਸਾਰੀ ਕਾਇਨਾਤ ਨੂੰ ਸਮਾਨ ਰੂਪ ਵਿਚ ਆਪਣੇ ਪ੍ਰੇਮ ਅਤੇ ਸੇਵਾ ਦਾ ਹੱਕਦਾਰ ਮੰਨਦਾ ਹੈ। ਉਹ ਕਿਸੇ ਦਾ ਦਿਲ ਦੁਖਾਉਣ ਤੋਂ ਪ੍ਰਹੇਜ਼ ਕਰਦਾ ਹੈ ਕਿਉਂਕਿ ਇਸ ਤਰ੍ਹਾਂ ਉਹਦੇ ਅੰਦਰ ਬੈਠੇ ਕਰਤਾ ਨੂੰ ਚੋਟ ਪਹੁੰਚਦੀ ਮਹਿਸੂਸ ਹੁੰਦੀ ਹੈ।

ਬਾਬਾ ਫ਼ਰੀਦ ਅਤੇ ਕਾਮਲ ਦਰਵੇਸ਼ ਕੀ ਉਪਦੇਸ਼ ਦਿੰਦੇ ਹਨ ਅਤੇ ਸਾਡਾ ਕੀ ਵਰਤਾਰਾ ਹੈ? ਸਭ ਧਰਮ ਮੰਨਦੇ ਹਨ ਕਿ ਸਾਰੀ ਸ੍ਰਿਸ਼ਟੀ ਅਤੇ ਇਸ ਦੇ ਸਾਰੇ ਜੀਵਾਂ ਦਾ ਕਰਤਾ ਇਕ ਹੈ। ਉਹ ਕਰਤਾ ਸ੍ਰਿਸ਼ਟੀ ਦੇ ਕਣ-ਕਣ ਵਿਚ ਅਤੇ ਹਰ ਜੀਵ ਦੇ ਅੰਦਰ ਸਮਾਇਆ ਹੋਇਆ ਹੈ। ਇਨਸਾਨਾਂ ਦੇ ਹੀ ਨਹੀਂ ਪਸ਼ੂ-ਪੰਛੀਆਂ ਅਤੇ ਬੇਲ-ਬੂਟਿਆਂ ਵਿਚ ਵੀ ਉਸਦਾ ਹੀ ਨੂਰ ਹੈ। ਜੋ ਕੁਝ ਹੈ, ਉਸ ਦਾ ਪੈਦਾ ਕੀਤਾ ਹੋਇਆ ਹੈ, ਜੋ ਕੁਝ ਹੈ ਉਸਦੇ ਆਸਰੇ ਕਾਇਮ ਹੈ ਅਤੇ ਜੋ ਕੁਝ ਹੈ, ਉਸ ਵਿਚ ਉਸਦਾ ਪ੍ਰਕਾਸ਼ ਸਮਾਇਆ ਹੋਇਆ ਹੈ। ਇਸਦੇ ਬਾਵਜੂਦ ਵੱਖ-ਵੱਖ ਧਰਮਾਂ ਦੇ ਲੋਕ ਆਪਸ ਵਿਚ ਲੜ-ਮਰ ਰਹੇ ਹਨ ਅਤੇ ਉਹ ਵੀ ਧਰਮ ਦੇ ਨਾਂ ਉੱਤੇ! ਇਕ ਪਾਸੇ ਧਰਮਾਂ ਦੇ ਆਗੂ ਇਸ ਗੱਲ ਉੱਤੇ ਜ਼ੋਰ ਦਿੰਦੇ ਹਨ ਕਿ ਇਨਸਾਨ ਦਾ ਸਰੀਰ ਪਰਮਾਤਮਾ ਦੁਆਰਾ ਸਿਰਜਿਆ ਗਿਆ ਸੱਚਾ ਮੰਦਰ, ਮਸਜਿਦ, ਗਿਰਜਾ ਅਤੇ ਗੁਰਦੁਆਰਾ ਹੈ ਪਰ ਦੂਜੇ ਪਾਸੇ ਲੋਕ ਇੱਟਾਂ-ਪੱਥਰਾਂ ਦੇ ਬਣੇ ਧਰਮ-ਸਥਾਨਾਂ ਦੇ ਨਾਂ ਉੱਤੇ ਹਜ਼ਾਰਾਂ ਇਨਸਾਨਾਂ ਨੂੰ ਕਤਲ ਕਰ ਰਹੇ ਹਨ। ਕੀ ਇਹ ਪਰਮਾਤਮਾ ਦੁਆਰਾ ਸਿਰਜੇ ਗਏ ਮੰਦਰਾਂ-ਮਸਜਿਦਾਂ, ਗੁਰਦੁਆਰਿਆਂ ਨੂੰ ਢਾਹੁਣ ਦੇ ਤੁਲ ਨਹੀਂ ਹੈ?

ਇਸੇ ਤਰ੍ਹਾਂ ਆਪਣੇ ਆਪ ਨੂੰ ਧਰਮੀ ਅਤੇ ਧਰਮ-ਗ੍ਰੰਥਾਂ ਦੇ ਪੈਰੋਕਾਰ ਕਹਾਉਣ ਵਾਲੇ ਲੋਕ ਇਹ ਵੀ ਕਹੀ ਜਾਂਦੇ ਹਨ ਕਿ ਹਰ ਜੀਵ ਦੇ ਅੰਦਰ ਪਰਮੇਸ਼ਰ ਬੈਠਾ ਹੋਇਆ ਹੈ ਅਤੇ ਫਿਰ ਨਿਡਰ ਹੋ ਕੇ ਜੀਵ-ਹੱਤਿਆ ਵੀ ਕਰੀ ਜਾਂਦੇ ਹਨ। ਕੋਈ ਕਲਮਾ ਪੜ੍ਹ ਕੇ ਜੀਵਾਂ ਦੇ ਗਲਿਆਂ ਉੱਤੇ ਛੁਰੀ ਚਲਾ ਰਿਹਾ ਹੈ, ਕੋਈ ਮੰਤਰਾਂ ਦਾ ਉਚਾਰਨ ਕਰਕੇ ਜੀਵਾਂ ਦੇ ਗਲੇ ਕੱਟ ਰਿਹਾ ਹੈ ਤਾਂ ਕੁਝ ਲੋਕ ਧਰਮ-ਸਥਾਨਾਂ ਉੱਤੇ ਜੀਵਾਂ ਦੀ ਬਲੀ ਚੜ੍ਹਾ ਕੇ ਦੇਵੀ-ਦੇਵਤਿਆਂ ਨੂੰ ਪ੍ਰਸੰਨ ਕਰਨ ਦਾ ਜਤਨ ਕਰਦੇ ਹਨ। ਕਬੀਰ ਸਾਹਿਬ ਖ਼ਬਰਦਾਰ ਕਰਦੇ ਹਨ:

ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ॥
ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥[28]

ਆਪ ਕਹਿੰਦੇ ਹਨ:

ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਵਿਚਾਰੈ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥[29]

ਆਪ ਦਲੀਲ ਦਿੰਦੇ ਹਨ ਕਿ ਜੇ ਜੀਵ-ਹੱਤਿਆ ਧਰਮ ਹੈ ਤਾਂ ਅਧਰਮ ਕੀ ਹੁੰਦਾ ਹੈ ਅਤੇ ਜੇ ਜੀਵ ਹੱਤਿਆ ਕਰਨ ਵਾਲੇ ਲੋਕ ਰਿਸ਼ੀ-ਮੁਨੀ ਹੁੰਦੇ ਹਨ ਤਾਂ ਕਸਾਈ ਕੌਣ ਹੁੰਦੇ ਹਨ? ਆਪ ਆਪਣੇ ਆਪ ਨੂੰ ਪਰਮਾਤਮਾ ਅਤੇ ਸ਼ਾਸਤਰਾਂ ਦੇ ਗਿਆਤਾ ਅਖਵਾਉਣ ਵਾਲੇ ਲੋਕਾਂ ਨੂੰ ਕਹਿੰਦੇ ਹਨ ਕਿ ਜਦ ਤੁਸੀਂ ਹਿੰਦੂਆਂ ਦੇ ਚਾਰ ਵੇਦਾਂ, ਯਹੂਦੀਆਂ, ਈਸਾਈਆਂ ਅਤੇ ਮੁਸਲਮਾਨਾਂ ਦੀਆਂ ਚਾਰ ਕਿਤਾਬਾਂ ਤੌਰਾਤ, ਜ਼ਬੂਰ, ਬਾਈਬਲ ਅਤੇ ਕੁਰਾਨ ਦੇ ਹਵਾਲੇ ਦਿੰਦੇ ਹੋਏ ਇਹ ਸਾਬਤ ਕਰਨ ਦਾ ਜਤਨ ਕਰਦੇ ਹੋ ਕਿ ਸਭ ਜੀਵਾਂ ਦੇ ਅੰਦਰ ਇਕ ਕਰਤਾ ਦੇ ਨੂਰ ਦਾ ਜ਼ਹੂਰ ਹੈ ਤਾਂ ਫਿਰ ਜੀਵ-ਹੱਤਿਆ ਦੀ ਵਕਾਲਤ ਕਿਵੇਂ ਕਰ ਸਕਦੇ ਹੋ? ਇਸਦਾ ਇਹ ਅਰਥ ਹੋਇਆ ਕਿ ਤੁਸੀਂ ਧਰਮ-ਗ੍ਰੰਥਾਂ ਦਾ ਆਸਰਾ ਲੈ ਕੇ ਆਪਣੇ ਗ਼ਲਤ ਕਾਰਜਾਂ ਨੂੰ ਠੀਕ ਸਾਬਤ ਕਰਨ ਦਾ ਜਤਨ ਕਰਦੇ ਹੋ।

ਹਿੰਦੂ, ਮੁਸਲਿਮ, ਸਿੱਖ, ਇਸਾਈ, ਪਾਰਸੀ, ਯਹੂਦੀ ਆਦਿ ਹਰ ਧਰਮ ਦੇ ਲੋਕ ਆਪਣੇ-ਆਪਣੇ ਧਰਮ ਦੇ ਪੈਰੋਕਾਰਾਂ ਨੂੰ ਤਾਂ ਵੱਡਾ ਅਤੇ ਉੱਚਾ ਪਰ ਦੂਜੇ ਧਰਮਾਂ ਦੇ ਪੈਰੋਕਾਰਾਂ ਨੂੰ ਛੋਟਾ ਅਤੇ ਮੰਦਾ ਸਮਝਦੇ ਹਨ। ਉਹ ਸਿਰਫ਼ ਅਪਣੇ ਧਰਮ ਦੇ ਲੋਕਾਂ ਨੂੰ ਰੱਬ ਦੀ ਖ਼ਾਸ ਰਹਿਮਤ ਦੇ ਹੱਕਦਾਰ, ਰੱਬ ਦੇ ਚੁਣੇ ਹੋਏ ਜਾਂ ਬਖ਼ਸ਼ੇ ਹੋਏ (chosen or blessed) ਅਤੇ ਸਵਰਗਾਂ, ਬਹਿਸ਼ਤਾਂ ਦੇ ਹੱਕਦਾਰ ਸਮਝਦੇ ਹਨ ਪਰ ਦੂਜੇ ਧਰਮਾਂ ਦੇ ਲੋਕਾਂ ਨੂੰ ਨਰਕਾਂ ਦੇ ਭਾਗੀ ਮੰਨਦੇ ਹਨ। ਕਿੰਨੀ ਹੈਰਾਨੀ ਵਾਲ਼ੀ ਗੱਲ ਹੈ! ਹਿੰਦੂਆਂ ਦੇ ਹਿਸਾਬ ਨਾਲ ਮੁਸਲਮਾਨ, ਮੁਸਲਮਾਨਾਂ ਦੇ ਹਿਸਾਬ ਨਾਲ ਹਿੰਦੂ ਅਤੇ ਇਸਾਈਆਂ ਦੇ ਹਿਸਾਬ ਨਾਲ ਮੁਸਲਮਾਨ ਅਤੇ ਹਿੰਦੂ, ਨਰਕਾਂ ਦੀਆਂ ਅੱਗਾਂ ਵਿਚ ਸੜਨਗੇ। ਇਸਦਾ ਅਰਥ ਹੋਇਆ ਕਿ ਸਾਰੇ ਹੀ ਨਰਕਾਂ ਵਿਚ ਪਹੁੰਚਣਗੇ। ਬਾਬਾ ਫ਼ਰੀਦ ਅਤੇ ਦੂਸਰੇ ਸੰਤ-ਮਹਾਤਮਾਂ ਸਾਵਧਾਨ ਕਰਨਾ ਚਾਹੁੰਦੇ ਹਨ ਕਿ ਜਦ ਉਹ ਇਕ ਕਾਦਰ ਹੀ ਹਰ ਇਨਸਾਨ ਦੇ ਅੰਦਰ ਬੈਠਾ ਹੋਇਆ ਹੈ ਤਾਂ ਕੌਮ, ਮਜ਼ਬ, ਮੁਲਕ, ਜਾਤੀ ਆਦਿ ਦੇ ਅਧਾਰ 'ਤੇ ਇਨਸਾਨ ਅਤੇ ਇਨਸਾਨ ਵਿਚ ਵਿਤਕਰਾ ਕਰਨਾ ਮੁਨਾਸਬ ਨਹੀਂ।

ਇਕ ਸੂਫ਼ੀ ਦਰਵੇਸ਼ ਨੇ ਕਿਹਾ ਹੈ ਕਿ ਸ਼ਰਾਬ ਪੀਣਾ, ਕੁਰਾਨ ਸ਼ਰੀਫ਼ ਨੂੰ ਸਾੜਨਾ ਅਤੇ ਨਮਾਜ਼ ਪੜ੍ਹਨ ਵਾਲਾ ਮੁਸੱਲਾ ਸ਼ਰਾਬ ਵਿਚ ਭਿਉਂਣਾ ਬਹੁਤ ਵੱਡੇ ਗੁਨਾਹ ਹਨ । ਇਨ੍ਹਾਂ ਗੁਨਾਹਾਂ ਦੀ ਤਾਂ ਸ਼ਾਇਦ ਮਾਫ਼ੀ ਹੋ ਜਾਵੇ ਪਰ ਕਿਸੇ ਦਾ

ਦਿਲ ਤੋੜਨ ਦੇ ਗੁਨਾਹ ਦੀ ਕਦੇ ਮਾਫ਼ੀ ਨਹੀਂ ਮਿਲ ਸਕਦੀ।* ਕਿਸੇ ਦਰਵੇਸ਼ ਦਾ ਕਥਨ ਹੈ, 'ਮੰਦਰ ਢਾਹ ਦੇ ਮਸਜਿਦ ਢਾਹ ਦੇ, ਢਾਹ ਦੇ ਜੋ ਕੁਝ ਢਹਿੰਦਾ। ਪਰ ਇਕ ਨਾ ਢਾਹੀਂ ਦਿਲ ਬੰਦੇ ਦਾ ਜਿਸ ਵਿਚ ਦਿਲਬਰ ਰਹਿੰਦਾ।'[31]

**'ਨਾ ਤਰਸਾਏ ਜੀਉ'**

ਰੁਖੀ ਸੁਖੀ ਖਾਇ ਕੈ ਠੰਢਾ ਪਾਨੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥[32]

ਰੱਬ ਦਾ ਭਗਤ ਸੰਤੋਖ ਦੀ ਮੂਰਤ ਹੁੰਦਾ ਹੈ। ਉਹ ਰੁੱਖੀ-ਮਿੱਸੀ ਖਾ ਕੇ ਰੱਬ ਦੀ ਬੰਦਗੀ ਕਰਦਾ ਹੈ। ਉਹ ਦੂਸਰਿਆਂ ਦੇ ਛੱਤੀ ਪ੍ਰਕਾਰ ਦੇ ਪਦਾਰਥ ਦੇਖ ਕੇ ਨਾ ਹੀ ਉਨ੍ਹਾਂ ਨਾਲ ਈਰਖਾ ਕਰਦਾ ਹੈ ਅਤੇ ਨਾ ਹੀ ਖ਼ੁਦ ਇਨ੍ਹਾਂ ਪਦਾਰਥਾਂ ਦੀ ਇੱਛਾ ਨਾਲ ਮਨ ਨੂੰ ਤਰਸਾਉਂਦਾ ਹੈ। ਜਿਸ ਹਾਲਤ ਵਿਚ ਉਹ ਮੌਲਾ ਉਹਨੂੰ ਰੱਖਦਾ ਹੈ, ਉਸ ਵਿਚ ਰਹਿੰਦਾ ਹੋਇਆ, ਉਸ ਦੀ ਇਬਾਦਤ ਵਿਚ ਲੱਗਾ ਰਹਿੰਦਾ ਹੈ।

'ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ'— ਇਸ ਉਪਦੇਸ਼ ਨੂੰ ਵਿਆਪਕ ਰੂਪ ਵਿਚ ਵੀ ਵਿਚਾਰਨ ਦੀ ਲੋੜ ਹੈ। ਬਾਬਾ ਫ਼ਰੀਦ ਕਹਿਣਾ ਚਾਹੁੰਦੇ ਹਨ ਕਿ ਸੱਚਾ ਸਾਧਕ ਉਹ ਹੈ, ਜੋ ਮਿਲੇ ਹੋਏ ਦਾ ਸ਼ੁਕਰ ਕਰਦਾ ਹੈ ਪਰ ਨਾ ਮਿਲੇ ਦਾ ਸ਼ਿਕਵਾ ਨਹੀਂ ਕਰਦਾ। ਇਕ ਵਿਦਵਾਨ ਦੇ ਮਨ ਵਿਚ ਰੋਸ ਪੈਦਾ ਹੋਇਆ ਕਿ ਮੈਨੂੰ ਪੈਰੀਂ ਪਾਉਣ ਲਈ ਜੁੱਤੀ ਵੀ ਨਸੀਬ ਨਹੀਂ। ਜਦ ਉਸਦੀ ਨਜ਼ਰ ਉਸ ਵਿਅਕਤੀ ਉੱਤੇ ਪਈ ਜਿਸਦੇ ਦੋਵੇਂ ਪੈਰ ਹੀ ਨਹੀਂ ਸਨ ਤਾਂ ਉਹ ਕੁੱਲ-ਮਾਲਕ ਦਾ ਲੱਖ-ਲੱਖ ਸ਼ੁਕਰ ਕਰਨ ਲੱਗਾ ਕਿ ਜੁੱਤੀ ਨਾ ਸਹੀ, ਪੈਰ ਤਾਂ ਬਖ਼ਸ਼ੇ ਹਨ! ਗੱਲ ਮਨ ਨੂੰ ਸਮਝਾਉਣ ਦੀ ਹੈ। ਅਸੀਂ ਗਿਣਤੀ ਦੇ ਅਮੀਰ, ਸਿਹਤਮੰਦ ਜਾਂ ਅਖਾਉਤੀ ਸੁਖੀਆਂ ਨੂੰ ਦੇਖ ਕੇ ਦਿਨ-ਰਾਤ ਹੌਕੇ ਵੀ ਭਰ ਸਕਦੇ ਹਾਂ ਅਤੇ ਆਪਣੇ ਤੋਂ ਵੱਧ ਲੱਖਾਂ ਗ਼ਰੀਬਾਂ, ਦੁਖੀਆਂ ਅਤੇ ਲਾਚਾਰਾਂ ਨੂੰ ਦੇਖ ਕੇ ਰੱਬ ਦਾ ਸ਼ੁਕਰ ਵੀ ਕਰ ਸਕਦੇ ਹਾਂ। ਆਪਣੇ ਹਾਲਾਤ ਸੁਧਾਰਨ ਲਈ ਭਰਪੂਰ ਜਤਨ ਕਰਨਾ ਹੋਰ ਗੱਲ ਹੈ ਅਤੇ ਪਲ-ਛਿਣ ਸ਼ਿਕਵੇ-ਸ਼ਿਕਾਇਤਾਂ ਕਰਦੇ ਰਹਿਣਾ ਅਸਲੋਂ ਹੋਰ ਗੱਲ ਹੈ।

ਕਾਮਲ ਦਰਵੇਸ਼ ਦੁਨੀਆ ਵਿਚ ਰਹਿੰਦੇ ਹਨ ਪਰ ਉਹ ਦੁਨੀਆ ਦੇ ਹੀ ਨਹੀਂ ਬਣ ਜਾਂਦੇ। ਉਹ ਦੁਨਿਆਵੀ ਜ਼ਿੰਮੇਵਾਰੀਆਂ ਪੂਰੀਆਂ ਕਰਦੇ ਹਨ, ਦੇਸ਼ ਦੇ ਸ਼ਹਿਰੀ ਦੇ ਨਾਤੇ ਆਪਣੇ ਸਾਰੇ ਫ਼ਰਜ਼ ਵੀ ਪੂਰੇ ਕਰਦੇ ਹਨ ਪਰ ਉਹ ਖ਼ੁਦਾ ਦੀ ਇਬਾਦਤ ਦਾ ਰੂਹਾਨੀ ਫ਼ਰਜ਼ ਪੂਰਾ ਕਰਨ ਵਿਚ ਵੀ ਗ਼ਫ਼ਲਤ ਨਹੀਂ ਕਰਦੇ। ਸੱਚੇ ਦਰਵੇਸ਼ ਹਰ

---

* ਮੈਖ਼ੁਰੋ ਮਸਹਫ਼ ਬਸੋਜ਼ੋ ਆਤਿਸ਼ ਅੰਦਰ ਕਾਅਬਾ ਜ਼ਨ।
ਹਰ ਕਿਹ ਖ਼੍ਵਾਹੀ ਕੁਨ ਵ ਲੇਕਿਨ ਮਰਦੁਮ ਆਜ਼ਾਰੀ ਮਕੁਨ।[30]

ਦੁਨਿਆਵੀ ਫ਼ਰਜ਼ ਨੂੰ ਮਿਹਨਤ ਅਤੇ ਲਗਨ ਨਾਲ ਪੂਰਾ ਕਰਦੇ ਹਨ। ਉਹ ਉੱਦਮ ਅਤੇ ਮਿਹਨਤ ਦੀ ਜ਼ਿੰਦਾ ਤਸਵੀਰ ਹੁੰਦੇ ਹਨ ਪਰ ਉਹ ਸਦਾ ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ। ਕੁੱਲ-ਮਾਲਕ ਉਨ੍ਹਾਂ ਦੇ ਜਤਨ ਨੂੰ ਜੋ ਵੀ ਫਲ ਲਾਉਂਦਾ ਹੈ, ਉਹ ਉਸ ਉੱਤੇ ਕਨਾਇਤ (ਸੰਤੋਖ) ਕਰਦੇ ਹਨ।

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥
ਜਿਨਾ ਖਾਧੀ ਚੋਪੜੀ ਘਣੇ ਸਹਿਨਗੇ ਦੁਖ॥[33]

ਏਥੇ ਕਾਠ ਦੀ ਰੋਟੀ ਦਾ ਅੰਤਰੀਵ ਭਾਵ ਸਾਦਾ ਅਤੇ ਰੁੱਖਾ-ਮਿੱਸਾ ਭੋਜਨ ਹੈ। ਦਰਵੇਸ਼ੀ ਕਨਾਇਤ (ਸਬਰ) ਵਿਚ ਹੈ। ਸੱਚਾ ਸਾਧਕ ਹਮੇਸ਼ਾ ਸਬਰ-ਸ਼ੁਕਰ ਦੀ ਮੂਰਤ ਹੁੰਦਾ ਹੈ। ਉਹਨੂੰ ਜੋ ਮਿਲ ਜਾਂਦਾ ਹੈ, ਉਸ ਉੱਤੇ ਸੰਤੋਖ ਕਰਦਾ ਹੈ। ਉਹ ਨਾ ਇਹ ਸ਼ਿਕਾਇਤ ਕਰਦਾ ਹੈ ਕਿ ਫ਼ਲਾਣੀ ਚੀਜ਼ ਕਿਉਂ ਨਹੀਂ ਮਿਲੀ ਅਤੇ ਨਾ ਹੀ ਕਦੇ ਇਹ ਖ਼ਾਹਸ਼ ਰੱਖਦਾ ਹੈ ਕਿ ਫ਼ਲਾਣੀ ਚੀਜ਼ ਮਿਲ ਜਾਵੇ। ਦਰਵੇਸ਼ ਬੰਦਗੀ ਲਈ ਖਾਂਦਾ ਹੈ, ਖਾਣ ਲਈ ਨਹੀਂ ਖਾਂਦਾ। ਮਹਾਤਮਾ ਸੁਪਚ ਬਾਰੇ ਪ੍ਰਸਿੱਧ ਹੈ ਕਿ ਜਦ ਦਰੋਪਦੀ ਨੇ ਉਨ੍ਹਾਂ ਦੇ ਸਾਹਮਣੇ ਅਨੇਕ ਪ੍ਰਕਾਰ ਦੇ ਭੋਜਨ ਪਰੋਸੇ ਤਾਂ ਉਨ੍ਹਾਂ ਨੇ ਸਭ ਖਾਣੇ ਮਿਲਾ ਦਿੱਤੇ ਤਾਂ ਜੋ ਇਨ੍ਹਾਂ ਦਾ ਸਵਾਦ ਖ਼ਤਮ ਹੋ ਜਾਵੇ। ਕਿਸੇ ਮਹਾਤਮਾ ਦੇ ਇਕ ਸੇਵਕ ਨੇ ਖੀਰ ਵਿਚ ਖੰਡ ਦੀ ਥਾਂ ਲੂਣ ਪਾ ਦਿੱਤਾ। ਮਹਾਤਮਾ ਨੇ ਚੁੱਪ-ਚਾਪ ਖਾਣਾ ਖਾ ਲਿਆ। ਜਦ ਸੇਵਕ ਨੇ ਖੀਰ ਖਾਧੀ ਤਾਂ ਹੈਰਾਨ ਰਹਿ ਗਿਆ। ਜਦ ਸੇਵਕ ਨੇ ਮਾਫ਼ੀ ਮੰਗੀ ਤਾਂ ਮਹਾਤਮਾ ਨੇ ਫ਼ਰਮਾਇਆ ਕਿ ਖ਼ੁਦਾ ਦੇ ਗ਼ੁਲਾਮ ਸਵਾਦ ਦੀ ਖ਼ਾਤਰ ਖਾਣਾ ਨਹੀਂ ਖਾਂਦੇ।

ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਹਾ ਵਾਸੁ॥
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ॥[34]

ਬਾਬਾ ਫ਼ਰੀਦ ਅਨੁਸਾਰ ਉਹ ਦਰਵੇਸ਼ ਰੂਪੀ ਪੰਛੀ ਧੰਨ ਹਨ ਜੋ ਰੁੱਖੇ-ਮਿੱਸੇ ਟੁਕੜਿਆਂ (ਕੰਕਰਾਂ) ਦੇ ਆਸਰੇ ਜੀਵਨ ਬਤੀਤ ਕਰ ਲੈਂਦੇ ਹਨ ਪਰ ਕਦੇ ਵੀ ਰੱਬ ਦੀ ਬੰਦਗੀ ਨੂੰ ਨਹੀਂ ਤਿਆਗਦੇ– ਰਬ ਨ ਛੋਡਨਿ ਪਾਸੁ।

ਰੁੱਖੀ-ਮਿੱਸੀ ਖਾਣਾ ਅਤੇ ਜ਼ਿੰਦਗੀ ਦੇ ਹਰ ਤਰ੍ਹਾਂ ਦੇ ਉਤਾਰ-ਚੜ੍ਹਾਵਾਂ ਅਤੇ ਤੰਗੀਆਂ-ਤੁਰਸ਼ੀਆਂ ਵਿਚ ਸਬਰ ਰੱਖਣਾ ਹੀ ਕਾਫ਼ੀ ਨਹੀਂ, ਹਰ ਕਿਸਮ ਦੇ ਵਿਰੋਧੀ ਹਾਲਾਤ ਵਿਚ ਰੱਬ ਦੀ ਭਗਤੀ ਵਿਚ ਮਗਨ ਰਹਿਣਾ ਵੀ ਜ਼ਰੂਰੀ ਹੈ। ਜੇ ਕਹੋ ਗਰਮੀਆਂ ਨਾ ਆਉਣ, ਗਰਮੀਆਂ ਤਾਂ ਜ਼ਰੂਰ ਆਉਣੀਆਂ ਹਨ, ਜੇ ਕਹੋ ਸਰਦੀਆਂ ਨਾ ਆਉਣ, ਸਰਦੀਆਂ ਵੀ ਜ਼ਰੂਰ ਆਉਣੀਆਂ ਹਨ। ਇਸ ਲਈ ਸੱਚਾ ਭਗਤ ਜ਼ਿੰਦਗੀ ਦੇ ਸੁਖਾਵੇਂ ਜਾਂ ਅਣਸੁਖਾਵੇਂ ਹਾਲਾਤ ਨੂੰ ਕੁੱਲ-ਮਾਲਕ ਦੀ ਬੰਦਗੀ ਨਾ ਕਰਨ ਦਾ ਬਹਾਨਾ ਨਹੀਂ ਬਣਨ ਦਿੰਦਾ। ਦੁੱਖ-ਸੁਖ ਜ਼ਿੰਦਗੀ ਦਾ ਅਨਿੱਖੜ ਅੰਗ

ਹਨ। ਜੇ ਸੁਖ ਵਿਚ ਖੋ ਕੇ ਜਾਂ ਦੁੱਖਾਂ ਤੋਂ ਘਬਰਾ ਕੇ ਕੁੱਲ-ਮਾਲਕ ਦੀ ਬੰਦਗੀ ਨਹੀਂ ਕਰਾਂਗੇ ਤਾਂ ਕਦੇ ਬੰਦਗੀ ਕਰ ਹੀ ਨਹੀਂ ਸਕਦੇ।

**'ਕੰਨੀ ਬੁਜੇ ਦੇ ਰਹਾਂ'**

ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ॥
ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥[35]

'ਫਰੀਦਾ ਇਹੁ ਤਨੁ ਭਉਕਣਾ'– ਸਾਡੇ ਮਨ ਦੇ ਅੰਦਰ ਲੋਭ ਰੂਪੀ ਕੁੱਤਾ ਨਿੱਤ ਭੌਂਕਦਾ ਰਹਿੰਦਾ ਹੈ। ਨਫ਼ਸ ਦਾ ਕੁੱਤਾ ਨਿੱਤ ਨਵੀਆਂ ਖ਼ਾਹਿਸ਼ਾਂ ਖੜ੍ਹੀਆਂ ਕਰ ਕੇ ਜੀਵ ਨੂੰ ਰੱਬ ਦੀ ਇਬਾਦਤ ਤੋਂ ਗੁਮਰਾਹ ਕਰਨ ਦਾ ਜਤਨ ਕਰਦਾ ਹੈ। ਮਨ, ਲੋਭ-ਲਾਲਚ ਅਤੇ ਆਸ਼ਾ-ਤ੍ਰਿਸ਼ਨਾ ਦੀਆਂ ਜਿੰਨੀਆਂ ਮਰਜ਼ੀ ਤਰੰਗਾਂ ਪੈਦਾ ਕਰੇ (ਕਿਤੀ ਵਗੈ ਪਉਣੁ), ਸੱਚਾ ਸਾਧਕ ਮਨ ਦੀ ਇਕ ਨਹੀਂ ਸੁਣਦਾ (ਕੰਨੀ ਬੁਜੇ ਦੇ ਰਹਾਂ)। ਉਹ ਸਬਰ-ਸ਼ੁਕਰ ਦਾ ਪੱਲਾ ਘੁੱਟ ਕੇ ਫੜੀ ਰੱਖਦਾ ਹੈ। ਸਾਡੀ ਕੀ ਹਾਲਤ ਹੈ? ਖ਼ਾਹਸ਼ਾਂ ਸਾਡਾ ਮਨ ਪੈਦਾ ਕਰਦਾ ਹੈ ਅਤੇ ਪੂਰੀਆਂ ਅਸੀਂ ਪਰਮਾਤਮਾ ਤੋਂ ਕਰਵਾਉਣੀਆਂ ਚਾਹੁੰਦੇ ਹਾਂ। ਇਹਦਾ ਇਹ ਅਰਥ ਹੋਇਆ ਕਿ ਅਸੀਂ ਆਪਣੇ ਮਨ ਨੂੰ ਰੱਬ ਦੀ ਰਜ਼ਾ ਦੇ ਅਧੀਨ ਕਰਨ ਦੀ ਬਜਾਏ, ਰੱਬ ਨੂੰ ਆਪਣੇ ਮਨ ਦੀ ਮਰਜ਼ੀ ਦੇ ਅਧੀਨ ਕਰਨਾ ਚਾਹੁੰਦੇ ਹਾਂ। ਦਰਵੇਸ਼ੀ ਮਨ ਦੀ ਮਰਜ਼ੀ ਤੱਜ ਕੇ ਰੱਬ ਉੱਤੇ ਪੂਰਾ ਭਰੋਸਾ ਰੱਖਣ ਦਾ ਮਾਰਗ ਹੈ।

**'ਸਬਰ ਸੰਦਾ ਬਾਣੁ'**

ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ॥
ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ॥[36]

ਕੁੱਲ-ਮਾਲਕ ਦੇ ਸੱਚੇ ਭਗਤ ਸਬਰ-ਸੰਤੋਖ ਦੀ ਮੂਰਤ ਹੁੰਦੇ ਹਨ। ਉਹ ਸਬਰ ਦੀ ਕਮਾਨ ਬਣਾਉਂਦੇ ਹਨ, ਉਸ ਉੱਤੇ ਸਬਰ ਦਾ ਹੀ ਚਿੱਲ੍ਹਾ (ਨੀਹਣੋ) ਚੜ੍ਹਾਉਂਦੇ ਹਨ ਅਤੇ ਸਬਰ ਨਾਲ ਹੀ ਤੀਰ ਨਿਸ਼ਾਨੇ ਉੱਤੇ ਮਾਰਦੇ ਹਨ। ਕੁੱਲ-ਮਾਲਕ ਪਰਮ ਦਿਆਲੂ ਹੈ। ਉਹ ਆਪਣੇ ਪਿਆਰੇ ਭਗਤਾਂ ਦੇ ਸਬਰ-ਸ਼ੁਕਰ ਨਾਲ ਕੀਤੇ ਜਤਨ ਨੂੰ ਨਿਸਫਲ ਨਹੀਂ ਜਾਣ ਦਿੰਦਾ। ਉਹ ਉਨ੍ਹਾਂ ਦੇ ਸਬਰ-ਸ਼ੁਕਰ ਨਾਲ ਕੀਤੇ ਉੱਦਮ ਨੂੰ ਸਫਲਤਾ ਦਾ ਫਲ ਜ਼ਰੂਰ ਲਾਉਂਦਾ ਹੈ।

ਬਾਬਾ ਫ਼ਰੀਦ ਇਹ ਸਮਝਾ ਰਹੇ ਹਨ ਕਿ ਰੂਹਾਨੀ ਜਤਨ ਨੂੰ ਰਾਤੋ-ਰਾਤ ਫਲ ਨਹੀਂ ਲੱਗ ਜਾਂਦਾ। ਰੂਹਾਨੀ ਅਭਿਆਸ ਵਿਚ ਸਫਲਤਾ ਲਈ ਸਮਾਂ ਲਗਦਾ ਹੈ। ਕਈ ਵਾਰ ਘਾਲਣਾ ਬਹੁਤ ਲੰਮੀ ਅਤੇ ਅਕੇਵੇਂ ਭਰੀ ਹੋ ਜਾਂਦੀ ਹੈ। ਸ਼ੁਰੂ ਵਿਚ ਰੂਹਾਨੀ ਅਭਿਆਸ ਅਲੂਣੀ ਸਿਲ ਸਮਾਨ ਹੁੰਦਾ ਹੈ, ਜਿਸ ਨੂੰ ਚੱਟਿਆਂ ਨਾ ਸਵਾਦ

ਆਉਂਦਾ ਹੈ, ਨਾ ਕੁਝ ਫਲ ਹੀ ਮਿਲਦਾ ਹੈ। ਜਤਨ ਨੂੰ ਫਲ ਲੱਗੇ ਨਾ ਲੱਗੇ, ਸਾਧਕ ਅਭਿਆਸ ਜਾਰੀ ਰੱਖਦਾ ਹੈ। ਸਾਈਂ ਬੁੱਲ੍ਹੇਸ਼ਾਹ ਨੇ ਇਸ਼ਾਰਾ ਕੀਤਾ ਹੈ:

ਪਹਿਲੇ ਉੱਖਲੀ ਸਾਫ਼ ਕਰਾਈਂ। ਰੋੜਾ ਮਿੱਟੀ ਧੂੜ ਹਟਾਈਂ॥
ਫਿਰ ਉੱਖਲੀ ਵਿਚ ਚੀਨਾ ਪਾਈਂ। ਛੱਜ ਸਬਰ ਦਾ ਰੱਖੀਂ ਤਿਆਰ॥
ਚੀਨਾ ਈਂ ਛੜੀਂਦਾ ਯਾਰ॥[37]

ਆਪ ਕਹਿੰਦੇ ਹਨ ਕਿ ਰੱਬ ਦੀ ਭਗਤੀ ਦਾ ਚੀਨਾ ਛੜਨ ਲਈ ਪਹਿਲੋਂ ਮਨ ਦੀ ਉੱਖਲੀ ਨੂੰ ਵਿਸ਼ਿਆਂ-ਵਿਕਾਰਾਂ, ਆਸਾ-ਮਨਸਾ ਆਦਿ ਦੇ ਮਿੱਟੀ-ਘੱਟੇ ਤੋਂ ਸਾਫ਼ ਕਰੋ। ਇਸ ਤੋਂ ਬਾਅਦ ਛੜੇ ਹੋਏ ਚੀਨੇ ਨੂੰ ਸਬਰ ਦੇ ਛੱਜ ਨਾਲ ਛੱਟੋ। ਆਪ ਦਾ ਭਾਵ ਹੈ ਕਿ ਰੱਬ ਦੀ ਬੰਦਗੀ ਵਿਚ ਸਫਲਤਾ ਲਈ ਤਹੰਮਲ (ਧੀਰਜ) ਅਤੇ ਠਰੰਮੇ ਦੀ ਲੋੜ ਹੈ। ਇਹ 'ਝੱਟ ਮੰਗਣੀ ਪੱਟ ਵਿਆਹ' ਵਾਲੀ ਗੱਲ ਨਹੀਂ ਹੈ। ਰੂਹਾਨੀਅਤ ਵਿਚ ਸਫਲਤਾ ਲਈ ਸਾਲਾਂ ਦੀ ਲੰਮੀ ਮਿਹਨਤ ਦਰਕਾਰ ਹੁੰਦੀ ਹੈ। ਸੱਚਾ ਸਾਧਕ ਬਿਨਾਂ ਫਲ ਦੀ ਇੱਛਾ ਦੇ, ਧੀਰਜ ਅਤੇ ਸਬਰ ਨਾਲ ਖ਼ੁਦਾ ਦੀ ਇਬਾਦਤ ਵਿਚ ਲੱਗਾ ਰਹਿੰਦਾ ਹੈ।

ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜ੍ਹ ਕਰਹਿ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥[38]

ਆਪ ਕਹਿੰਦੇ ਹਨ ਕਿ ਜੇ ਬੰਦਾ ਸਬਰ ਨੂੰ ਦ੍ਰਿੜ੍ਹ ਕਰ ਲਵੇ ਤਾਂ ਭਾਰਾ ਲਾਭ (ਸੁਆਉ) ਹੈ। ਸਬਰ ਨਾਲ ਕੀਤਾ ਅਭਿਆਸ ਫੈਲ ਕੇ ਸਮੁੰਦਰ ਬਣ ਜਾਂਦਾ ਹੈ, ਮਾਮੂਲੀ ਨਾਲ਼ਾ (ਵਾਹੜਾ) ਨਹੀਂ ਰਹਿ ਜਾਂਦਾ। ਆਪ ਸਮਝਾਉਣਾ ਚਾਹੁੰਦੇ ਹਨ ਕਿ ਸਾਧਕ ਨੂੰ ਜ਼ਿੰਦਗੀ ਦੇ ਹਰ ਕਿਸਮ ਦੇ ਹਾਲਾਤ ਵਿਚ ਬਿਨਾਂ ਸਫਲਤਾ ਦੀ ਪਰਵਾਹ ਕੀਤੇ ਸਬਰ ਅਤੇ ਧੀਰਜ ਨਾਲ ਅਭਿਆਸ ਵਿਚ ਜੁੱਟੇ ਰਹਿਣਾ ਚਾਹੀਦਾ ਹੈ। ਇਸ ਤਰ੍ਹਾਂ ਕੀਤੇ ਅਭਿਆਸ ਵਿਚ ਕੁੱਲ-ਮਾਲਕ ਦੀ ਦਇਆ ਨਾਲ ਬਰਕਤ ਜ਼ਰੂਰ ਪੈਂਦੀ ਹੈ। ਇਹ ਅਭਿਆਸ ਇਕ ਦਿਨ ਸਾਧਕ ਨੂੰ ਉਹਦੀ ਮੰਜ਼ਲ ਉੱਤੇ ਪਹੁੰਚਾ ਦਿੰਦਾ ਹੈ।

**'ਬੋਲੀਐ ਸਚੁ ਧਰਮੁ'**

ਬਾਬਾ ਫ਼ਰੀਦ ਫ਼ਰਮਾਉਂਦੇ ਹਨ, 'ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥'[39] ਆਪ ਦੀ ਬਾਣੀ ਦੇ ਇਸ ਛੋਟੇ ਜਿਹੇ ਸੂਤਰ ਨੂੰ ਭਲੀ-ਭਾਂਤ ਸਮਝ ਲਈਏ ਤਾਂ ਆਪ ਦੁਆਰਾ ਸਾਧਕ ਲਈ ਉਲੀਕੀ ਗਈ ਸਮੁੱਚੀ ਰਹਿਣੀ ਦੀ ਪੂਰੀ ਤਸਵੀਰ ਸਾਹਮਣੇ ਆ ਜਾਂਦੀ ਹੈ। ਆਪ ਨੇ ਧਰਮ ਅਤੇ ਅਧਰਮ, ਦੀਨ ਅਤੇ ਦੁਨੀਆ, ਕੁਫ਼ਰ ਅਤੇ ਈਮਾਨ, ਸੱਚ ਅਤੇ ਝੂਠ ਦੇ ਆਪਸੀ ਵਿਰੋਧ ਦੇ ਅਧਾਰ ਤੇ ਆਪਣੀ ਗੱਲ ਸਮਝਾਈ ਹੈ। ਆਪ ਕਹਿੰਦੇ ਹਨ ਕਿ ਤੁਸੀਂ ਮੋਮਨ, ਦੀਨਦਾਰ, ਪਰਮਾਰਥੀ ਭਾਵ ਰੱਬ ਦੇ ਸੱਚੇ ਪ੍ਰੇਮੀ ਬਣੋ; ਕਾਫ਼ਰ, ਦੁਨੀਆਦਾਰ ਜਾਂ ਸੁਆਰਥੀ ਨਾ ਬਣੋ।

ਤੁਹਾਡੇ ਜੀਵਨ ਵਿੱਚੋਂ ਰੱਬ ਦੇ ਸੱਚੇ ਭਗਤ ਵਾਲੀ ਸੁਗੰਧ ਆਉਣੀ ਚਾਹੀਦੀ ਹੈ, ਝੂਠੀ ਅਤੇ ਨਾਸ਼ਵਾਨ ਦੁਨੀਆ ਦੇ ਪ੍ਰੇਮੀ ਵਾਲੀ ਦੁਰਗੰਧ ਨਹੀਂ ਆਉਣੀ ਚਾਹੀਦੀ। ਤੁਸੀਂ ਆਪਣੇ ਜੀਵਨ ਨੂੰ ਭਗਤੀ, ਪ੍ਰੇਮ, ਸੱਚ, ਸੰਜਮ, ਸਬਰ, ਖਿਮਾ, ਵਿਵੇਕ, ਨਿਮਰਤਾ, ਤਿਆਗ, ਸੇਵਾ, ਅਹਿੰਸਾ ਅਤੇ ਰਜ਼ਾ ਦੇ ਸਾਂਚੇ ਵਿਚ ਢਾਲੋ; ਇਸ ਨੂੰ ਨਫ਼ਰਤ, ਝੂਠ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਖ਼ੁਦਗ਼ਰਜ਼ੀ, ਹਿੰਸਾ, ਜ਼ੁਲਮ, ਜਬਰ, ਅਨਿਆਂ ਆਦਿ ਦੇ ਮੰਦੇ ਮਾਰਗ ਉੱਤੇ ਨਾ ਚਲਾਉ। ਤੁਸੀਂ ਵਹਦਤੁਲ-ਵਜੂਦ ਜਾਂ ਹਮਾਊਸਤ ਦਾ ਭੇਦ ਸਮਝਦੇ ਹੋਏ, ਸਾਰੀ ਕਾਇਨਾਤ ਵਿਚ ਇਕ ਰੱਬ ਦਾ ਨੂਰ ਝਲਕਦਾ ਦੇਖੋ। ਤੁਸੀਂ ਕੁੱਲ-ਮਾਲਕ ਦੀ ਸਮੁੱਚੀ ਕਾਇਨਾਤ ਦੇ ਸੱਚੇ ਪ੍ਰੇਮੀ ਅਤੇ ਸੇਵਕ ਬਣ ਕੇ ਲੋਕਾਈ ਨੂੰ ਪ੍ਰੇਮ ਦੀ ਸੂਈ ਦੁਆਰਾ ਏਕਤਾ ਦੇ ਧਾਗੇ ਨਾਲ ਸੀਣ ਦਾ ਜਤਨ ਕਰੋ; ਇਸ ਨੂੰ ਦੂਈ ਦੀ ਤਲਵਾਰ ਨਾਲ ਟੋਟੇ-ਟੋਟੇ ਨਾ ਕਰੋ। ਇਸ ਤਰ੍ਹਾਂ ਤੁਸੀਂ ਰਚਨਾ ਦੇ ਮੋਹ ਤੋਂ ਮੁਕਤ ਹੋ ਕੇ ਰਚਨਹਾਰ ਦੇ ਪ੍ਰੇਮ ਵਿਚ ਪ੍ਰਪੱਕ ਹੋ ਜਾਓਗੇ ਅਤੇ ਤੁਹਾਨੂੰ ਪਰਮਾਤਮਾ ਦੇ ਸੱਚੇ ਭਗਤ ਜਾਂ ਦਰਵੇਸ਼ ਵਾਲੀ ਅਵਸਥਾ ਪ੍ਰਾਪਤ ਹੋ ਜਾਵੇਗੀ।

**ਪਰਤਵੀਂ ਝਾਤ**

ਬਾਬਾ ਫ਼ਰੀਦ ਨੇ ਸਦਾਚਾਰਕ ਨਿਰਮਲਤਾ ਦਾ ਉਪਦੇਸ਼ ਰੂਹਾਨੀ ਤਰੱਕੀ ਵਿਚ ਸਹਾਇਤਾ ਲਈ ਦਿੱਤਾ ਹੈ, ਪਰ ਆਪ ਦੀ ਅਸਲ ਮੰਜ਼ਲ ਖ਼ੁਦਾ ਦਾ ਵਸਾਲ ਹੈ। ਸਦਾਚਾਰਕ ਨਿਰਮਲਤਾ ਇਸ ਮੰਜ਼ਲ ਉੱਤੇ ਪਹੁੰਚਣ ਵਿਚ ਸਹਾਇਤਾ ਕਰਦੀ ਹੈ। ਬਾਬਾ ਫ਼ਰੀਦ ਇਕ ਸ਼ਲੋਕ ਵਿਚ ਕਹਿੰਦੇ ਹਨ:

1. ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥
 ਇਕੁ ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥[40]

ਸਾਧਕ ਨੂੰ ਘਾਹ ਵਾਂਗ ਨਿਮਾਣਾ ਬਣ ਜਾਣਾ ਚਾਹੀਦਾ ਹੈ ਕਿਉਂਕਿ ਉਸ ਮਾਲਕ ਦੀ ਦਰਗਾਹ ਵਿਚ ਦਾਖ਼ਲ ਹੋਣ ਲਈ ਇਸ ਤਰ੍ਹਾਂ ਕਰਨਾ ਜ਼ਰੂਰੀ ਹੈ। ਆਪ ਕਹਿੰਦੇ ਹਨ:

2. ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥
 ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥[41]

ਬੁਰੇ ਦਾ ਭਲਾ ਕਰੋ ਅਤੇ ਕ੍ਰੋਧ ਤੋਂ ਬਚੋ ਕਿਉਂਕਿ ਇਸ ਨਾਲ ਤੁਸੀਂ ਤਨ, ਮਨ ਅਤੇ ਆਤਮਾ ਦੇ ਰੋਗਾਂ ਤੋਂ ਬਚੇ ਰਹੋਗੇ ਅਤੇ ਤੁਹਾਡਾ ਉਸ ਕਰਤਾ ਨਾਲ ਮਿਲਾਪ ਹੋ ਜਾਵੇਗਾ। ਆਪ ਇਕ ਹੋਰ ਸ਼ਲੋਕ ਵਿਚ ਕਹਿੰਦੇ ਹਨ:

3. ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
 ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥[42]

ਭਾਵ ਜੇ ਪ੍ਰੀਤਮ ਨਾਲ ਮਿਲਣਾ ਚਾਹੁੰਦੇ ਹੋ ਤਾਂ ਕਿਸੇ ਦਾ ਦਿਲ ਨਾ ਤੋੜੋ। ਫਿਰ ਫ਼ਰਮਾਉਂਦੇ ਹਨ:

4. ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨਿ ਜੋਬਨਿ ਆਗਾਹ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥[43]

ਭਾਵ ਧਨ, ਜੋਬਨ ਅਤੇ ਵਡਿਆਈਆਂ ਦਾ ਗਰਬ ਨਾ ਕਰੋ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਤੁਸੀਂ ਕੁੱਲ-ਮਾਲਕ ਦੀ ਰਹਿਮਤ ਤੋਂ ਖ਼ਾਲੀ ਰਹਿ ਜਾਉਗੇ। ਬਾਬਾ ਫ਼ਰੀਦ ਦੀ ਬਾਣੀ ਹੈ:

5. ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥[44]

ਭਾਵ ਮਿੱਠ-ਬੋਲੜੇ ਬਣੋ, ਨਿਮਰਤਾ ਅਤੇ ਸਹਿਣਸ਼ੀਲਤਾ ਧਾਰਨ ਕਰੋ ਕਿਉਂਕਿ ਇਹ ਗੁਣ ਧਾਰਨ ਕਰਨ ਨਾਲ ਉਹ ਪ੍ਰੀਤਮ ਤੁਹਾਡੇ ਉੱਤੇ ਰੀਝ ਪਵੇਗਾ।

6. ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥[45]

ਮਨ ਵਿੱਚੋਂ ਵਿਕਾਰ ਦੂਰ ਕਰੋ ਅਤੇ ਦੁੱਖ-ਸੁਖ ਨੂੰ ਸਮਾਨ ਦ੍ਰਿਸ਼ਟੀ ਨਾਲ ਦੇਖੋ ਕਿਉਂਕਿ ਇਹ ਗੁਣ ਧਾਰਨ ਕਰ ਕੇ ਹੀ ਤੁਸੀਂ ਰੱਬ ਦੀ ਦਰਗਾਹ ਵਿਚ ਦਾਖ਼ਲ ਹੋ ਸਕੋਗੇ।

ਉਪਰਲੀ ਸਾਰੀ ਚਰਚਾ ਅਤੇ ਵਿਸ਼ੇਸ਼ ਕਰਕੇ ਅੰਤ ਵਿਚ ਦਿੱਤੇ ਪ੍ਰਸੰਗਾਂ ਤੋਂ ਭਲੀ-ਭਾਂਤ ਪ੍ਰਤੱਖ ਹੋ ਜਾਂਦਾ ਹੈ ਕਿ ਬਾਬਾ ਫ਼ਰੀਦ ਸੱਚੇ ਪਰਮਾਰਥੀ ਤੋਂ ਜਿਸ ਉੱਤਮ ਰਹਿਣੀ ਦੀ ਆਸ ਰੱਖਦੇ ਹਨ, ਉਸਦਾ ਸੰਚਾਲਕ ਭਾਵ ਰੱਬ ਦਾ ਪ੍ਰੇਮ ਹੈ ਅਤੇ ਉਸਦਾ ਆਦਰਸ਼ ਰੱਬ ਦੀ ਪ੍ਰਾਪਤੀ ਹੈ। ਸੱਚੇ ਭਗਤ ਦੇ ਸੰਕਲਪ, ਉਸਦੀ ਸੋਚ ਅਤੇ ਉਸਦੇ ਕਰਮ ਸਿਰਫ਼ ਇਕ ਦਿਸ਼ਾ ਵੱਲ ਤੁਰਦੇ ਹਨ ਅਤੇ ਉਹ ਦਿਸ਼ਾ ਹੈ, ਉਹ ਮੌਲਾ, ਉਹ ਕੁੱਲ-ਮਾਲਕ।

# 8. 'ਅਮਲ ਜਿ ਕੀਤਿਆ ਦੁਨੀ ਵਿਚਿ'

ਬਾਬਾ ਫ਼ਰੀਦ ਦਾ ਕਲਾਮ ਹੈ:

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥[1]

ਏਥੇ ਆਪ ਕਈ ਤਰ੍ਹਾਂ ਦੀ ਚੇਤਾਵਨੀ ਦਿੰਦੇ ਹਨ:

1. 'ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ'— ਦਰਿਆ ਦੇ ਢਹਿ ਰਹੇ ਕੰਢੇ ਵਾਂਗ ਜੀਵਨ ਪਲ-ਛਿਣ ਦੀ ਖੇਡ ਹੈ।
2. 'ਅਗੈ ਦੋਜਕੁ ਤਪਿਆ' ਮੌਤ ਤੋਂ ਬਾਅਦ ਜੀਵ ਨੂੰ ਮੰਦੇ ਕਰਮਾਂ ਦਾ ਫਲ ਭੋਗਣ ਲਈ ਨਰਕਾਂ ਦੀ ਅੱਗ ਵਿਚ ਸੜਨਾ ਪੈਂਦਾ ਹੈ।
3. 'ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ।' ਨਰਕਾਂ ਦੀ ਅੱਗ 'ਚ ਸੜ ਰਹੇ ਜੀਵਾਂ ਦੀ ਦਰਦਨਾਕ ਚੀਖ਼ਾਂ ਬਰਦਾਸ਼ਤ ਨਹੀਂ ਹੋ ਸਕਦੀਆਂ।
4. 'ਇਕਨਾ ਨੋ ਸਭ ਸੋਝੀ ਆਈ' ਕੁਝ ਲੋਕ ਕਰਮ ਅਤੇ ਫਲ ਦੇ ਨੇਮ ਦੀ ਅਟੱਲਤਾ ਨੂੰ ਸਮਝਦੇ ਹੋਏ ਅਪਨਾ ਅੱਗਾ ਸੁਆਰਨ ਵਿਚ ਲੱਗੇ ਹੋਏ ਹਨ।
5. 'ਇਕਿ ਫਿਰਦੇ ਵੇਪਰਵਾਹਾ' ਕੁਝ ਲੋਕ ਇਸ ਕਾਰਜ ਵੱਲੋਂ ਬਿਲਕੁਲ ਗ਼ਾਫ਼ਲ ਜਾਂ ਅਚੇਤ ਹਨ। ਉਨ੍ਹਾਂ ਨੇ ਸੰਸਾਰ ਅਤੇ ਇਸਦੀ ਐਸ਼ੋ-ਇਸ਼ਰਤ ਨੂੰ ਸੱਚ ਮੰਨਿਆਂ ਹੋਇਆ ਹੈ। ਉਨ੍ਹਾਂ ਨੂੰ ਆਕਬਤ ਜਾਂ ਪਰਲੋਕ ਦੀ ਕੋਈ ਪਰਵਾਹ ਨਹੀਂ।
6. 'ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥' ਲੋਕ ਭੁੱਲੇ ਬੈਠੇ ਹਨ ਕਿ ਉਨ੍ਹਾਂ ਨੂੰ ਅੰਤ ਵਿਚ ਉਸ ਸੱਚੀ ਦਰਗਾਹ ਵਿਚ ਆਪਣੇ ਕੀਤੇ ਹੋਏ ਕਰਮਾਂ ਦਾ ਲੇਖਾ ਦੇਣਾ ਪਵੇਗਾ ਕਿਉਂਕਿ ਰੱਬ ਦੀ ਬੰਦਗੀ ਦੇ ਨੇਕ-ਅਮਲ ਨੂੰ ਵਿਸਾਰ ਕੇ ਅਸੀਂ ਜੋ ਕੁਝ ਵੀ ਕਰਦੇ ਹਾਂ, ਸਾਨੂੰ ਉਸ ਲਈ ਕੁੱਲ-ਮਾਲਕ ਅੱਗੇ ਜਵਾਬ-ਦੇਹ ਹੋਣਾ ਪੈਂਦਾ ਹੈ।

ਪੁਸਤਕ ਦੇ ਅਧਿਆਇ 'ਤੂੰ ਆਂਹੋ ਕੇਰੇ ਕੰਮਿ' ਵਿਚ ਬਾਬਾ ਫ਼ਰੀਦ ਦਾ ਇਹ ਉਪਦੇਸ਼ ਪੜ੍ਹ ਆਏ ਹਾਂ ਕਿ ਕੇਵਲ ਇਹ ਭਰੋਸਾ ਕਰ ਲੈਣਾ ਕਾਫ਼ੀ ਨਹੀਂ ਕਿ ਰੱਬ

ਸੱਚ-ਮੁੱਚ ਹੈ ਅਤੇ ਉਹ ਸੰਸਾਰ ਦਾ ਕਰਤਾ ਵੀ ਹੈ। ਇਹ ਗੱਲ ਦ੍ਰਿੜ੍ਹ ਕਰਨੀ ਵੀ ਜ਼ਰੂਰੀ ਹੈ ਕਿ ਉਸ ਕਰਤਾ ਨੇ ਜੀਵ ਨੂੰ ਸੰਸਾਰ ਵਿਚ ਇਕ ਖ਼ਾਸ ਮੰਤਵ ਦੀ ਪੂਰਤੀ ਲਈ ਭੇਜਿਆ ਹੈ। ਉੱਪਰਲੇ ਸ਼ਲੋਕ ਦੁਆਰਾ ਆਪ ਇਕ ਹੋਰ ਰਹੱਸ ਖੋਲ੍ਹ ਰਹੇ ਹਨ ਅਤੇ ਇਕ ਚੇਤਾਵਨੀ ਵੀ ਦੇ ਰਹੇ ਹਨ। ਆਪ ਕਹਿੰਦੇ ਹਨ ਕਿ ਇਹ ਕਹਿ ਦੇਣਾ ਕਾਫ਼ੀ ਨਹੀਂ ਕਿ ਉਹ ਰੱਬ ਸੰਸਾਰ ਨੂੰ ਆਪਣੀ ਰਜ਼ਾ ਅਨੁਸਾਰ ਚਲਾ ਰਿਹਾ ਹੈ, ਇਹ ਸਮਝ ਲੈਣਾ ਵੀ ਜ਼ਰੂਰੀ ਹੈ ਕਿ ਉਸ ਨੇ ਸੰਸਾਰ ਦੇ ਸੰਚਾਲਨ ਵਿਚ ਕਰਮ ਅਤੇ ਫਲ ਦਾ ਕਾਨੂੰਨ ਲਾਗੂ ਕੀਤਾ ਹੋਇਆ ਹੈ। ਤੁਲਸੀ ਦਾਸ ਜੀ ਕਹਿੰਦੇ ਹਨ, 'ਕਰਮ ਪ੍ਰਧਾਨ ਬਿਸਵ ਕਰਿ ਰਾਖਾ। ਜੋ ਜਸ ਕਰਈ ਸੋ ਤਸ ਫਲ ਚਾਖਾ॥'[2] ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਇਹ ਸੰਸਾਰ 'ਕਰਮਾ ਸੰਦੜਾ ਖੇਤੁ'[3] ਹੈ। ਏਥੇ ਖ਼ੁਦ ਬੀਜੇ ਗਏ ਕਰਮਾਂ ਦਾ ਫਲ ਖ਼ੁਦ ਭੋਗਣਾ ਪੈਂਦਾ ਹੈ। ਬਾਬਾ ਫ਼ਰੀਦ ਵੀ ਇਹੋ ਸਮਝਾ ਰਹੇ ਹਨ ਕਿ ਮੌਤ ਅਟੱਲ ਹੈ ਪਰ ਮੌਤ ਨਾਲ ਸਰੀਰ ਦਾ ਅੰਤ ਹੁੰਦਾ ਹੈ, ਰੂਹ ਦਾ ਨਹੀਂ। ਸਰੀਰ ਦੇ ਅੰਤ 'ਤੇ ਰੂਹ ਨੂੰ ਉਸ ਦੁਆਰਾ ਕੀਤੇ ਗਏ ਚੰਗੇ ਅਤੇ ਮੰਦੇ ਕਰਮਾਂ ਦੇ ਭੁਗਤਾਨ ਲਈ ਮਾਤਲੋਕ ਜਾਂ ਨਰਕਾਂ-ਸਵਰਗਾਂ ਵਿਚ ਭੇਜਿਆ ਜਾਂਦਾ ਹੈ। ਨਰਕ ਅਤੇ ਸਵਰਗ ਪਹਿਲੇ ਰੂਹਾਨੀ ਮੰਡਲ ਤੋਂ ਹੇਠਾਂ ਹਨ। ਕਰਮਾਂ ਦੇ ਭੁਗਤਾਨ ਦੀ ਦ੍ਰਿਸ਼ਟੀ ਤੋਂ ਇਹ ਇਕ ਤਰ੍ਹਾਂ ਇਸ ਮਾਤ-ਲੋਕ ਦਾ ਹੀ ਵਿਸਥਾਰ (extension) ਹਨ।

**ਦੋਜ਼ਖ਼ ਜਾਂ ਨਰਕ**

ਨਰਕ ਅਨੇਕ ਪ੍ਰਕਾਰ ਦੇ ਹਨ। ਜਿੰਨੇ ਘੋਰ ਪਾਪ ਹੁੰਦੇ ਹਨ, ਓਨੇ ਘੋਰ ਨਰਕ ਵਿਚ ਪਾਪਾਂ ਦੀ ਮੈਲ਼ ਦੀ ਸਫ਼ਾਈ ਲਈ ਜੀਵ ਨੂੰ ਭੇਜਿਆ ਜਾਂਦਾ ਹੈ। ਅਸੀਂ ਦੇਖਦੇ ਹਾਂ ਕਿ ਹਸਪਤਾਲਾਂ ਵਿਚ 'ਇਨਟੈਨਸਿਵ ਕੇਅਰ ਯੂਨਿਟ' (intensive care unit) ਹੁੰਦੇ ਹਨ, ਜਿਨ੍ਹਾਂ ਵਿਚ ਸਖ਼ਤ ਬੀਮਾਰੀ ਵਾਲੇ ਮਰੀਜ਼ ਰੱਖੇ ਜਾਂਦੇ ਹਨ। ਤਪਦਿਕ ਦੇ ਰੋਗੀਆਂ ਲਈ 'ਟੀ.ਬੀ. ਸੈਨੇਟੋਰੀਅਮ' ਬਣੇ ਹੁੰਦੇ ਹਨ। ਪਾਗਲਪਣ ਅਤੇ ਕੈਂਸਰ ਦੇ ਰੋਗੀਆਂ ਲਈ ਖ਼ਾਸ ਕਿਸਮ ਦੇ ਵੱਖਰੇ ਹਸਪਤਾਲ ਬਣਾਏ ਜਾਂਦੇ ਹਨ।

ਪਾਗਲਪਣ ਦੇ ਰੋਗੀਆਂ ਨੂੰ ਬਿਜਲੀ ਦੇ ਝਟਕੇ ਲਾਏ ਜਾਂਦੇ ਹਨ। ਕੈਂਸਰ ਦੇ ਰੋਗੀਆਂ ਦੇ ਪੀੜਤ ਭਾਗ ਵਿੱਚੋਂ ਐਟਮੀ ਕਿਰਨਾਂ ਗੁਜ਼ਾਰੀਆਂ ਜਾਂਦੀਆਂ ਹਨ। ਕਈ ਧਾਤਾਂ ਬਹੁਤ ਉੱਚ ਡਿਗਰੀ ਦੇ ਤਾਪਮਾਨ ਤੇ ਪਿਘਲਦੀਆਂ ਹਨ। ਉਨ੍ਹਾਂ ਨੂੰ ਪਿਘਲਾਉਣ ਲਈ ਖ਼ਾਸ ਭੱਠੀਆਂ ਬਣਾਈਆਂ ਜਾਂਦੀਆਂ ਹਨ। ਇਸੇ ਤਰ੍ਹਾਂ ਨਰਕ ਐਸੇ ਹਸਪਤਾਲ ਜਾਂ ਅਜਿਹੀਆਂ ਭੱਠੀਆਂ ਹਨ, ਜਿਨ੍ਹਾਂ ਵਿਚ ਭਿਅੰਕਰ ਕਿਸਮ ਦੇ ਕਰਮਾਂ ਦਾ ਫਲ ਭੁਗਤਾਇਆ ਜਾਂਦਾ ਹੈ। ਆਤਮਾ ਉੱਤੇ ਜਿੰਨੀ ਵੱਧ ਪਾਪਾਂ ਦੀ ਮੈਲ਼ ਚੜ੍ਹਦੀ ਹੈ, ਓਨੇ ਵੱਧ ਭਿਆਨਕ ਨਰਕ ਵਿਚ ਉਸ ਨੂੰ ਭੇਜਿਆ ਜਾਂਦਾ ਹੈ। ਮੰਦੇ

ਕਰਮਾਂ ਦੀ ਮੈਲ ਉਤਰ ਜਾਣ 'ਤੇ, ਉਸ ਆਤਮਾ ਨੂੰ ਮੁੜ ਮਾਤਲੋਕ ਵਿਚ ਭੇਜ ਦਿੰਦੇ ਹਨ।

ਨਰਕ ਜੀਵਾਤਮਾ ਨੂੰ ਸਿਰਫ਼ ਸਜ਼ਾਵਾਂ ਦੇਣ ਦਾ ਹੀ ਨਹੀਂ, ਇਹਦੇ ਉੱਤੇ ਚੜ੍ਹੀਆਂ ਮੈਲਾਂ ਉਤਾਰਨ ਅਤੇ ਇਹਦੀਆਂ ਮਲੀਨ ਬਿਰਤੀਆਂ ਨੂੰ ਸੁਧਾਰਨ ਦਾ ਸਾਧਨ ਵੀ ਹਨ। ਅੱਜ-ਕੱਲ੍ਹ ਜੇਲ੍ਹਾਂ ਨੂੰ ਸੁਧਾਰ-ਘਰ ਕਿਹਾ ਜਾਣ ਲੱਗ ਪਿਆ ਹੈ। ਜਿਸ ਤਰ੍ਹਾਂ ਘੋਰ-ਅਪਰਾਧੀਆਂ ਦਾ ਸਮਾਜ ਵਿਚ ਰਹਿਣਾ ਖ਼ਤਰਨਾਕ ਹੁੰਦਾ ਹੈ, ਉਸੇ ਤਰ੍ਹਾਂ ਘੋਰ-ਪਾਪੀਆਂ ਦਾ ਸੰਸਾਰ ਵਿਚ ਰਹਿਣਾ ਵੀ ਠੀਕ ਨਹੀਂ ਹੁੰਦਾ। ਨਰਕ ਵੀ ਸਜ਼ਾ-ਘਰ ਹੀ ਨਹੀਂ ਸੁਧਾਰ-ਘਰ ਵੀ ਹਨ। ਇਨ੍ਹਾਂ ਦਾ ਅਸਲ ਮੰਤਵ ਇਹ ਹੈ ਕਿ ਆਤਮਾ ਉੱਤੇ ਚੜ੍ਹੇ ਘੋਰ-ਪਾਪਾਂ ਦੇ ਪਰਦੇ ਉਤਰ ਜਾਣ ਅਤੇ ਉਨ੍ਹਾਂ ਦੇ ਥੱਲੇ ਦੱਬਿਆ ਆਤਮਾ ਦਾ ਪ੍ਰਕਾਸ਼ ਪ੍ਰਗਟ ਹੋ ਜਾਵੇ।

**ਬਹਿਸ਼ਤ ਜਾਂ ਸਵਰਗ**

ਇਕ ਵਿਅਕਤੀ ਮਿਹਨਤ ਕਰ ਕੇ ਆਪਣੇ ਦੇਸ਼ ਵਿਚ ਬਹੁਤ ਸਾਰਾ ਧਨ ਕਮਾ ਲੈਂਦਾ ਹੈ। ਉਹ ਸੈਰ-ਸਪਾਟੇ ਲਈ ਦੂਜੇ ਦੇਸ਼ ਵਿਚ ਚਲਾ ਜਾਂਦਾ ਹੈ। ਉੱਥੇ ਉਹਨੂੰ ਕੁਝ ਵੀ ਕੰਮ ਨਹੀਂ ਕਰਨਾ ਪੈਂਦਾ ਪਰ ਉਹ ਆਪਣੇ ਦੇਸ਼ ਵਿੱਚੋਂ ਲਿਆਂਦੇ ਧਨ ਦੇ ਆਸਰੇ ਉੱਥੇ ਖ਼ੂਬ ਮੌਜਾਂ ਮਾਣਦਾ ਹੈ। ਜਦ ਦੇਸ਼ ਵਿੱਚੋਂ ਲਿਆਂਦਾ ਧਨ ਮੁੱਕ ਜਾਂਦਾ ਹੈ ਤਾਂ ਉਹਨੂੰ ਮੁੜ ਆਪਣੇ ਦੇਸ਼ ਪਰਤਣਾ ਪੈਂਦਾ ਹੈ। ਸਵਰਗ, ਅਰਧ-ਸੂਖਮ ਮੰਡਲ ਦੇ ਉਹ ਭਾਗ ਹਨ, ਜਿਨ੍ਹਾਂ ਵਿਚ ਜੀਵ ਮਾਤਲੋਕ ਵਿਚ ਕੀਤੇ ਅਤੀ ਸ੍ਰੇਸ਼ਟ ਪੁੰਨਾਂ ਦਾ ਫਲ ਭੋਗਣ ਲਈ ਜਾਂਦਾ ਹੈ। ਓਥੇ ਬਿਨਾਂ ਕਰਮ ਦੇ ਸਿਰਫ਼ ਇੱਛਾ ਕਰਨ ਨਾਲ ਹੀ ਫਲ ਦੀ ਪ੍ਰਾਪਤੀ ਹੋ ਜਾਂਦੀ ਹੈ; ਪਰ ਜਦ ਮਾਤਲੋਕ ਵਿਚ ਕੀਤੇ ਪੁੰਨਾਂ ਦਾ ਫਲ ਸਮਾਪਤ ਹੋ ਜਾਂਦਾ ਹੈ ਤਾਂ ਜੀਵ ਨੂੰ ਮੁੜ ਮਾਤਲੋਕ ਵਿਚ ਭੇਜ ਦਿੱਤਾ ਜਾਂਦਾ ਹੈ।

ਬਾਬਾ ਫ਼ਰੀਦ ਉੱਪਰ ਸਮਝਾ ਆਏ ਹਨ, 'ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥' ਕੁਝ ਲੋਕਾਂ ਨੂੰ ਸੋਝੀ ਆ ਗਈ ਹੈ ਕਿ ਨਾ ਸਿਰਫ਼ ਮੌਤ ਅਟੱਲ ਹੈ ਸਗੋਂ ਮੌਤ ਤੋਂ ਬਾਦ ਕੀਤੇ ਹੋਏ ਕਰਮਾਂ ਦਾ ਫਲ ਭੋਗਣ ਲਈ ਨਰਕਾਂ ਦੀਆਂ ਅੱਗਾਂ ਵਿਚ ਵੀ ਸੜਨਾ ਪਵੇਗਾ। ਉਨ੍ਹਾਂ ਨੂੰ ਗਿਆਨ ਹੋ ਗਿਆ ਹੈ ਕਿ 'ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥' ਇਸ ਲਈ ਉਹ ਬੁਰੇ ਕਰਮਾਂ ਤੋਂ ਪ੍ਰਹੇਜ਼ ਕਰਦੇ ਹਨ। 'ਇਕਿ ਫਿਰਦੇ ਵੇਪਰਵਾਹਾ॥' ਸ਼ੈਤਾਨ ਦੇ ਭਰਮਾਏ ਹੋਏ ਬਹੁਤੇ ਲੋਕ ਨਰਕਾਂ-ਸਵਰਗਾਂ ਨੂੰ ਕਲਪਨਾ ਦੀ ਕਾਢ ਦਸਦੇ ਹਨ ਅਤੇ ਹਮੇਸ਼ਾ ਇਸ ਵਹਿਮ ਦਾ ਸ਼ਿਕਾਰ ਰਹਿੰਦੇ ਹਨ ਕਿ ਅਸੀਂ ਜੋ ਮਰਜ਼ੀ ਕਰਦੇ ਜਾਈਏ, ਸਾਨੂੰ ਕੋਈ ਹਿਸਾਬ ਪੁੱਛਣ ਵਾਲਾ ਨਹੀਂ। ਸੰਸਾਰ ਦੇ ਸਭ ਜ਼ਾਲਮ, ਅਤਿਆਚਾਰੀ, ਚੋਰ, ਡਾਕੂ, ਠੱਗ, ਲੁਟੇਰੇ, ਜ਼ਨਾਹਕਾਰ, ਜੇਬ-ਕਤਰੇ, ਰਿਸ਼ਵਤਖੋਰ

ਆਦਿ ਇਸ ਭਰਮ ਜਾਂ ਅਗਿਆਨਤਾ ਦਾ ਸ਼ਿਕਾਰ ਹਨ ਕਿ ਅਸੀਂ ਸਿਰਫ਼ ਦੁਨੀਆ ਹੀ ਨਹੀਂ, ਰੱਬ ਦੀਆਂ ਅੱਖਾਂ ਵਿਚ ਵੀ ਘੱਟਾ ਪਾਉਣ ਵਿਚ ਕਾਮਯਾਬ ਹੋ ਜਾਵਾਂਗੇ। ਬਾਬਾ ਫ਼ਰੀਦ ਨੇ ਆਪਣੇ ਇਕ ਸ਼ਲੋਕ ਵਿਚ ਜੀਵ ਨੂੰ ਸਾਵਧਾਨ ਕੀਤਾ ਹੈ, 'ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥'[4] ਭਲਿਆ ਲੋਕਾ, ਜੇ ਤੂੰ ਰੱਬ ਵੱਲ ਪਿੱਠ ਕੀਤੀ ਹੋਈ ਹੈ ਤਾਂ ਇਸ ਦਾ ਇਹ ਅਰਥ ਨਹੀਂ ਕਿ ਰੱਬ ਵੀ ਤੈਨੂੰ ਨਹੀਂ ਦੇਖ ਰਿਹਾ। ਉਹ ਸਰਵ-ਵਿਆਪਕ ਪਰਮੇਸ਼ਰ ਤੇਰੇ ਅੰਦਰ ਬੈਠਾ ਤੇਰੀ ਹਰ ਕਰਤੂਤ ਨੂੰ ਦੇਖ ਰਿਹਾ ਹੈ ਅਤੇ ਤੈਨੂੰ ਦੇਰ-ਸਵੇਰ ਹਰ ਕਰਮ ਦਾ ਫਲ ਜ਼ਰੂਰ ਭੋਗਣਾ ਪਵੇਗਾ।

**'ਲੋੜੈ ਦਾਖ ਬਿਜਉਰੀਆਂ'**

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥
ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥[5]

ਬਾਬਾ ਫ਼ਰੀਦ ਉਨ੍ਹਾਂ ਲੋਕਾਂ ਦੀ ਅਕਲ ਅਤੇ ਬਿਰਤੀ ਉੱਤੇ ਹੈਰਾਨੀ ਪ੍ਰਗਟ ਕਰਦੇ ਹਨ ਜੋ ਅਮਲ ਤਾਂ ਮੰਦੇ ਕਰਦੇ ਹਨ ਪਰ ਫਲ ਚੰਗਾ ਚਾਹੁੰਦੇ ਹਨ। ਉਨ੍ਹਾਂ ਦੀ ਹਾਲਤ ਉਸ ਮੂਰਖ ਜੱਟ ਵਾਲੀ ਹੈ ਜੋ ਕਿੱਕਰ ਬੀਜ ਕੇ ਉਸ ਤੋਂ ਬਿਜੌਰ ਵਾਲੇ ਸੁਹਣੇ ਅੰਗੂਰ (ਦਾਖ ਬਿਜਉਰੀਆਂ) ਖਾਣ ਦੀ ਆਸ ਲਾਈ ਬੈਠਾ ਹੈ! ਉਹ ਉਸ ਅਗਿਆਨੀ ਸਮਾਨ ਹਨ ਜੋ ਕੱਤ ਮੋਟੀ ਉੱਨ ਰਿਹਾ ਹੈ, ਪਰ ਗਲ਼ ਰੇਸ਼ਮ ਦਾ ਕੱਪੜਾ ਪਾਉਣਾ ਚਾਹੁੰਦਾ ਹੈ! ਕਬੀਰ ਸਾਹਿਬ ਕਹਿੰਦੇ ਹਨ:

ਕਰਤਾ ਥਾ ਤੋ ਕਿਉਂ ਰਹਾ, ਅਬ ਕਰਿ ਕਿਉਂ ਪਛਤਾਏ।
ਬੋਵੇ ਪੇਡ ਬਬੂਲ ਕਾ, ਆਮ ਕਹਾ ਤੇਂ ਖਾਏ॥[6]

ਗੁਰੂ ਅੰਗਦ ਦੇਵ ਜੀ ਕਹਿੰਦੇ ਹਨ:

ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥
ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥[7]

ਫਲ ਹਿਰਦੇ ਦੀ ਭਾਵਨਾ ਨੂੰ ਲੱਗਦਾ ਹੈ, ਜ਼ਬਾਨੀ ਗੱਲਾਂ ਕਰਨ ਨਾਲ ਕੁਝ ਪ੍ਰਾਪਤ ਨਹੀਂ ਹੁੰਦਾ। ਆਪ ਹੈਰਾਨੀ ਪ੍ਰਗਟ ਕਰਦੇ ਹਨ ਕਿ ਸੰਸਾਰ ਦੀ ਅਜਬ ਹਾਲਤ ਹੈ ਕਿ ਲੋਕ ਬੀਜ ਜ਼ਹਿਰ ਦੇ ਬੀਜਦੇ ਹਨ ਪਰ ਉਮੀਦ ਅੰਮ੍ਰਿਤ ਖਾਣ ਦੀ ਰੱਖਦੇ ਹਨ। ਗੁਰੂ ਨਾਨਕ ਸਾਹਿਬ ਦੀ ਬਾਣੀ ਹੈ:

ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥

ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥
ਕਿਛੁ ਲਾਹੇ ਉਪਰਿ ਘਾਲੀਐ॥[8]

ਗੁਰੂ ਸਾਹਿਬ ਦਲੀਲ ਦਿੰਦੇ ਹਨ ਕਿ ਜਦ ਸਾਨੂੰ ਪਤਾ ਹੈ ਕਿ ਆਪਣੇ ਕੀਤੇ ਕਰਮਾਂ ਦਾ ਆਪ ਹੀ ਫਲ ਭੋਗਣਾ ਪੈਂਦਾ ਹੈ ਤਾਂ ਬੁਰੇ ਕਰਮਾਂ ਤੋਂ ਬਚਣ ਵਿਚ ਹੀ ਸਿਆਣਪ ਅਤੇ ਭਲਾਈ ਹੈ। ਵਕਤੀ ਲੋਭ ਵਿਚ ਪੈ ਕੇ ਗ਼ਲਤ ਕੰਮ ਨਹੀਂ ਕਰਨੇ ਚਾਹੀਦੇ। ਲੰਮੀ ਨਜ਼ਰ ਨਾਲ ਸੋਚਣਾ ਚਾਹੀਦਾ ਹੈ। ਮਨ ਵਿਚ ਅਜਿਹੇ ਗ਼ਲਤ ਕਰਮਾਂ ਦਾ ਲੋਭ ਨਹੀਂ ਹੋਣਾ ਚਾਹੀਦਾ, ਜਿਨ੍ਹਾਂ ਨਾਲ ਦੁਨੀਆ ਵਿਚ ਸਫਲਤਾ ਮਿਲ ਸਕਦੀ ਹੋਵੇ ਪਰ ਰੱਬ ਦੀ ਦਰਗਾਹ ਵਿਚ ਸਜ਼ਾ ਭੋਗਣੀ ਪਵੇ। ਹਮੇਸ਼ਾ ਅਜਿਹੀ ਉੱਤਮ ਰਹਿਣੀ ਅਪਨਾਉਣੀ ਚਾਹੀਦੀ ਹੈ, ਜਿਸ ਨਾਲ ਕੁੱਲ-ਮਾਲਕ ਦੀ ਦਰਗਾਹ ਵਿਚ ਪਰਵਾਨ ਹੋ ਸਕੀਏ। ਹਰ ਕਰਮ ਆਤਮਾ ਦੀ ਅੰਤਮ ਭਲਾਈ ਮੁੱਖ ਰੱਖ ਕੇ ਕਰਨਾ ਚਾਹੀਦਾ ਹੈ।

ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥[9]

ਬਾਬਾ ਫ਼ਰੀਦ ਕਹਿੰਦੇ ਹਨ ਕਿ ਜਿਸ ਤਰ੍ਹਾਂ ਕਪਾਹ ਵੇਲੀ ਜਾਂਦੀ ਹੈ, ਤਿਲ ਅਤੇ ਗੰਨੇ ਪੀੜੇ ਜਾਂਦੇ ਹਨ, ਲੱਕੜ ਨੂੰ ਸਾੜ ਕੇ ਉਹਦੇ ਕੋਲ਼ੇ ਬਣਾਏ ਜਾਂਦੇ ਹਨ ਜਾਂ ਉਹਨੂੰ ਘੋਟ ਕੇ ਉਹਦਾ ਕਾਗ਼ਜ਼ ਬਣਾਇਆ ਜਾਂਦਾ ਹੈ ਅਤੇ ਪਤੀਲੇ ਨੂੰ ਅੱਗ ਉੱਤੇ ਚੜ੍ਹਾਇਆ ਜਾਂਦਾ ਹੈ, ਉਸੇ ਤਰ੍ਹਾਂ ਮੰਦੇ ਅਮਲ ਕਰਨ ਵਾਲਿਆਂ ਨੂੰ ਦਰਗਾਹ ਵਿਚ ਭਾਂਤ-ਭਾਂਤ ਦੀਆਂ ਸਖ਼ਤ ਸਜ਼ਾਵਾਂ ਦਿੱਤੀਆਂ ਜਾਂਦੀਆਂ ਹਨ। ਬਾਬਾ ਫ਼ਰੀਦ ਨੇ ਇਕ ਹੋਰ ਉਦਾਹਰਣ ਦੁਆਰਾ ਵੀ ਇਹੋ ਭਾਵ ਸਮਝਾਉਣ ਦਾ ਜਤਨ ਕੀਤਾ ਹੈ।

1. ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ॥
   ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ॥[10]

2. ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ॥
   ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ॥[11]

ਆਪ ਸਾਡਾ ਧਿਆਨ ਸ਼ਹਿਰ ਦੇ ਘੰਟਾ-ਘਰ ਉੱਪਰ ਲਟਕ ਰਹੇ ਘੜਿਆਲ ਵੱਲ ਲਿਜਾਂਦੇ ਹੋਏ ਕਹਿੰਦੇ ਹਨ ਕਿ ਇਸ ਵਿਚਾਰੇ ਨੂੰ ਬਾਰ-ਬਾਰ ਚੋਟਾਂ ਸਹਿਣੀਆਂ ਪੈਂਦੀਆਂ ਹਨ। ਜਦ ਇਸ ਨਿਰਦੋਸ਼ ਦੀ ਏਨੀ ਬੁਰੀ ਹਾਲਤ ਹੁੰਦੀ ਹੈ ਤਾਂ ਸਾਡੀ ਘੋਰ-ਪਾਪ ਕਰਨ ਵਾਲੇ ਦੋਸ਼ੀਆਂ ਦੀ ਕੀ ਹਾਲਤ ਹੋਵੇਗੀ। ਉਪਰੋਕਤ ਸ਼ਲੋਕਾਂ ਤੋਂ

ਪਹਿਲੋਂ ਬਾਬਾ ਫ਼ਰੀਦ ਨੇ ਦੋ ਹੋਰ ਸ਼ਲੋਕ ਲਿਖੇ ਹਨ ਜੋ ਸੂਖਮ ਢੰਗ ਨਾਲ ਇਸੇ ਵਿਸ਼ੇ ਉੱਤੇ ਪ੍ਰਕਾਸ਼ ਪਾ ਰਹੇ ਹਨ:

1. ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥
   ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ॥[12]
2. ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥
   ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥[13]

ਆਪ ਪਹਿਲੇ ਸ਼ਲੋਕ ਵਿਚ ਇਸ਼ਾਰਾ ਕਰ ਰਹੇ ਹਨ ਕਿ ਕੁਝ ਲੋਕ ਪੂਰਬਲੇ ਨੇਕ ਕਰਮਾਂ ਦੀ ਜਿਹੜੀ ਪੂੰਜੀ ਨਾਲ ਲੈ ਕੇ ਆਏ ਹੁੰਦੇ ਹਨ, ਉਹਨੂੰ ਵੀ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਵਿਚ ਬਰਬਾਦ ਕਰ ਦਿੰਦੇ ਹਨ ਜਦ ਕਿ ਕੁਝ ਲੋਕ ਨੇਕ ਕਰਮਾਂ ਦੁਆਰਾ ਆਪਣਾ ਜੀਵਨ ਸੁਧਾਰਨ ਦਾ ਜਤਨ ਕਰਦੇ ਹਨ। ਆਪ ਦੂਜੇ ਸ਼ਲੋਕ ਵਿਚ ਕਹਿੰਦੇ ਹਨ ਕਿ ਬਹੁਤੇ ਲੋਕ ਆਪਣਾ ਸਾਰਾ ਜੀਵਨ ਸੰਸਾਰਕ ਕਾਰ-ਵਿਹਾਰ ਦੀ ਨੀਂਦ ਅਤੇ ਗ਼ਫ਼ਲਤ ਵਿਚ ਵਿਅਰਥ ਗੁਆ ਲੈਂਦੇ ਹਨ। ਉਹ ਇਹ ਸੋਚਣ ਦਾ ਜਤਨ ਨਹੀਂ ਕਰਦੇ ਕਿ ਪਰਮਾਤਮਾ ਵੱਲੋਂ ਸੌਂਪੇ ਗਏ ਕਾਰਜ ਵੱਲੋਂ ਬੇਧਿਆਨੇ ਰਹਿਣ ਕਾਰਨ, ਉਨ੍ਹਾਂ ਨੂੰ ਦਰਗਾਹ ਵਿਚ ਆਪਣੇ ਕਰਮਾਂ ਦਾ ਹਿਸਾਬ ਦੇਣਾ ਪਵੇਗਾ।

ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ ਕਿ ਕਰਮ ਅਤੇ ਫਲ ਦਾ ਸਿਲਸਿਲਾ ਮਾਤਲੋਕ ਤੋਂ ਨਰਕਾਂ-ਸਵਰਗਾਂ ਤਕ ਫੈਲਿਆ ਹੋਇਆ ਹੈ। ਆਪ ਕਹਿੰਦੇ ਹਨ ਕਿ ਜਦ ਇਕ ਵਾਰ ਕਰਮ ਕਰ ਬੈਠਦੇ ਹਾਂ ਤਾਂ ਫਿਰ ਉਨ੍ਹਾਂ ਦੇ ਫਲ ਤੋਂ ਕਿਸੇ ਹਾਲਤ ਵਿਚ ਨਹੀਂ ਬਚ ਸਕਦੇ। ਗੁਰੂ ਅਰਜਨ ਦੇਵ ਜੀ ਸਾਵਧਾਨ ਕਰਦੇ ਹਨ:

ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥
ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥
ਸੰਗਿ ਨ ਕੋਈ ਭਈਆ ਬੇਬਾ॥ ਮਾਲੁ ਜੋਬਨੁ ਧਨੁ ਛੋਡਿ ਵਞੇਸਾ॥
ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ॥
ਖੁਸਿ ਖੁਸਿ ਲੈਦਾ ਵਸਤੁ ਪਰਾਈ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ॥
ਦੁਨੀਆ ਲਬ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ॥[14]

'ਅਗਲੀ ਗਲ ਨ ਜਾਣੀਆ॥' ਆਪ ਕਹਿੰਦੇ ਹਨ ਕਿ ਪਾਪ ਉਹ ਲੋਕ ਕਰਦੇ ਹਨ ਜੋ ਇਸ ਭਰਮ ਦਾ ਸ਼ਿਕਾਰ ਹਨ ਕਿ ਨਾ ਉਨ੍ਹਾਂ ਨੂੰ ਕੋਈ ਦੇਖ ਰਿਹਾ ਹੈ ਅਤੇ ਨਾ ਹੀ ਕਿਸੇ ਨੇ ਉਨ੍ਹਾਂ ਤੋਂ ਹਿਸਾਬ ਪੁੱਛਣਾ ਹੈ। ਅਸਲੀਅਤ ਕੀ ਹੈ? 'ਵੇਖੈ ਸੁਣੇ ਤੇਰੈ ਨਾਲਿ ਖੁਦਾਈ॥' ਵੇਖਣ ਤੇ ਸੁਣਨ ਵਾਲਾ ਖ਼ੁਦਾ ਕਿਤੇ ਦੂਰ ਨਹੀਂ। ਉਹ ਅੰਦਰ ਬੈਠਾ ਹੈ। ਉਹ ਸਾਡੇ ਹਰ ਖ਼ਿਆਲ ਤੋਂ ਵਾਕਿਫ਼ ਹੈ ਅਤੇ ਸਾਡੇ ਹਰ ਕਰਮ ਨੂੰ ਦੇਖ

ਰਿਹਾ ਹੈ। ਉਸ ਤੋਂ ਕੁਝ ਵੀ ਛੁਪਿਆ ਹੋਇਆ ਨਹੀਂ ਹੈ। 'ਪਾਪ ਕਰੇਦੜ ਸਰਪਰ ਮੁਠੇ॥' ਪਾਪੀਆਂ ਨੂੰ ਕੀਤੇ ਹੋਏ ਪਾਪਾਂ ਦਾ ਫਲ ਅਵੱਸ਼ ਭੋਗਣਾ ਪਵੇਗਾ। ਉਹ ਕੀ ਫਲ ਭੋਗਣਗੇ? 'ਅਜਰਾਈਲਿ ਫਰੇ ਫੜਿ ਕੁਠੇ; ਦੋਜਕਿ ਪਾਏ ਸਿਰਜਣਹਾਰੇ, ਤਿਲ ਪੀੜੇ ਜਿਉ ਘਾਣੀਆ; ਦੁਨੀਆ ਲਬ ਪਇਆ ਖਾਤ ਅੰਦਰਿ; ਲੇਖਾ ਮੰਗੇ ਬਾਣੀਆ' ਏਥੋਂ ਤਕ ਕਿ ਪਾਈ ਪਾਈ ਦਾ, ਛੋਟੇ ਤੋਂ ਛੋਟੇ ਕਰਮ ਦਾ ਵੀ ਹਿਸਾਬ ਮੰਗਿਆ ਜਾਵੇਗਾ।

**'ਕਾਲੇ ਲਿਖੁ ਨ ਲੇਖ'**

ਬਾਬਾ ਫ਼ਰੀਦ ਸਾਵਧਾਨ ਕਰਦੇ ਹਨ:

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥[15]

'ਲਤੀਫੁ' ਕਹਿੰਦੇ ਹਨ ਸੂਖਮ ਜਾਂ ਬਰੀਕ ਨੂੰ। ਗਿਰੇਬਾਨ ਵਿਚ ਸਿਰ ਨੀਵਾਂ ਕਰਕੇ ਦੇਖਣ ਦਾ ਅਰਥ ਹੈ ਆਪਣੇ ਅੰਦਰ ਝਾਤੀ ਮਾਰਨਾ, ਆਪਣੀ ਪੀੜ੍ਹੀ ਹੇਠ ਸੋਟਾ ਫੇਰਨਾ ਅਤੇ ਡੂੰਘੀ ਤਰ੍ਹਾਂ ਵਿਚਾਰ ਕਰਨਾ। ਬਾਬਾ ਫ਼ਰੀਦ ਨੇ ਸਾਨੂੰ ਬੁਰੇ ਕਰਮਾਂ ਵਿਰੁੱਧ ਸਾਵਧਾਨ ਕੀਤਾ ਹੈ। ਆਪ ਸਾਨੂੰ ਸੂਖਮ ਬੁੱਧੀ ਤੋਂ ਕੰਮ ਲੈਂਦੇ ਹੋਏ, ਮਨ ਨਾਲ ਡੂੰਘੀ ਵਿਚਾਰ ਕਰਕੇ ਇਸ ਬਾਰੇ ਖ਼ੁਦ ਸਹੀ ਸਿੱਟੇ ਉਤੇ ਪੁੱਜਣ ਦੀ ਪ੍ਰੇਰਨਾ ਦੇ ਰਹੇ ਹਨ।

ਕਹਿਣ ਨੂੰ ਤਾਂ ਅਸੀਂ ਵੀ ਕਹਿ ਦਿੰਦੇ ਹਾਂ ਕਿ ਕੁੱਲ-ਮਾਲਕ ਸਰਵਵਿਆਪਕ ਹੈ ਅਤੇ ਸਭ ਕੁਝ ਦੇਖ ਰਿਹਾ ਹੈ। ਜੇ ਸਾਨੂੰ ਸੱਚ-ਮੁੱਚ ਇਹ ਭਰੋਸਾ ਹੈ ਤਾਂ ਅਸੀਂ ਆਪਣੇ ਮਨ ਵਿਚ ਭੈੜੇ-ਖੋਟੇ ਸੰਕਲਪ ਕਿਵੇਂ ਲਿਆ ਸਕਦੇ ਹਾਂ? ਉਸ ਸੂਰਤ ਵਿਚ ਅਸੀਂ ਕਿਸੇ ਨੂੰ ਖਰ੍ਹਵੇ ਬੋਲ ਕਿਵੇਂ ਬੋਲ ਸਕਦੇ ਹਾਂ? ਅਸੀਂ ਲੋਕਾਂ ਨੂੰ ਲੁੱਟਣ ਅਤੇ ਲੋਕਾਂ ਦੇ ਗਲੇ ਕੱਟਣ ਦੀਆਂ ਸਕੀਮਾਂ ਕਿਵੇਂ ਬਣਾ ਸਕਦੇ ਹਾਂ? ਸੰਸਾਰ ਵਿਚ ਚੋਰਬਜ਼ਾਰੀ, ਰਿਸ਼ਵਤਖੋਰੀ, ਮਾਰ-ਧਾੜ ਕਿਉਂ ਹੋ ਰਹੀ ਹੈ? ਸਾਡੇ ਅੰਦਰ ਇਹ ਵਹਿਮ ਬੈਠ ਗਿਆ ਹੈ ਕਿ ਸਾਨੂੰ ਕੀਤੇ ਹੋਏ ਕਰਮਾਂ ਦਾ ਫਲ ਨਹੀਂ ਭੁਗਤਣਾ ਪਵੇਗਾ।

ਫਿਰ ਅਸੀਂ ਕਹਿੰਦੇ ਹਾਂ ਕਿ ਉਹ ਪਰਮਾਤਮਾ ਰੱਬਲ-ਆਲਮੀਨ[16] ਹੈ। ਉਹ ਸਭ ਦਾ ਖ਼ਾਲਕ, ਕਾਦਰ ਅਤੇ ਰਾਜ਼ਕ ਹੈ। ਉਸ ਇਕ ਕਰਤਾਪੁਰਖ ਨੇ ਸਾਰੀ ਕਾਇਨਾਤ ਦੀ ਸਿਰਜਣਾ ਕੀਤੀ ਹੈ ਅਤੇ ਉਹ ਇਕ ਖ਼ੁਦਾਵੰਦ ਕਰੀਮ ਹਰ ਇਕ ਦੇ ਅੰਦਰ ਬੈਠਾ ਹੋਇਆ ਹੈ।

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥[17]

ਜੇ ਸੱਚ-ਮੁੱਚ ਉਹ ਖ਼ੁਦਾ ਰੱਬਲ-ਆਲਮੀਨ ਹੈ, ਹਿੰਦੂਆਂ, ਮੁਸਲਮਾਨਾਂ, ਸਿੱਖਾਂ, ਈਸਾਈਆਂ ਦਾ ਕਰਤਾ ਹੈ ਅਤੇ ਸਭ ਦੇ ਅੰਦਰ ਬਿਰਾਜਮਾਨ ਹੈ ਤਾਂ ਕੋਈ ਕਿਸੇ ਦਾ ਗਲਾ ਕੱਟਣ ਦੀਆਂ ਸਕੀਮਾਂ ਕਿਵੇਂ ਬਣਾ ਸਕਦਾ ਹੈ? ਉਸ ਸੂਰਤ ਵਿਚ ਕੋਈ ਇਨਸਾਨ, ਕਿਸੇ ਕਾਰਨ ਵੀ, ਕਿਸੇ ਦੂਸਰੇ ਇਨਸਾਨ ਦੀ ਹੱਤਿਆ ਨੂੰ ਜਾਇਜ਼ ਕਿਵੇਂ ਕਰਾਰ ਦੇ ਸਕਦਾ ਹੈ? ਅਸੀਂ ਕੌਮਾਂ, ਮਜ਼ਹਬਾਂ, ਮੁਲਕਾਂ ਨੂੰ ਵੱਡਾ ਸਮਝਦੇ ਹਾਂ, ਕੁੱਲ-ਮਾਲਕ ਨੂੰ ਛੋਟਾ ਸਮਝਦੇ ਹਾਂ। ਅਸੀਂ ਆਪਣੇ ਆਪ ਨੂੰ ਉਹਦੇ ਬਣਾਏ ਅਸੂਲਾਂ ਦੇ ਅਧੀਨ ਕਰਨ ਦੀ ਥਾਂ, ਉਹਨੂੰ ਆਪਣੀ ਮਰਜ਼ੀ ਦੇ ਅਧੀਨ ਕਰਨਾ ਚਾਹੁੰਦੇ ਹਾਂ, ਇਸ ਤੋਂ ਵੱਧ ਮੂਰਖਤਾ ਵਾਲੇ 'ਕਾਲੇ ਲੇਖ' ਹੋਰ ਕੀ ਹੋ ਸਕਦੇ ਹਨ?

ਬਾਬਾ ਫ਼ਰੀਦ ਸਾਨੂੰ ਸਾਵਧਾਨ ਕਰਦੇ ਹਨ ਕਿ ਭਲਿਓ ਲੋਕੋ, ਆਪਣੇ ਗਿਰੇਬਾਨ ਵਿਚ ਝਾਤੀ ਮਾਰੋ, ਕੁਝ ਸੋਚ ਵਿਚਾਰ ਅਤੇ ਵਿਵੇਕ ਤੋਂ ਕੰਮ ਲਵੋ। ਪਹਿਲੋਂ ਤਾਂ ਇਹ ਸੋਚੋ ਕਿ ਕੁੱਲ-ਮਾਲਕ ਸਿਰਫ਼ ਕਾਦਰ ਅਤੇ ਰਾਜ਼ਕ ਹੀ ਨਹੀਂ ਹੈ, ਉਹ ਨਿਆਂਕਰਤਾ ਵੀ ਹੈ। ਉਹ ਨਿਰਪੱਖ ਹੋ ਕੇ ਇਨਸਾਫ਼ ਵੀ ਕਰਦਾ ਹੈ। ਜਦ ਹਰ ਕਰਮ ਦਾ ਅਵੇਰ-ਸਵੇਰ ਖ਼ੁਦ ਫਲ ਭੋਗਣਾ ਪੈਣਾ ਹੈ ਤਾਂ ਬੁਰੇ ਅਮਲਾਂ ਤੋਂ ਬਚਣ ਵਿਚ ਹੀ ਸਮਝਦਾਰੀ ਹੈ। ਜਦ ਆਪਣੀ ਹੀ ਛੁਰੀ ਅਤੇ ਆਪਣੀ ਹੀ ਗਰਦਨ ਹੈ ਤਾਂ ਬੇਹਤਰੀ ਛੁਰੀ ਨੂੰ ਵਗਾਹ ਮਾਰਨ ਵਿਚ ਹੀ ਹੈ। ਇਕ ਪਾਸੇ ਰੱਬ ਵਿਚ ਭਰੋਸਾ ਰੱਖਣਾ ਅਤੇ ਦੂਜੇ ਪਾਸੇ ਮਨ ਨੂੰ ਗੁਨਾਹਾਂ ਨਾਲ ਗੰਦਾ ਕਰਨਾ, ਕਿੱਧਰ ਦੀ ਸਮਝਦਾਰੀ ਹੈ? "ਮੈਂ ਰੱਬ ਵਿਚ ਈਮਾਨ ਲਿਆਉਂਦਾ ਹਾਂ" ਕਹਿ ਦੇਣਾ ਕਾਫ਼ੀ ਨਹੀਂ। ਰੱਬ ਵਿਚ ਈਮਾਨ ਲਿਆਉਣ ਦਾ ਅਸਲ ਮਤਲਬ ਇਹ ਹੈ ਕਿ ਅਸੀਂ ਉਸ ਨੂੰ ਸਰਵਸ਼ਕਤੀਮਾਨ, ਸਰਵਗਿਆਤਾ, ਸਰਵਵਿਆਪਕ ਅਤੇ ਨਿਆਂਕਰਤਾ ਮੰਨਦੇ ਹੋਏ, ਸਾਰੀ ਕਾਇਨਾਤ ਦਾ ਕਾਦਰ, ਰਾਜ਼ਕ ਅਤੇ ਮਾਲਕ ਵੀ ਮੰਨੀਏ। ਉਸ ਸੂਰਤ ਵਿਚ ਇਨਸਾਨ ਕਾਇਨਾਤ ਦੀ ਕਿਸੇ ਦੂਸਰੀ ਚੀਜ਼ ਵਿਰੁੱਧ ਕੋਈ ਮੰਦੀ ਸਕੀਮ ਨਹੀਂ ਬਣਾ ਸਕਦਾ, ਕੋਈ ਮੰਦੀ ਘਾੜਤ ਨਹੀਂ ਘੜ ਸਕਦਾ।

'ਕਾਲੇ ਲਿਖੁ ਨਾ ਲੇਖ' ਕਾਲੇ ਲੇਖ ਕਹਿੰਦੇ ਹਨ ਗੁਨਾਹਾਂ ਨੂੰ, ਪਾਪਾਂ ਨੂੰ। ਗੁਨਾਹ ਦੋ ਕਿਸਮ ਦੇ ਹਨ। ਕਾਇਨਾਤ ਦੀ ਕਿਸੇ ਦੂਸਰੀ ਵਸਤੂ, ਕਿਸੇ ਦੂਸਰੇ ਵਿਅਕਤੀ ਨੂੰ ਦੁੱਖ, ਅਜ਼ਾਬ, ਕਸ਼ਟ ਪਹੁੰਚਾਉਣ ਦਾ ਗੁਨਾਹ ਅਤੇ ਆਪਣੇ ਕਾਦਰ, ਖ਼ਾਲਕ, ਰਾਜ਼ਕ ਅਤੇ ਮਾਬੂਦੇ-ਹਕੀਕੀ (ਸੱਚੇ ਇਸ਼ਟ) ਨੂੰ ਭੁੱਲ ਜਾਣ ਦਾ ਗੁਨਾਹ। ਇਨ੍ਹਾਂ ਦੋ ਕਿਸਮਾਂ ਦੇ ਗੁਨਾਹਾਂ ਨੂੰ ਸ਼ੈਤਾਨ (ਕਾਲ) ਵਿਰੁੱਧ ਕੀਤੇ ਗੁਨਾਹ ਅਤੇ ਰਹਿਮਾਨ (ਦਇਆਲ) ਵਿਰੁੱਧ ਕੀਤੇ ਗੁਨਾਹ ਕਿਹਾ ਜਾਂਦਾ ਹੈ।

ਹਜ਼ਰਤ ਸੁਲਤਾਨ ਬਾਹੂ ਕਹਿੰਦੇ ਹਨ, 'ਜੋ ਦਮ ਗ਼ਾਫ਼ਿਲ ਸੋ ਦਮ ਕਾਫ਼ਿਰ, ਮੁਰਸ਼ਿਦ ਇਹ ਪੜ੍ਹਾਇਆ ਹੂ।'[18] ਪਲ ਭਰ ਲਈ ਵੀ ਕੁੱਲ-ਮਾਲਕ ਨੂੰ ਭੁਲਾ ਦੇਣਾ

ਉਸ ਰਹਿਮਾਨੁਲ-ਰਹੀਮ ਜਾਂ ਦਿਆਲੂ ਰੱਬ ਦੇ ਵਿਰੁੱਧ ਕੀਤਾ ਗੁਨਾਹ ਹੈ। ਇਹ ਗੁਨਾਹ ਕਿਸੇ ਦੂਸਰੇ ਦੇ ਨਹੀਂ ਸਾਡੇ ਆਪਣੇ ਵਿਰੁੱਧ ਹੈ। ਹਜ਼ਰਤ ਈਸਾ ਨੇ ਅਰਦਾਸ ਕੀਤੀ ਹੈ, "ਹੇ ਦਿਆਲੂ ਪਿਤਾ, ਇਨ੍ਹਾਂ ਨੂੰ ਹੋਰ ਸਜ਼ਾ ਨਾ ਦਈਂ, ਇਹ ਪਹਿਲੋਂ ਹੀ ਸਜ਼ਾ-ਯਾਫ਼ਤਾ ਹਨ।"* ਅਸੀਂ ਪਹਿਲੋਂ ਹੀ ਸਜ਼ਾ-ਯਾਫ਼ਤਾ ਕਿਵੇਂ ਹਾਂ? ਅਸੀਂ ਆਪਣੇ ਕਾਦਰ ਤੋਂ ਵਿੱਛੜ ਕੇ ਇਸ ਦੁੱਖਾਂ ਦੀ ਨਗਰੀ ਵਿਚ ਭਟਕ ਰਹੇ ਹਾਂ। ਕਿਸੇ ਸ਼ਹਿਨਸ਼ਾਹ ਦਾ ਸ਼ਹਿਜ਼ਾਦਾ ਆਪਣੇ ਪਿਤਾ ਤੋਂ ਵਿੱਛੜ ਕੇ ਦਰ-ਬ-ਦਰ ਠੋਕਰਾਂ ਖਾ ਰਿਹਾ ਹੋਵੇ ਤਾਂ ਕੀ ਉਹ ਪਹਿਲੋਂ ਹੀ ਸਜ਼ਾ-ਯਾਫ਼ਤਾ ਨਹੀਂ ਹੈ? ਰੱਬ ਦੇ ਵਿਛੋੜੇ ਵਿਚ ਤੜਪ ਰਹੀ ਰੂਹ ਨੂੰ ਹੋਰ ਕਿਹੜਾ ਅਜ਼ਾਬ ਜਾਂ ਦੁੱਖ ਦੇਣ ਦੀ ਲੋੜ ਹੈ? ਰੱਬ ਨੂੰ ਪਿੱਠ ਦੇਣ ਕਾਰਨ ਅਸੀਂ ਆਪਣੇ ਆਪ ਨੂੰ ਖ਼ੁਦ ਹੀ ਅਜਿਹੀ ਸਜ਼ਾ ਦਿੱਤੀ ਹੋਈ ਹੈ ਕਿ ਕਿਸੇ ਦੂਸਰੇ ਨੂੰ ਸਾਨੂੰ ਹੋਰ ਸਜ਼ਾ ਦੇਣ ਦੀ ਲੋੜ ਹੀ ਨਹੀਂ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, 'ਨਾਮੁ ਨ ਜਪਹਿ ਤੇ ਆਤਮ ਘਾਤੀ॥'[20] ਸਭ ਤੋਂ ਵੱਡਾ ਪਾਪ ਆਪਣੀ ਆਤਮਾ ਨੂੰ ਪਰਮਾਤਮਾ ਤੋਂ ਦੂਰ ਰੱਖਣਾ ਹੈ।

ਜਿੱਥੋਂ ਤਕ ਸ਼ੈਤਾਨ ਜਾਂ ਕਾਲ ਵਿਰੁੱਧ ਕੀਤੇ ਪਾਪ ਦਾ ਸੰਬੰਧ ਹੈ, ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, 'ਖੰਡ ਪਤਾਲ ਦੀਪ ਸਭਿ ਲੋਆ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ॥'[21] ਅਰਥਾਤ ਕੁੱਲ-ਮਾਲਕ ਨੇ ਸਾਰੀ ਕਾਇਨਾਤ ਪੈਦਾ ਕਰਕੇ ਇਸ ਦਾ ਪ੍ਰਬੰਧ ਕਾਲ ਜਾਂ ਸ਼ੈਤਾਨ ਦੇ ਸਪੁਰਦ ਕੀਤਾ ਹੋਇਆ ਹੈ, ਜਿਸਨੇ ਏਥੇ ਕਰਮ ਅਤੇ ਫਲ ਦਾ ਕਾਨੂੰਨ ਲਾਗੂ ਕੀਤਾ ਹੋਇਆ ਹੈ। ਕਾਲ ਦੇ ਕੋਲ ਆਤਮਾ ਨੂੰ ਸੰਸਾਰ ਵਿਚ ਕੈਦ ਰੱਖਣ ਦਾ ਇਕ ਹੀ ਸਾਧਨ ਜੀਵਾਤਮਾ ਦੁਆਰਾ ਕੀਤੇ ਗਏ ਕਰਮ ਹਨ। ਕਰਮ ਅਤੇ ਫਲ ਦਾ ਨੇਮ ਹੀ ਆਵਾਗਵਣ ਨੂੰ ਜਨਮ ਦਿੰਦਾ ਹੈ। ਜਦ ਤਕ ਆਤਮਾ ਸੰਸਾਰ ਵਿਚ ਕੀਤੇ ਗਏ ਹਰ ਕਰਮ ਦੇ ਪ੍ਰਭਾਵ ਤੋਂ ਮੁਕਤ ਨਹੀਂ ਹੁੰਦੀ, ਇਹ ਕਦੇ ਵੀ ਕਾਲ ਦੇ ਦਾਇਰੇ ਤੋਂ ਬਾਹਰ ਨਹੀਂ ਜਾ ਸਕਦੀ ਅਤੇ ਪਰਮਾਤਮਾ ਨਾਲ ਮਿਲਾਪ ਨਹੀਂ ਕਰ ਸਕਦੀ।

### ਕਰਮ ਤਿੰਨ ਤਰ੍ਹਾਂ ਦੇ

ਕਰਮ ਤਿੰਨ ਤਰ੍ਹਾਂ ਦੇ ਹਨ— ਮਨ ਦੁਆਰਾ ਕਿਸੇ ਦਾ ਬੁਰਾ ਸੋਚਣਾ, ਜੀਭ ਦੁਆਰਾ ਕਿਸੇ ਨੂੰ ਬੁਰਾ ਕਹਿਣਾ ਅਤੇ ਅਮਲੀ ਤੌਰ ਤੇ ਕਿਸੇ ਦਾ ਬੁਰਾ ਕਰਨਾ, ਸਿਲਸਲੇਵਾਰ ਮਨ, ਬਚਨ ਅਤੇ ਕਰਮ ਦਾ ਪਾਪ ਹੈ। ਇਸੇ ਤਰ੍ਹਾਂ ਮਨ, ਬਚਨ ਅਤੇ ਕਰਮ ਦੁਆਰਾ ਕਿਸੇ ਦਾ ਭਲਾ ਸੋਚਣਾ, ਕਿਸੇ ਨੂੰ ਭਲਾ ਕਹਿਣਾ ਅਤੇ ਕਿਸੇ ਦਾ

* He that believeth on him is not condemned: but he that believeth not is already condemned.[19]

ਭਲਾ ਕਰਨਾ, ਪੁੰਨ ਹੈ। ਅਸੀਂ ਸੰਸਾਰ ਵਿਚ ਜੋ ਵੀ ਪੁੰਨ ਅਤੇ ਪਾਪ, ਚੰਗੇ ਅਤੇ ਮੰਦੇ ਕਰਮ ਕਰਦੇ ਹਾਂ, ਉਨ੍ਹਾਂ ਨੂੰ ਸ਼ੈਤਾਨ, ਕਾਲ ਜਾਂ ਧਰਮਰਾਜ ਸਾਡੇ ਖਾਤੇ ਵਿਚ ਜਮ੍ਹਾਂ ਕਰੀ ਜਾਂਦਾ ਹੈ ਅਤੇ ਅਵੇਰ-ਸਵੇਰ ਸਜ਼ਾ-ਜਜ਼ਾ ਭਾਵ ਦੁੱਖ ਅਤੇ ਸੁਖ ਦੇ ਰੂਪ ਵਿਚ ਹਰ ਕਰਮ ਦਾ ਫਲ ਦਿੰਦਾ ਹੈ। ਜਦ ਹਰ ਕਰਮ ਦਾ ਫਲ ਖ਼ੁਦ ਭੋਗਣਾ ਪੈਂਦਾ ਹੈ ਤਾਂ ਕਾਲੇ ਲੇਖ ਕਿਉਂ ਲਿਖੇ ਜਾਣ?

ਇਸ ਮਸਲੇ ਦਾ ਇਕ ਹੋਰ ਇਸ ਤੋਂ ਵੀ ਵਧ ਭਿਆਨਕ ਪਹਿਲੂ ਹੈ, ਜਿਸ ਵੱਲ ਸ਼ਾਇਦ ਹੀ ਕੋਈ ਧਿਆਨ ਦਿੰਦਾ ਹੋਵੇ। ਇਹ ਗੱਲ ਤਾਂ ਸਹਿਜੇ ਹੀ ਸਮਝ ਵਿਚ ਆ ਸਕਦੀ ਹੈ ਕਿ ਜਦ ਹਰ ਕਰਮ ਦਾ ਫਲ ਖ਼ੁਦ ਭੋਗਣਾ ਪੈਣਾ ਹੈ ਤਾਂ ਮੰਦੇ ਅਮਲਾਂ ਤੋਂ ਬਚਣਾ ਚਾਹੀਦਾ ਹੈ। ਸੰਤ-ਮਹਾਤਮਾਂ ਇਸ ਤੋਂ ਅੱਗੇ ਜਾਂਦੇ ਹਨ। ਗੁਰੂ ਨਾਨਕ ਸਾਹਿਬ ਦਾ ਕਥਨ ਹੈ, 'ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ॥ ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ॥'[22] ਆਪ ਜਪ-ਤਪ, ਪੂਜਾ-ਪਾਠ, ਹੋਮ-ਯੱਗ, ਪੁੰਨ-ਦਾਨ, ਤੀਰਥ-ਵਰਤ ਆਦਿ ਅਨੇਕ ਤਰ੍ਹਾਂ ਦੇ ਪੁੰਨ ਕਰਮਾਂ ਦਾ ਜ਼ਿਕਰ ਕਰਦੇ ਹੋਏ ਇਨ੍ਹਾਂ ਨੂੰ ਵੀ ਆਤਮਾ ਨੂੰ ਬੰਧਨ ਵਿਚ ਪਾਉਣ ਵਾਲੀਆਂ ਜ਼ੰਜੀਰਾਂ ਕਹਿੰਦੇ ਹਨ।

ਇਹ ਗੱਲ ਖੁੱਲ੍ਹੇ ਦਿਲ ਨਾਲ ਵਿਚਾਰਨ ਵਾਲੀ ਹੈ ਕਿ ਦੁਨੀਆ ਦੇ ਹਰ ਧਰਮ ਦੇ ਮੁੱਲਾਂ, ਪਾਦਰੀ, ਪੰਡਤ ਅਤੇ ਭਾਈ, ਪੁੰਨਾਂ ਜਾਂ ਨੇਕ ਕਰਮਾਂ ਦਾ ਪ੍ਰਚਾਰ ਕਰਦੇ ਹਨ। ਉਹ ਆਪਣੇ-ਆਪਣੇ ਧਰਮ ਦੇ ਅਨੁਯਾਈਆਂ ਦੇ ਸਾਹਮਣੇ ਜੰਨਤਾਂ, ਸਵਰਗਾਂ, ਬੈਕੁੰਠਾਂ ਦੀ ਪ੍ਰਾਪਤੀ ਦੇ ਆਦਰਸ਼ ਰਖਦੇ ਹਨ ਜਦ ਕਿ ਕਾਮਲ-ਦਰਵੇਸ਼ ਜੀਵ ਦੇ ਸਾਹਮਣੇ ਮੁਕਾਮੇ-ਹੱਕ ਜਾਂ ਸਤਿਲੋਕ ਰੂਪੀ ਅਮਰ-ਅਨਾਦੀ ਪਰਮ-ਧਾਮ ਦੀ ਪ੍ਰਾਪਤੀ ਦਾ ਆਦਰਸ਼ ਕਾਇਮ ਕਰਦੇ ਹਨ। ਜੰਨਤ, ਸਵਰਗ ਅਤੇ ਬੈਕੁੰਠ ਕੀ ਹਨ? ਇਹ ਉਹ ਸਥਾਨ ਹਨ ਜਿੱਥੇ ਕੇਵਲ ਇੱਛਾ ਦੁਆਰਾ ਹੀ ਮਨ-ਚਾਹੇ ਭੋਗ ਮਿਲ ਜਾਂਦੇ ਹਨ। ਸੰਸਾਰ ਵਿਚ ਕੀਤੇ ਸ੍ਰੇਸ਼ਟ ਪੁੰਨਾਂ ਦੇ ਫਲ ਸਰੂਪ ਇਨਸਾਨ ਨੂੰ ਸਵਰਗਾਂ ਵਿਚ ਭੇਜਿਆ ਜਾਂਦਾ ਹੈ। ਜਦੋਂ ਕੀਤੇ ਹੋਏ ਸ੍ਰੇਸ਼ਟ ਕਰਮਾਂ ਦਾ ਫਲ ਪੂਰਾ ਹੋ ਜਾਂਦਾ ਹੈ ਤਾਂ ਸਵਰਗਾਂ ਤੋਂ ਫਿਰ ਇਸ ਮਾਤਲੋਕ ਵਿਚ ਵਾਪਸ ਭੇਜ ਦਿੱਤਾ ਜਾਂਦਾ ਹੈ।

ਸਵਰਗਾਂ ਦੇ ਸੁਖ ਮਾਤਲੋਕ ਦੇ ਸੁਖਾਂ ਤੋਂ ਸੂਖਮ ਹਨ, ਬਹੁਤੀ ਦੇਰ ਰਹਿਣ ਵਾਲੇ ਹਨ ਪਰ ਇਕ ਤਰ੍ਹਾਂ ਇਹ ਵੀ ਇੰਦਰੀਆਂ ਦੇ ਭੋਗਾਂ ਸਮਾਨ ਹੀ ਹਨ। ਇਹ ਸੁਖ ਪਰਮਾਤਮਾ ਦੀ ਪ੍ਰਾਪਤੀ ਦੇ ਪਰਮ-ਅਨੰਦ ਦੇ ਮੁਕਾਬਲੇ ਤੇ ਅਸਲੋਂ ਤੁੱਛ ਅਤੇ ਨਿਰਾਰਥਕ ਹਨ। ਵੱਖ-ਵੱਖ ਧਰਮਾਂ ਵਿਚ ਬਿਆਨ ਕੀਤੇ ਸਵਰਗਾਂ ਦਾ ਹਾਲ ਪੜ੍ਹਨ ਨਾਲ ਪਤਾ ਲੱਗ ਜਾਵੇਗਾ ਕਿ ਉਨ੍ਹਾਂ ਵਿਚ ਦੁੱਧ ਅਤੇ ਸ਼ਹਿਦ ਦੀਆਂ ਨਦੀਆਂ, ਹੂਰਾਂ, ਪਰੀਆਂ, ਕਲਪ ਬਿਰਛਾਂ (ਹਰ ਪਦਾਰਥ ਦੀ ਮੰਗ ਪੂਰੀ ਕਰਨ ਵਾਲੇ ਬਿਰਛ) ਆਦਿ ਦਾ ਹੀ ਵਰਣਨ ਹੈ। ਸਵਰਗਾਂ ਦੇ ਸੁਖ ਵੀ ਅਸਲ ਵਿਚ ਦੁੱਖ

ਹਨ ਕਿਉਂਕਿ ਇਹ ਸਾਨੂੰ ਪਰਮਾਤਮਾ ਦੇ ਮਿਲਾਪ ਦੇ ਪਰਮ-ਸੁਖ ਤੋਂ ਦੂਰ ਰੱਖਣ ਲਈ ਸ਼ੈਤਾਨ ਜਾਂ ਕਾਲ ਦੁਆਰਾ ਰਚਿਆ ਗਿਆ ਪਰਪੰਚ ਹਨ। ਉੱਪਰ ਕਿਹਾ ਜਾ ਚੁੱਕਾ ਹੈ ਕਿ ਇਹ ਸੁਖ ਸਦੀਵੀ ਨਹੀਂ ਹਨ। ਇਹ ਸੰਸਾਰਕ ਸੁਖਾਂ ਨਾਲੋਂ ਬਹੁਤੀ ਦੇਰ ਰਹਿਣ ਵਾਲੇ ਹਨ ਪਰ ਸੰਸਾਰਕ ਸੁਖਾਂ ਸਮਾਨ ਹੀ ਨਾਸ਼ਵਾਨ ਹਨ। ਤੀਜੇ, ਇਨ੍ਹਾਂ ਨੂੰ ਭੋਗਣ ਤੋਂ ਬਾਦ ਆਤਮਾ ਨੂੰ ਮਾਤਲੋਕ ਵਿਚ ਵਾਪਸ ਆਉਣਾ ਪੈਂਦਾ ਹੈ। ਚੌਥੇ, ਇਹ ਕਰਮ ਸਾਨੂੰ ਕਰਮ-ਜਾਲ ਨਾਲ ਬੰਨ੍ਹ ਕੇ ਰੱਖਦੇ ਹਨ। ਇਸ ਲਈ ਗੁਰੂ ਸਾਹਿਬ ਨੇ ਇਨ੍ਹਾਂ ਨੂੰ 'ਕੇਤੇ ਬੰਧਨ ਜੀਅ ਕੇ' ਅਰਥਾਤ ਆਤਮਾ ਨੂੰ ਕਰਮ ਅਤੇ ਫਲ ਦੇ ਦਾਇਰੇ ਵਿਚ ਕੈਦ ਰੱਖਣ ਵਾਲੇ ਬੰਧਨ ਕਿਹਾ ਹੈ।

ਸ਼ੈਤਾਨ ਜਾਂ ਕਾਲ ਕੋਲ ਸਿਰਫ਼ ਇਕ ਹਥਿਆਰ ਹੈ ਜੋ ਉਹ ਸਾਨੂੰ ਇਸ ਰਚਨਾ ਵਿਚ ਕੈਦ ਰੱਖਣ ਲਈ ਸਾਡੇ ਵਿਰੁੱਧ ਵਰਤ ਸਕਦਾ ਹੈ। ਉਹ ਹਥਿਆਰ ਹੈ ਸਾਡੇ ਖ਼ੁਦ ਕੀਤੇ ਹੋਏ ਕਰਮ– ਚੰਗੇ ਵੀ ਅਤੇ ਮੰਦੇ ਵੀ। ਕਾਲ਼ ਜਾਂ ਸ਼ੈਤਾਨ ਬਹੁਤ ਚਤੁਰ ਹੈ। ਉਹ ਹਰ ਕਰਮ ਦਾ ਫਲ ਦਿੰਦਾ ਹੈ, ਚੰਗੇ ਦਾ ਚੰਗਾ ਅਤੇ ਮੰਦੇ ਦਾ ਮੰਦਾ। ਸਾਵਧਾਨ ਰਹਿਣ ਦੀ ਲੋੜ ਹੈ ਕਿ ਚੰਗੇ ਕਰਮ, ਬੁਰੇ ਕਰਮਾਂ ਦਾ ਨਾਸ਼ ਨਹੀਂ ਕਰ ਸਕਦੇ। ਪੁੰਨ, ਪੁੰਨਾਂ ਦੇ ਲੇਖੇ ਵਿਚ ਅਤੇ ਪਾਪ, ਪਾਪਾਂ ਦੇ ਹਿਸਾਬ ਵਿਚ ਜਮ੍ਹਾਂ ਹੁੰਦੇ ਹਨ। ਪਾਪ ਲੋਹੇ ਦੀ ਬੇੜੀ ਹਨ ਤਾਂ ਪੁੰਨ ਸੋਨੇ ਦੀ ਜ਼ੰਜੀਰ ਹਨ, ਪਰ ਦੋਵੇਂ ਹੀ ਆਤਮਾ ਨੂੰ ਰਚਨਾ ਨਾਲ ਬੰਨ੍ਹ ਕੇ ਰੱਖਣ ਲਈ ਸਮਾਨ ਰੂਪ ਵਿਚ ਸਮਰੱਥ ਹਨ। ਅਸੀਂ ਜੋ ਵੀ ਕਰਮ ਕਰਦੇ ਹਾਂ, ਉਹ ਜਾਂ ਸਾਨੂੰ ਰੱਬ ਦੇ ਨੇੜੇ ਲਿਜਾਂਦਾ ਹੈ ਜਾਂ ਦੂਰ ਲਿਜਾਂਦਾ ਹੈ। ਧਿਆਨ ਨਾਲ ਦੇਖਿਆ ਜਾਵੇ ਤਾਂ ਪਤਾ ਲੱਗੇਗਾ ਕਿ ਪੁੰਨ ਅਤੇ ਪਾਪ ਦੋਹਾਂ ਤਰ੍ਹਾਂ ਦੇ ਕਰਮ ਸਾਨੂੰ ਪਰਮਾਤਮਾ ਤੋਂ ਦੂਰ ਲਿਜਾਂਦੇ ਹਨ ਕਿਉਂਕਿ ਦੋਹਾਂ ਦਾ ਫਲ ਭੋਗਣ ਲਈ ਅਸੀਂ ਰਚਨਾ ਨਾਲ ਬੱਝੇ ਰਹਿੰਦੇ ਹਾਂ। ਨਿਚੋੜ ਇਹ ਹੈ ਕਿ ਸ਼ੈਤਾਨ ਜਾਂ ਕਾਲ ਸਾਡੇ ਕੀਤੇ ਹੋਏ ਕਰਮਾਂ ਦੇ ਹਥਿਆਰ ਆਸਰੇ ਸਾਨੂੰ ਪਰਮਾਤਮਾ ਤੋਂ ਦੂਰ ਰੱਖਣ ਅਤੇ ਰਚਨਾ ਨਾਲ ਬੰਨ੍ਹ ਕੇ ਰੱਖਣ ਦੀ ਸਾਜ਼ਿਸ਼ ਵਿਚ ਲੱਗਾ ਹੋਇਆ ਹੈ। ਸਿਵਾਏ ਰੱਬ ਦੀ ਇਬਾਦਤ, ਰੱਬ ਦੀ ਸੱਚੀ ਭਗਤੀ, ਨਾਮ ਦੀ ਕਮਾਈ ਜਾਂ ਇਸਮੇ-ਆਜ਼ਮ ਦੀ ਸਾਧਨਾ ਦੇ, ਕੋਈ ਦੂਸਰਾ ਅਮਲ, ਕਰਮਾਂ ਦਾ ਬੰਧਨ ਨਹੀਂ ਤੋੜ ਸਕਦਾ। ਕਰਮ, ਕਰਮ ਦੀ ਜੜ੍ਹ ਨਹੀਂ ਕੱਟਦਾ। ਕੇਵਲ ਨਾਮ ਦੀ ਕਮਾਈ ਹੀ ਕਰਮਾਂ ਦਾ ਨਾਸ਼ ਕਰ ਕੇ ਰੂਹ ਨੂੰ ਰੱਬ ਨਾਲ ਵਸਾਲ ਦੇ ਕਾਬਲ ਬਣਾਉਂਦੀ ਹੈ।

ਬਾਬਾ ਫ਼ਰੀਦ ਦੇ ਕਲਾਮ ਨੂੰ ਧਿਆਨ ਨਾਲ ਪੜ੍ਹਾਂਗੇ ਤਾਂ ਸਪੱਸ਼ਟ ਇਸ਼ਾਰਾ ਮਿਲੇਗਾ ਕਿ ਆਪ ਨੇ ਕਿਤੇ ਵੀ ਹੱਜ, ਰੋਜ਼ੇ, ਨਮਾਜ਼, ਜ਼ਕਾਤ (ਦਾਨ) ਆਦਿ ਨੇਕ ਅਮਲਾਂ ਨੂੰ ਖ਼ੁਦਾ ਦੇ ਵਸਾਲ ਦਾ ਸਾਧਨ ਨਹੀਂ ਮੰਨਿਆ। ਸ਼ਰੀਅਤ ਅਤੇ ਨੇਕ ਅਮਲਾਂ ਦਾ ਮੁਖ ਉਦੇਸ਼ ਸਾਡੀ ਬਿਰਤੀ ਨੂੰ ਪਰਮਾਰਥੀ ਬਣਾਉਣਾ ਅਤੇ ਸਾਨੂੰ

ਨੇਕ-ਪਾਕ ਜੀਵਨ ਬਤੀਤ ਕਰਨ ਵਿਚ ਸਹਾਇਤਾ ਦੇਣਾ ਹੈ ਪਰ ਖ਼ੁਦਾ ਨਾਲ ਵਸਾਲ ਦਾ ਸਾਧਨ, ਉਹਦਾ ਇਸ਼ਕ ਅਤੇ ਉਹਦਾ ਨਾਮ ਹੈ। ਜਦ ਤਕ ਕਰਮਾਂ ਦੇ ਦਾਇਰੇ ਵਿਚ ਹਾਂ, ਪਾਪਾਂ ਦੀ ਥਾਂ ਪੁੰਨ ਕਰਨੇ ਚਾਹੀਦੇ ਹਨ ਕਿਉਂਕਿ ਹਰ ਕਰਮ ਦਾ ਸਾਨੂੰ ਖ਼ੁਦ ਫਲ ਭੋਗਣਾ ਪੈਣਾ ਹੈ ਪਰ ਕਾਮਲ ਦਰਵੇਸ਼ਾਂ ਦੀ ਇਹ ਚੇਤਾਵਨੀ ਹਮੇਸ਼ਾ ਯਾਦ ਰੱਖਣੀ ਚਾਹੀਦੀ ਹੈ ਕਿ ਜਿੱਥੋਂ ਤਕ ਰੱਬ ਨਾਲ ਵਸਾਲ ਦਾ ਸੰਬੰਧ ਹੈ, ਪਾਪ ਅਤੇ ਪੁੰਨ ਦੋਵੇਂ ਹੀ ਸਾਨੂੰ ਉਸ ਤੋਂ ਦੂਰ ਰੱਖਣ ਦਾ ਕਾਰਨ ਹਨ। ਨੇਕ ਅਮਲ ਰੂਹਾਨੀਅਤ ਦੀ ਨੀਂਹ ਹਨ ਪਰ ਇਸ ਦਾ ਮਹੱਲ ਖ਼ੁਦਾ ਦਾ ਇਸ਼ਕ, ਉਸ ਦੀ ਬੰਦਗੀ ਜਾਂ ਇਬਾਦਤ ਹੈ, ਜਿਸ ਨੂੰ ਕਾਮਲ ਦਰਵੇਸ਼ਾਂ ਨੇ ਨਾਮ ਦੀ ਕਮਾਈ ਦਾ ਨਾਂ ਦਿੱਤਾ ਹੈ। ਨਾਮ ਦੀ ਕਮਾਈ ਹੀ ਹਰ ਤਰ੍ਹਾਂ ਦੇ ਕਰਮਾਂ ਦਾ ਨਾਸ਼ ਕਰ ਸਕਦੀ ਹੈ ਅਤੇ ਇਹੋ ਰੂਹ ਦੇ ਰੱਬ ਨਾਲ ਵਸਾਲ ਦਾ ਸਮਾਨ ਤਿਆਰ ਕਰ ਸਕਦੀ ਹੈ।* ਇਸ ਲਈ ਸਾਧਕ ਨੂੰ ਪਾਪ ਕਰਮਾਂ ਤੋਂ ਵੀ ਬਚ ਕੇ ਰਹਿਣਾ ਚਾਹੀਦਾ ਹੈ ਅਤੇ ਨਾਮ ਦੀ ਕਮਾਈ ਦੁਆਰਾ ਪਹਿਲੋਂ ਕੀਤੇ ਹੋਏ ਕਰਮਾਂ ਨੂੰ ਨਾਸ਼ ਕਰਨ ਦਾ ਵੀ ਜਤਨ ਕਰਨਾ ਚਾਹੀਦਾ ਹੈ।

---

* ਨਾਮ ਦੀ ਕਮਾਈ ਸੰਬੰਧੀ ਦੇਖੋ: ਅਧਿਆਇ 'ਵਿਸਰਿਆ ਜਿਨ ਨਾਮੁ' ਅਤੇ 'ਨਮਾਜ਼ੇ-ਮਾਅਕੂਸ।'

# 9. 'ਜੋ ਗੁਰੁ ਦਸੈ ਵਾਟ'

ਬਾਬਾ ਫ਼ਰੀਦ ਕਹਿੰਦੇ ਹਨ:

ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥[1]

'ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ'—ਬਾਬਾ ਫ਼ਰੀਦ ਉਪਦੇਸ਼ ਦਿੰਦੇ ਹਨ ਕਿ ਝੂਠੀ ਦੁਨੀਆ ਦਾ ਮੋਹ ਤਿਆਗ ਕੇ ਸੱਚੇ ਰੱਬ ਨਾਲ ਪ੍ਰੇਮ ਕਰਨਾ ਅਤੇ ਅਧਰਮ ਦਾ ਮਾਰਗ ਛੱਡ ਕੇ ਧਰਮ ਦੇ ਮਾਰਗ ਉੱਤੇ ਚੱਲਣਾ ਜ਼ਰੂਰੀ ਹੈ। 'ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ'— ਇਹ ਕਾਰਜ ਕਿਸੇ ਕਾਮਲ ਮੁਰਸ਼ਦ ਦੀ ਸਹਾਇਤਾ ਨਾਲ ਨੇਪਰੇ ਚੜ੍ਹ ਸਕਦਾ ਹੈ। ਧਰਮ ਅਤੇ ਅਧਰਮ ਦਾ ਅੰਤਰ ਸਮਝਣ ਅਤੇ ਅਧਰਮ ਦਾ ਮਾਰਗ ਤਿਆਗ ਕੇ ਧਰਮ ਦੇ ਮਾਰਗ ਉੱਤੇ ਚੱਲਣ ਲਈ, ਅਜਿਹੇ ਮੁਰਸ਼ਦ ਦੀ ਮਦਦ ਦਰਕਾਰ ਹੈ, ਜੋ ਖ਼ੁਦ ਇਹ ਸਫ਼ਰ ਤੈਅ ਕਰ ਕੇ ਮੰਜ਼ਲ ਉੱਤੇ ਪਹੁੰਚ ਚੁੱਕਾ ਹੋਵੇ। ਹਜ਼ਰਤ ਸੁਲਤਾਨ ਬਾਹੂ ਅਨੁਸਾਰ, 'ਮੁਰਸ਼ਿਦ ਬਾਝੋਂ ਫ਼ਕਰ ਕਮਾਵੇ, ਵਿਚ ਕੁਫ਼ਰ ਦੇ ਬੁੱਡੇ ਹੂ।'[2] ਭਾਵ ਕਾਮਲ-ਮੁਰਸ਼ਦ ਤੋਂ ਬਿਨਾਂ ਕੀਤੀ ਬੰਦਗੀ ਕੁਫ਼ਰ ਜਾਂ ਅਧਰਮ ਵਿਚ ਸ਼ਾਮਲ ਹੈ।

ਬਾਬਾ ਫ਼ਰੀਦ ਵਾਂਗ ਹੀ ਮੁਰਸ਼ਦ ਦੀ ਲੋੜ ਦੀ ਦ੍ਰਿਸ਼ਟੀ ਤੋਂ ਗੁਰੂ ਅਰਜਨ ਦੇਵ ਜੀ ਨੇ ਵੀ ਦੋ ਇਸ਼ਾਰੇ ਕੀਤੇ ਹਨ— (i) 'ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥'[3] (ii) 'ਭੂਲੇ ਕਉ ਗੁਰਿ ਮਾਰਗਿ ਪਾਇਆ॥ ਅਵਰ ਤਿਆਗਿ ਹਰਿ ਭਗਤੀ ਲਾਇਆ॥'[4] ਭਾਵ ਹਰ ਕਿਸਮ ਦੀ ਇਬਾਦਤ ਰੂਹ ਨੂੰ ਰੱਬ ਨਾਲ ਨਹੀਂ ਮਿਲਾ ਸਕਦੀ ਅਤੇ ਹਰ ਇਕ ਰਸਤਾ ਰੱਬ ਦੀ ਮੰਜ਼ਲ ਉੱਤੇ ਨਹੀਂ ਪਹੁੰਚਾ ਸਕਦਾ। ਮੁਰਸ਼ਦ ਮਾਰਗ ਤੈਅ ਕਰ ਕੇ ਰੱਬ ਨਾਲ ਵਸਾਲ ਕਰ ਚੁੱਕਾ ਹੈ। ਮੁਰੀਦ ਵੀ ਮੁਰਸ਼ਦ ਦੇ ਦੱਸੇ ਮਾਰਗ ਉੱਤੇ ਚੱਲ ਕੇ ਹੀ ਮੰਜ਼ਲ ਉੱਤੇ ਪਹੁੰਚ ਸਕਦਾ ਹੈ। ਸੂਫ਼ੀਮਤ ਜਾਂ ਸੰਤਮਤ ਜੀਵਾਤਮਾ ਨੂੰ ਮਨ-ਮਰਜ਼ੀ ਦੀ ਭਗਤੀ ਦੀ ਅਗਿਆਨਤਾ ਤੋਂ ਮੋੜ ਕੇ ਪਰਮੇਸ਼ਰ-ਭਾਉਂਦੀ ਸੱਚੀ ਭਗਤੀ ਨਾਲ ਜੋੜਦਾ ਹੈ।

'ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ'—ਦਾ ਦੂਜਾ ਪਹਿਲੂ ਇਹ ਹੈ ਕਿ ਸਾਧਕ ਦਾ ਜਤਨ ਕੇਵਲ ਗੁਰੂ ਦੁਆਰਾ ਦੱਸੇ ਗਏ ਪ੍ਰਹੇਜ਼ ਅਤੇ ਅਭਿਆਸ ਤਕ ਹੀ ਸੀਮਤ

ਨਹੀਂ ਹੈ। ਇਸ ਦਾ ਸੰਬੰਧ ਅੰਦਰਲਾ ਰੂਹਾਨੀ ਸਫ਼ਰ ਤੈਅ ਕਰਨ ਨਾਲ ਵੀ ਹੈ। ਇਹ ਸਫ਼ਰ ਜਿਸਮਾਨੀ ਨਹੀਂ, ਰੂਹਾਨੀ ਹੈ। ਅੰਦਰਲਾ ਮਾਰਗ ਵੀ ਗੁਪਤ ਹੈ, ਉਸ ਮਾਰਗ ਉੱਤੇ ਸਫ਼ਰ ਦਾ ਸਾਧਨ ਵੀ ਗੁਪਤ ਹੈ ਅਤੇ ਅੰਦਰਲੀ ਮੰਜ਼ਲ ਵੀ ਗੁਪਤ ਹੈ। ਅੰਦਰਲੇ ਮਾਰਗ ਦੀਆਂ ਰੁਕਾਵਟਾਂ ਅਤੇ ਕਠਿਨਾਈਆਂ ਬਹੁਤ ਸੂਖਮ ਅਤੇ ਖ਼ਤਰਨਾਕ ਹਨ, ਇਸ ਲਈ ਸਿਰਫ਼ ਅਜਿਹਾ ਕਾਮਲ ਮੁਰਸ਼ਦ ਹੀ ਇਸ ਮਾਰਗ ਵਿਚ ਜੀਵ ਦੀ ਅਗਵਾਈ ਕਰ ਸਕਦਾ ਹੈ, ਜੋ ਖ਼ੁਦ ਇਹ ਮਾਰਗ ਤੈਅ ਕਰ ਕੇ ਮੰਜ਼ਲ ਉੱਤੇ ਪਹੁੰਚ ਚੁੱਕਾ ਹੋਵੇ। ਮੌਲਾਨਾ ਰੂਮ ਦਾ ਕਥਨ ਹੈ, "ਨੂਰਾਨੀ ਸ਼ੇਖ਼ (ਮੁਰਸ਼ਦ) ਰਾਹ ਤੋਂ ਵਾਕਫ਼ ਕਰਾਉਂਦਾ ਹੈ ਅਤੇ ਆਪਣੇ ਉਪਦੇਸ਼ ਦੇ ਨਾਲ ਨੂਰ ਵੀ ਦਿੰਦਾ ਹੈ।"* "ਖ਼ਵਾਜਾ ਜੋ ਖ਼ੁਦ ਰੱਬ ਦੇ ਇਸ਼ਕ ਦੀ ਮੰਜ਼ਲ ਉੱਤੇ ਨਹੀਂ ਪਹੁੰਚਿਆ, ਉਹ ਦੂਸਰੇ ਨੂੰ ਉਸ ਮੰਜ਼ਲ ਦਾ ਸਹੀ ਰਸਤਾ ਕਿਵੇਂ ਦਿਖਾ ਸਕਦਾ ਹੈ?"† ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, 'ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ॥'[7] ਮੁਰੀਦ ਦੀ ਸੁੱਤੀ ਹੋਈ ਰੂਹ, ਮੁਰਸ਼ਦ ਦੀ ਜਾਗਦੀ ਰੂਹ ਦੀ ਛੋਹ ਪ੍ਰਾਪਤ ਕਰਦੀ ਹੈ। ਹਜ਼ਰਤ ਸੁਲਤਾਨ ਬਾਹੂ ਅਨੁਸਾਰ, 'ਕੀ ਹੋਇਆ ਜੇ ਰਾਤੀਂ ਜਾਗੇਂ, ਮੁਰਸ਼ਿਦ ਜਾਗ ਨ ਲਾਈ ਹੂ।'[8] ਆਪਣੀ ਅਕਲ ਨਾਲ ਰਾਤ ਨੂੰ ਜਾਗ ਕੇ ਇਬਾਦਤ ਕਰਨ ਨਾਲ, ਨਾ ਰੂਹ ਦੀ ਉੱਪਰ ਵੱਲ ਚੜ੍ਹਾਈ ਸ਼ੁਰੂ ਹੁੰਦੀ ਹੈ ਅਤੇ ਨਾ ਹੀ ਇਸ ਦਾ ਰੱਬ ਨਾਲ ਵਸਾਲ ਹੁੰਦਾ ਹੈ। ਜਦ ਅਸੀਂ ਕਿਸੇ ਕੋਲੋਂ ਜਾਗ ਲੈ ਕੇ ਦੁੱਧ ਨੂੰ ਲਾ ਦਿੰਦੇ ਹਾਂ ਤਾਂ ਦੁੱਧ ਦਹੀਂ ਵਿਚ ਬਦਲ ਜਾਂਦਾ ਹੈ। ਫਿਰ ਉਸੇ ਦਹੀਂ ਵਿੱਚੋਂ ਮੱਖਣ ਵੀ ਨਿਕਲ ਆਉਂਦਾ ਹੈ ਅਤੇ ਘਿਉ ਵੀ ਪ੍ਰਾਪਤ ਕਰ ਲੈਂਦੇ ਹਾਂ। ਜਦ ਦੀ ਰਚਨਾ ਬਣੀ ਹੈ, ਨਾ ਕੋਈ ਜੀਵ ਬਿਨਾਂ ਮੁਰਸ਼ਦ ਦੇ ਵਸੀਲੇ ਦੇ ਰੱਬ ਨਾਲ ਵਸਾਲ ਕਰ ਸਕਿਆ ਹੈ ਅਤੇ ਨਾ ਹੀ ਕਰ ਸਕੇਗਾ। ਇਸ ਦਾ ਕਾਰਨ ਬਾਬਾ ਫ਼ਰੀਦ ਅੱਗੇ ਬਿਆਨ ਕਰਦੇ ਹਨ।

**'ਕਰਿ ਕਿਰਪਾ ਪ੍ਰਭਿ'**

ਬਾਬਾ ਫ਼ਰੀਦ ਕਹਿੰਦੇ ਹਨ:

ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥[9]

'ਕਾਲੀ ਕੋਇਲ ਤੂ ਕਿਤ ਗੁਨ ਕਾਲੀ' ਅਧਿਆਇ ਵਿਚ ਆਪ ਦੇ ਕਲਾਮ ਦੇ ਉਪਰੋਕਤ ਪ੍ਰਸੰਗ ਬਾਰੇ ਵਿਚਾਰ ਕਰਦੇ ਹੋਏ ਦੇਖ ਆਏ ਹਾਂ ਕਿ ਰੱਬ ਦੁਆਰਾ ਸੰਸਾਰ

---

* ਸ਼ੈਖ਼ੇ-ਨੂਰਾਨੀ ਜ਼ਿ ਰਹਿ ਆਗਾਹ ਕੁਨਦ।
ਬਾ-ਸੁਖ਼ਨ ਹਮ ਨੂਰ ਰਾ ਹਮਰਾਹ ਕੁਨਦ।[6]

† ਖ਼ਾਮਾਨੇ-ਰਹਿ ਨਰੁਫ਼ਤਾ ਚਿਹ ਦਾਨੰਦ ਜ਼ੌਕੇ-ਇਸ਼ਕ।[6]

ਦੀ ਰਚਨਾ ਕੀਤੇ ਜਾਣ ਤੋਂ ਪਹਿਲੋਂ, ਰੂਹ ਉਸ ਵਿਚ ਅਭੇਦ ਸੀ। ਰਚਨਾ ਦੇ ਸਮੇਂ ਤੋਂ ਹੀ ਇਹ ਉਸ ਕਰਤਾ ਦੇ ਹੁਕਮ ਨਾਲ ਇਸ ਰਚਨਾ ਵਿਚ ਉੱਤਰੀ ਹੋਈ ਹੈ। ਇਹਦੇ ਸਭ ਦੁੱਖਾਂ ਦਾ ਮੂਲ ਕਾਰਨ ਆਪਣੇ ਸਰੋਤ ਦਾ ਵਿਛੋੜਾ ਹੈ। ਇਹ ਆਪਣੇ ਦੇਸ਼ ਵਾਪਸ ਪਹੁੰਚ ਕੇ ਹੀ ਸੱਚਾ ਸੁਖ ਪ੍ਰਾਪਤ ਕਰ ਸਕਦੀ ਹੈ। ਪ੍ਰਸ਼ਨ ਉਤਪੰਨ ਹੁੰਦਾ ਹੈ ਕਿ ਰੱਬ ਦੇ ਹੁਕਮ ਨਾਲ ਸੰਸਾਰ ਰੂਪੀ ਅੰਨ੍ਹੇ ਖੂਹ ਵਿਚ ਡਿੱਗੀ ਇਕੱਲੀ, ਬੇਸਹਾਰਾ ਅਤੇ ਨਿਰਬਲ ਆਤਮਾ, ਇਸ ਖੂਹ ਵਿੱਚੋਂ ਨਿਕਲ ਕੇ ਆਪਣੇ ਪ੍ਰੀਤਮ ਨਾਲ ਕਿਵੇਂ ਮਿਲ ਸਕਦੀ ਹੈ? 'ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ। ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ।' ਉਸ ਪ੍ਰੀਤਮ ਨਾਲ ਵਸਾਲ ਦਾ ਸਿਰਫ਼ ਇਹੋ ਇਕ ਵਸੀਲਾ ਇਹ ਹੈ ਕਿ ਉਹ ਖ਼ੁਦ ਰਹਿਮਤ ਕਰ ਕੇ ਇਹਦਾ ਕਿਸੇ ਕਾਮਲ-ਮੁਰਸ਼ਦ ਨਾਲ ਮਿਲਾਪ ਕਰਵਾ ਦੇਵੇ। ਏਥੇ ਬਾਬਾ ਫ਼ਰੀਦ ਇਹ ਗੂੜ੍ਹ ਰਹੱਸ ਖੋਲ੍ਹ ਰਹੇ ਹਨ ਕਿ ਜੀਵ ਆਪ ਰੱਬ ਨੂੰ ਨਹੀਂ ਮਿਲਦਾ, ਰੱਬ ਜੀਵ ਨੂੰ ਖ਼ੁਦ ਅਪਣੇ ਨਾਲ ਮਿਲਾਉਂਦਾ ਹੈ। ਗੁਰੂ ਅਰਜਨ ਦੇਵ ਜੀ ਅਨੁਸਾਰ— (i) 'ਅਪਣੇ ਜੀਅ ਤੈ ਆਪਿ ਸਮ੍ਹਾਲੇ ਆਪਿ ਲੀਏ ਲੜਿ ਲਾਈ॥'[10] (ii) 'ਜਿਸ ਕੇ ਜੀਅ ਤਿਨਿ ਕੀਏ ਸੁਖਾਲੇ ਭਗਤ ਜਨਾ ਕਉ ਸਾਚਾ ਤਾਣੁ॥'[11] ਜਿਸ ਪ੍ਰਭੂ ਨੇ ਜੀਵ ਪੈਦਾ ਕੀਤੇ ਹਨ, ਉਹ ਖ਼ੁਦ ਉਨ੍ਹਾਂ ਦਾ ਆਸਰਾ ਬਣ ਕੇ ਉਨ੍ਹਾਂ ਨੂੰ ਰਚਨਾ ਤੋਂ ਮੁਕਤ ਕਰਦਾ ਹੈ। ਉਹ ਉਨ੍ਹਾਂ ਨੂੰ ਕਿਵੇਂ ਮੁਕਤ ਕਰਦਾ ਹੈ? 'ਪ੍ਰਭਿ ਸਾਧ ਸੰਗਿ ਮੇਲੀ'—ਜਿਸ ਜੀਵ ਨੂੰ ਉਹ ਆਪਣੇ ਨਾਲ ਮਿਲਾਉਣਾ ਚਾਹੁੰਦਾ ਹੈ, ਉਹਨੂੰ ਪੂਰਨ ਸਾਧੂ ਨਾਲ ਮਿਲਾ ਦਿੰਦਾ ਹੈ। 'ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ'— ਜਦ ਪੂਰਨ ਸਾਧੂ ਮਿਲ ਜਾਂਦਾ ਹੈ, ਤਾਂ ਪਰਮੇਸ਼ਰ ਵੀ ਮਿਲ ਜਾਂਦਾ ਹੈ। ਗੁਰੂ ਅਰਜਨ ਸਾਹਿਬ ਦੀ ਬਾਣੀ ਹੈ:

> ਅੰਧ ਕੂਪ ਤੇ ਕਾਢਨਹਾਰਾ॥ ਪ੍ਰੇਮ ਭਗਤਿ ਹੋਵਤ ਨਿਸਤਾਰਾ॥
> ਸਾਧ ਰੂਪ ਅਪਨਾ ਤਨੁ ਧਾਰਿਆ॥ ਮਹਾ ਅਗਨਿ ਤੇ ਆਪਿ ਉਬਾਰਿਆ॥[12]

**'ਸਾਧ ਸੰਗਿ ਮੇਲੀ'**

'ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ'—ਸਾਧੂ ਦੀ ਸੁਹਬਤ ਵਿਚ ਜੀਵ ਨੂੰ ਰੂਹ ਅਤੇ ਰੱਬ ਦੇ ਅਸਲ ਰਿਸ਼ਤੇ ਦਾ ਇਲਮ ਹੁੰਦਾ ਹੈ; ਉਸਨੂੰ ਸਰੀਰ, ਸੰਸਾਰ ਅਤੇ ਇਸ ਦੇ ਸ਼ਕਲਾਂ-ਪਦਾਰਥਾਂ ਦੀ ਅਸਲੀਅਤ ਦਾ ਗਿਆਨ ਹੁੰਦਾ ਹੈ; ਜੀਵ ਨੂੰ ਰੱਬ ਦੁਆਰਾ ਸੰਸਾਰ ਵਿਚ ਭੇਜੇ ਜਾਣ ਦਾ ਅਸਲ ਮਰਮ ਅਤੇ ਮਨ-ਚਾਹੀਆਂ ਝੂਠੀਆਂ ਭਗਤੀਆਂ ਅਤੇ ਰੱਬ ਦੁਆਰਾ ਆਪਣੇ ਨਾਲ ਮਿਲਾਪ ਲਈ ਖ਼ੁਦ ਪਰਵਾਨ ਕੀਤੀ ਗਈ ਸੱਚੀ ਭਗਤੀ ਦਾ ਅੰਤਰ ਸਮਝ ਆਉਂਦਾ ਹੈ। ਰੱਬ ਦੇ ਸੱਚੇ ਭਗਤਾਂ ਦੀ ਸੰਗਤ ਵਿਚ ਹੀ ਰੱਬ ਦੀ ਭਗਤੀ ਦੀ ਸੱਚੀ ਜੁਗਤੀ ਅਤੇ ਉਹ ਯੋਗ ਵਾਤਾਵਰਨ

ਪ੍ਰਾਪਤ ਹੁੰਦਾ ਹੈ, ਜਿਸ ਵਿਚ ਉਹ ਅਮਲੀ ਤੌਰ ਤੇ ਅੰਤਰਮੁਖ ਰੂਹਾਨੀ ਸਫ਼ਰ ਤੈਅ ਕਰਨ ਦਾ ਜਤਨ ਕਰਦਾ ਹੈ। ਵਲੀ-ਅੱਲਾ ਦੀ ਸੁਹਬਤ ਵਿਚ ਹੀ ਰੂਹਾਨੀਅਤ ਦਾ ਅਰੰਭ ਹੁੰਦਾ ਹੈ ਅਤੇ ਇਹ ਸੰਗਤ ਹੀ ਰੂਹਾਨੀਅਤ ਵਿਚ ਪੂਰਨਤਾ ਦੀ ਪ੍ਰਾਪਤੀ ਦਾ ਵਸੀਲਾ ਬਣਦੀ ਹੈ। ਇਹੋ ਕਾਰਨ ਹੈ ਕਿ ਮੌਲਾਨਾ ਰੂਮ ਨੇ ਇਸ਼ਾਰਾ ਕੀਤਾ ਹੈ ਕਿ ਵਲੀ-ਅੱਲਾ ਦੀ ਘੜੀ ਦੋ ਘੜੀ ਦੀ ਸੁਹਬਤ, ਮਨ-ਬੁੱਧੀ ਦੀ ਸੌ ਸਾਲ ਦੀ ਬੰਦਗੀ ਤੋਂ ਬੇਹਤਰ ਹੈ।*

'ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥' ਇਸ ਵਰਣਨ ਦੇ ਦੋ ਤਰ੍ਹਾਂ ਅਰਥ ਕੀਤੇ ਜਾ ਸਕਦੇ ਹਨ:

1. ਜਦ ਪ੍ਰਭੂ ਨੇ ਕਿਰਪਾ ਕਰ ਕੇ ਸਾਧੂ ਨਾਲ ਮਿਲਾ ਦਿੱਤਾ ਤਾਂ ਮੈਂ (ਰੂਹ) ਕੀ ਦੇਖਦੀ ਹਾਂ ਕਿ ਮੇਰਾ ਬੇਲੀ ਅੱਲਾ ਮੈਨੂੰ ਮਿਲ ਗਿਆ ਹੈ।

2. ਜਦ ਪ੍ਰਭੂ ਨੇ ਕਿਰਪਾ ਕਰ ਕੇ ਸਾਧੂ ਨਾਲ ਮਿਲਾ ਦਿੱਤਾ ਤਾਂ ਮੈਂ (ਰੂਹ) ਕੀ ਦੇਖਦੀ ਹਾਂ ਕਿ ਇਹ ਤਾਂ ਮੇਰਾ ਬੇਲੀ ਅੱਲਾ ਹੀ ਹੈ।

ਇਹ ਦੋਵੇਂ ਅਰਥ ਸਤਹੀ ਜਾਂ ਉਪੱਰਲੀ ਪੱਧਰ ਤੇ ਵੱਖ-ਵੱਖ ਪ੍ਰਤੀਤ ਹੋ ਸਕਦੇ ਹਨ ਪਰ ਅਸਲ ਵਿਚ ਦੋਵੇਂ ਹੀ ਇਹ ਸਰਲ ਜਿਹਾ ਭਾਵ ਪ੍ਰਗਟਾ ਰਹੇ ਹਨ ਕਿ ਕਾਮਲ-ਮੁਰਸ਼ਦ ਦਾ ਮਿਲਾਪ ਪਰਮਾਤਮਾ ਦੇ ਮਿਲਾਪ ਦਾ ਕਾਰਨ ਬਣਦਾ ਹੈ ਅਤੇ ਕਾਮਲ-ਮੁਰਸ਼ਦ ਅਸਲ ਵਿਚ ਰੱਬ ਦਾ ਹੀ ਰੂਪ ਹੁੰਦਾ ਹੈ।

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥[14]

ਏਥੇ ਬਾਬਾ ਫ਼ਰੀਦ ਕਾਮਲ ਦਰਵੇਸ਼ ਦੇ ਬਾਰੇ ਕੁਝ ਬਹੁਤ ਖ਼ੂਬਸੂਰਤ ਇਸ਼ਾਰੇ ਕਰ ਰਹੇ ਹਨ:

1. ਕਾਮਲ ਦਰਵੇਸ਼ ਖ਼ੁਦਾ ਦੇ ਇਸ਼ਕ ਦੀ ਤਸਵੀਰ ਹੁੰਦਾ ਹੈ। ਉਹਦੇ ਅੰਦਰ ਖ਼ੁਦਾ ਦੀ ਮੁਹੱਬਤ ਇਸ ਤਰ੍ਹਾਂ ਸਮਾਈ ਹੁੰਦੀ ਹੈ ਕਿ ਉਹਦੇ ਮਨ ਵਿਚ ਦੁਨੀਆ ਦੀ ਮੁਹੱਬਤ ਲਈ ਕੋਈ ਥਾਂ ਨਹੀਂ ਹੁੰਦੀ। ਜੋ ਲੋਕ ਮੂੰਹ ਨਾਲ ਰੱਬ ਦੇ ਆਸ਼ਕ ਹੋਣ ਦਾ ਦਾਅਵਾ ਕਰਦੇ ਹਨ ਪਰ ਉਨ੍ਹਾਂ ਦੇ ਮਨ ਵਿਚ ਦੁਨੀਆ ਦੀ ਪ੍ਰੀਤ ਸਮਾਈ ਹੁੰਦੀ ਹੈ, ਉਹ ਸੱਚੇ ਦਰਵੇਸ਼ ਕਹਾਉਣ ਦੇ ਹੱਕਦਾਰ ਨਹੀਂ ਹਨ।
2. ਸੱਚੇ ਦਰਵੇਸ਼ ਨੂੰ ਖ਼ੁਦਾ ਦੇ ਇਸ਼ਕ ਅਤੇ ਖ਼ੁਦਾ ਦੇ ਦੀਦਾਰ ਤੋਂ ਬਿਨਾਂ ਕਿਸੇ ਦੂਜੀ ਚੀਜ਼ ਦੀ ਤਮੰਨਾ ਨਹੀਂ ਹੁੰਦੀ। ਉਹ ਹਮੇਸ਼ਾ ਖ਼ੁਦਾ ਦੇ ਨਾਮ ਦੇ ਰੰਗ

---

* ਯਕਜ਼ਮਾਨਾ ਸੁਹਬਤੇ-ਬਾ-ਔਲੀਯਾ। ਬਿਹਤਰ ਅਜ਼ ਸਦ ਸਾਲਾ ਤਾਯਤ ਬੇ-ਰਯਾ।[15]

ਵਿਚ ਮਸਤ ਰਹਿੰਦਾ ਹੈ। ਜਿਸ ਦੇ ਹਿਰਦੇ ਵਿਚ ਖ਼ੁਦਾ ਅਤੇ ਉਹਦੇ ਨਾਮ ਦਾ ਇਸ਼ਕ ਨਹੀਂ ਹੈ, ਉਹ ਸੱਚਾ ਦਰਵੇਸ਼ ਨਹੀਂ ਹੈ, ਉਹ ਤਾਂ ਧਰਤੀ ਉੱਤੇ ਬੋਝ ਹੈ।

3. ਜਿਸ ਨੂੰ ਖ਼ੁਦਾਵੰਦ ਕਰੀਮ ਨੇ ਆਪਣੀ ਰਹਿਮਤ ਦੁਆਰਾ ਆਪਣੇ ਨਾਲ ਮਿਲਾ ਲਿਆ ਹੈ, ਉਹ ਸੱਚਾ ਦਰਵੇਸ਼ ਹੈ। ਉਸਦੇ ਮਾਤਾ-ਪਿਤਾ ਵੀ ਧੰਨ ਹਨ ਅਤੇ ਉਸਦਾ ਸੰਸਾਰ ਵਿਚ ਆਉਣਾ ਵੀ ਧੰਨੁ ਹੈ। ਸਪੱਸ਼ਟ ਹੈ ਕਿ ਦਰਵੇਸ਼ੀ ਖ਼ੁਦਾ ਦੀ ਮੁਹੱਬਤ ਅਤੇ ਖ਼ੁਦਾ ਦੇ ਨਾਮ ਨਾਲ ਹਾਸਲ ਹੁੰਦੀ ਹੈ ਪਰ ਇਹਦੇ ਲਈ ਖ਼ੁਦਾ ਦੀ ਰਹਿਮਤ ਜ਼ਰੂਰੀ ਹੈ। ਬਿਨਾਂ ਖ਼ੁਦਾਵੰਦ ਕਰੀਮ ਦੀ ਰਹਿਮਤ ਦੇ ਅਤੇ ਬਿਨਾਂ ਖ਼ੁਦਾ ਦੇ ਇਸ਼ਕ ਅਤੇ ਖ਼ੁਦਾ ਦੇ ਨਾਮ ਦੀ ਕਮਾਈ ਦੇ, ਕੋਈ ਵੀ ਕਦੇ ਸੱਚਾ ਦਰਵੇਸ਼ ਨਹੀਂ ਬਣ ਸਕਦਾ। ਇਸੇ ਗੱਲ ਨੂੰ ਇਸ ਤਰ੍ਹਾਂ ਵੀ ਕਹਿ ਸਕਦੇ ਹਾਂ ਕਿ ਜਿਸ ਉੱਤੇ ਖ਼ੁਦਾ ਦੀ ਰਹਿਮਤ ਹੁੰਦੀ ਹੈ, ਉਹਦਾ ਹੀ ਸੱਚੇ ਦਰਵੇਸ਼ ਨਾਲ ਮਿਲਾਪ ਹੁੰਦਾ ਹੈ ਅਤੇ ਜਿਸਦਾ ਸੱਚੇ ਦਰਵੇਸ਼ ਨਾਲ ਮਿਲਾਪ ਹੁੰਦਾ ਹੈ, ਉਹਨੂੰ ਹੀ ਖ਼ੁਦਾ ਦੇ ਇਸ਼ਕ ਅਤੇ ਖ਼ੁਦਾ ਦੇ ਨਾਮ ਦੀ ਕਮਾਈ ਦੀ ਦੌਲਤ ਨਸੀਬ ਹੁੰਦੀ ਹੈ।

### 'ਆਇ ਉਲਥੇ ਹੰਝ'

ਕੁੱਲ-ਮਾਲਕ ਆਪਣੀ ਦਇਆ-ਮਿਹਰ ਨਾਲ ਮਿਲਦਾ ਹੈ ਅਤੇ ਮਿਲਦਾ ਹੈ ਸਾਧੂ ਰਾਹੀਂ। ਕਿਸ ਪ੍ਰਕਾਰ ਦੇ ਸਾਧੂ ਜਾਂ ਮੁਰਸ਼ਦ ਰਾਹੀਂ? ਇਸ ਬਾਰੇ ਬਾਬਾ ਫ਼ਰੀਦ ਆਪਣੇ ਕਲਾਮ ਵਿਚ ਕਈ ਸੂਖਮ ਸੰਕੇਤ ਕਰਦੇ ਹਨ:

> ਕਲਰ ਕੇਰੀ ਛਪੜੀ ਆਇ ਉਲਥੇ ਹੰਝ ॥
> ਚਿੰਜੂ ਬੋੜਨਿ੍ ਨਾ ਪੀਵਹਿ ਉਡਣ ਸੰਦੀ ਡੰਝ ॥[15]

'ਆਇ ਉਲਥੇ ਹੰਝ' ਬਹੁਤ ਭਾਵਪੂਰਨ ਮਹਾਂਵਾਕ ਹੈ। 'ਹੰਝ' ਦਾ ਭਾਵ ਹੰਸ ਹੈ; 'ਉਲਥੇ' ਦਾ ਅਰਥ ਹੈ ਉੱਤਰੇ। ਕਿਹਾ ਜਾਂਦਾ ਹੈ ਕਿ ਹੰਸ ਮਾਨਸਰੋਵਰ ਤੋਂ ਆਉਂਦਾ ਹੈ। ਉਹ ਦੁੱਧ-ਚਿੱਟਾ ਹੁੰਦਾ ਹੈ। ਇਸੇ ਤਰ੍ਹਾਂ ਕਾਮਲ ਦਰਵੇਸ਼ ਮੁਕਾਮੇ-ਹੱਕ ਜਾਂ ਸਤਿਲੋਕ ਤੋਂ ਇਸ ਮਾਇਆਵੀ ਸੰਸਾਰ (ਕਲਰ ਕੇਰੀ ਛਪੜੀ) ਵਿਚ ਉੱਤਰਦੇ ਹਨ। ਉਨ੍ਹਾਂ ਦੀ ਆਤਮਾ ਮਨ-ਮਾਇਆ ਦੀਆਂ ਮੈਲ਼ਾਂ ਤੋਂ ਪੂਰੀ ਤਰ੍ਹਾਂ ਨਿਰਮਲ ਹੁੰਦੀ ਹੈ। ਉਹ ਇਸ ਜਗਤ ਵਿਚ ਮਾਇਆਵੀ ਭੋਗ ਭੋਗਣ ਲਈ ਨਹੀਂ, ਕੁੱਲ-ਮਾਲਕ ਵੱਲੋਂ ਸੌਂਪਿਆ ਗਿਆ ਵਿਸ਼ੇਸ਼ ਕਾਰਜ ਪੂਰਾ ਕਰਨ ਲਈ ਉੱਤਰਦੇ ਹਨ।

ਕਾਮਲ ਦਰਵੇਸ਼ ਆਮ ਜੀਵਾਂ ਵਾਂਗ ਕਰਮਾਂ ਦੇ ਬੱਝੇ ਹੋਏ ਸੰਸਾਰ ਵਿਚ ਨਹੀਂ ਘਸੀਟੇ ਆਉਂਦੇ। ਉਹ ਕੁੱਲ-ਮਾਲਕ ਦੇ ਹੁਕਮ ਨਾਲ ਕਾਲ (ਸ਼ੈਤਾਨ) ਅਤੇ ਮਾਇਆ ਦੁਆਰਾ ਕਰਮਾਂ ਦੇ ਜਾਲ ਵਿਚ ਬੰਨ੍ਹੇ ਗਏ ਜੀਵਾਂ ਨੂੰ ਇਸ ਜਾਲ ਤੋਂ ਛੁਡਾਉਣ ਲਈ ਸਤਿਲੋਕ ਤੋਂ ਮਾਤਲੋਕ ਵਿਚ ਉੱਤਰਦੇ ਹਨ। ਕਾਮਲ ਦਰਵੇਸ਼

ਅਦ੍ਰਿਸ਼ਟ ਪ੍ਰਭੂ ਦੀ ਗੁਪਤ ਦਇਆ ਦਾ ਪ੍ਰਗਟ ਰੂਪ ਹੁੰਦਾ ਹੈ। ਇਕ ਰਾਜਾ ਜੇਲ੍ਹ ਵਿਚ ਜਾਂਦਾ ਹੈ। ਉਹ ਉਥੇ ਕੈਦੀ ਨਹੀਂ ਹੁੰਦਾ ਸਗੋਂ ਕੈਦੀਆਂ ਉੱਤੇ ਤਰਸ ਖਾ ਕੇ ਉਨ੍ਹਾਂ ਦੀ ਜੇਲ੍ਹ ਤੋਂ ਰਿਹਾਈ ਦਾ ਹੁਕਮ ਦੇ ਦਿੰਦਾ ਹੈ। ਇਸੇ ਤਰ੍ਹਾਂ ਉਹ ਕਰਤਾ, ਕਾਮਲ-ਦਰਵੇਸ਼ ਦਾ ਰੂਪ ਧਾਰ ਕੇ ਇਸ ਰਚਨਾ ਵਿਚ ਆਉਂਦਾ ਹੈ ਤਾਂ ਰਹਿਮਤ ਦਾ ਰੂਪ ਹੋ ਕੇ ਵਿਚਰਦਾ ਹੈ ਅਤੇ ਜੀਵਾਂ ਨੂੰ ਰਚਨਾ ਤੋਂ ਮੁਕਤ ਕਰਕੇ ਆਪਣੇ ਨਾਲ ਮਿਲਾਉਣ ਦਾ ਕਾਰਜ ਕਰਦਾ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ॥
ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ॥[16]

'ਉਡਰਿ' ਵੀ ਵਲੀ-ਅੱਲਾ ਜਾਂ ਸੰਤ ਦੇ ਮੁਕਾਮੇ-ਹੱਕ ਤੋਂ ਉਡਾਰੀ ਮਾਰ ਕੇ ਮਾਤਲੋਕ ਵਿਚ ਉੱਤਰਨ ਦਾ ਭਾਵ ਦ੍ਰਿੜਾਉਂਦਾ ਹੈ। ਕਾਮਲ ਮੁਰਸ਼ਦ ਦਾ ਇਕ ਪੈਰ ਦੁਨੀਆ ਵਿਚ ਅਤੇ ਦੂਜਾ ਕੁੱਲ-ਮਾਲਕ ਦੀ ਦਰਗਾਹ ਵਿਚ ਹੁੰਦਾ ਹੈ। ਲੋਕ ਡਰਦੇ ਹਨ ਕਿ ਸੰਤ-ਮਹਾਤਮਾਂ ਸਾਡੇ ਧਨ-ਦੌਲਤ ਨੂੰ ਨਾ ਖੋਹ ਲੈਣ। ਅਗਿਆਨੀ ਲੋਕ ਇਹ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ ਕਿ ਕਾਮਲ-ਮੁਰਸ਼ਦ ਮਾਇਆਵੀ ਪਦਾਰਥਾਂ ਦੀ ਪਰਵਾਹ ਨਹੀਂ ਕਰਦੇ। ਉਹ ਕਿਸੇ ਤੋਂ ਕੋਈ ਸੇਵਾ, ਭੇਟਾ ਜਾਂ ਦੱਛਣਾ ਨਹੀਂ ਲੈਣੀ ਚਾਹੁੰਦੇ। ਉਹ ਤਾਂ ਕੇਵਲ ਆਪਣੇ ਕਰਤਾ ਦੇ ਹੁਕਮ ਦੀ ਪਾਲਣਾ ਲਈ ਸੰਸਾਰ ਵਿਚ ਆਉਂਦੇ ਹਨ। ਜਿਹੜੀਆਂ ਰੂਹਾਂ ਨੂੰ ਚਿਤਾਉਣ ਦਾ ਕਾਰਜ ਕੁੱਲ-ਮਾਲਕ ਨੇ ਕਿਸੇ ਕਾਮਲ-ਮੁਰਸ਼ਦ ਨੂੰ ਸੌਂਪਿਆ ਹੁੰਦਾ ਹੈ, ਉਸ ਕਾਰਜ ਨੂੰ ਪੂਰਾ ਕਰ ਕੇ ਉਹ ਦਰਵੇਸ਼ ਇਸ ਝੂਠੀ ਦੁਨੀਆ ਤੋਂ ਸੱਚੇ ਨਿੱਜ-ਘਰ ਵਾਪਸ ਚਲਾ ਜਾਂਦਾ ਹੈ। 'ਉਡਣ ਸੰਦੀ ਡੰਝ'— ਕਾਮਲ ਦਰਵੇਸ਼ ਦੁਨੀਆ ਵਿਚ ਰਹਿੰਦਾ ਹੈ, ਪਰ ਦੁਨੀਆ ਦਾ ਹੋ ਕੇ ਨਹੀਂ। ਉਹਦੇ ਅੰਦਰ ਹਮੇਸ਼ਾ ਆਪਣੇ ਅਸਲ ਦੇਸ਼ ਵਾਪਸ ਜਾਣ ਦੀ ਤੜਪ ਸਮਾਈ ਰਹਿੰਦੀ ਹੈ। ਬਾਬਾ ਫ਼ਰੀਦ ਇਹ ਉਪਦੇਸ਼ ਦੇਣਾ ਚਾਹੁੰਦੇ ਹਨ ਕਿ ਸਿਰਫ਼ ਉਹ ਪੀਰ, ਮੁਰਸ਼ਦ ਜਾਂ ਸਾਧੂ, ਰੂਹ ਦਾ ਰੱਬ ਨਾਲ ਵਸਾਲ ਕਰਵਾ ਸਕਦਾ ਹੈ, ਜਿਹੜਾ ਜਾਂ ਸਿੱਧਾ ਮੁਕਾਮੇ-ਹੱਕ ਤੋਂ ਉੱਤਰਿਆ ਹੋਵੇ ਜਾਂ ਆਪਣੇ ਮੁਰਸ਼ਦ ਦੀ ਮਿਹਰ ਭਰੀ ਅਗਵਾਈ ਵਿਚ ਆਪਣੀ ਰੂਹ ਕੁੱਲ-ਮਾਲਕ ਵਿਚ ਜਜ਼ਬ ਕਰ ਚੁੱਕਾ ਹੋਵੇ।

ਪਰਮਾਰਥੀ ਸਾਹਿਤ ਵਿਚ ਇਕ ਦ੍ਰਿਸ਼ਟਾਂਤ ਆਉਂਦਾ ਹੈ ਕਿ ਕਿਸੇ ਰਾਜੇ ਨੇ ਆਪਣੇ ਵਜ਼ੀਰ ਤੋਂ ਪੁਛਿਆ ਕਿ ਮੈਂ ਬੰਧਨ-ਮੁਕਤ ਕਿਵੇਂ ਹੋਵਾਂ? ਵਜ਼ੀਰ ਤਾਂ ਇਸ ਦਾ ਜਵਾਬ ਨਾ ਦੇ ਸਕਿਆ ਪਰ ਵਜ਼ੀਰ ਦੀ ਬੇਟੀ ਨੇ ਰਾਜੇ ਅਤੇ ਵਜ਼ੀਰ ਦੋਹਾਂ ਦੇ ਹੱਥ-ਪੈਰ ਰੱਸੇ ਦੁਆਰਾ ਬਿਰਛ ਨਾਲ ਬੰਨ੍ਹ ਕੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਇਕ ਦੂਜੇ ਨੂੰ ਅਜ਼ਾਦ ਕਰੋ। ਉਹ ਇਸ ਤਰ੍ਹਾਂ ਨਾ ਕਰ ਸਕੇ। ਵਜ਼ੀਰ ਦੀ ਬੇਟੀ ਨੇ ਦੋਹਾਂ ਦਾ ਰੱਸਾ

ਖੋਲ੍ਹਦੇ ਹੋਏ ਕਿਹਾ ਕਿ ਤੁਹਾਡੇ ਪ੍ਰਸ਼ਨ ਦਾ ਇਹ ਉੱਤਰ ਹੈ ਕਿ ਜੋ ਖ਼ੁਦ ਬੱਝਾ ਹੋਇਆ ਹੋਵੇ, ਕਿਸੇ ਦੂਸਰੇ ਦੇ ਬੰਧਨ ਨਹੀਂ ਖੋਲ੍ਹ ਸਕਦਾ; ਕੋਈ ਨਿਰਬੰਧ ਹੀ ਕਿਸੇ ਬੱਝੇ ਹੋਏ ਨੂੰ ਬੰਧਨ-ਮੁਕਤ ਕਰ ਸਕਦਾ ਹੈ। ਇਸ ਪਰਥਾਇ ਕਬੀਰ ਸਾਹਿਬ ਦਾ ਸ਼ਲੋਕ ਵੀ ਹੈ:

> ਬੰਧੇ ਕੋ ਬੰਧਾ ਮਿਲੈ, ਛੂਟੈ ਕੌਨ ਉਪਾਏ।
> ਕਰ ਸੰਗਤਿ ਨਿਰਬੰਧ ਕੀ, ਪਲ ਮੇਂ ਲੇਇ ਛੁੜਾਏ।।[17]

ਬਾਬਾ ਫ਼ਰੀਦ ਨੇ 'ਕਰਿ ਕਿਰਪਾ' ਦੇ ਨਾਲ 'ਪ੍ਰਭੁ ਸਾਧ ਸੰਗਿ ਮੇਲੀ' ਦਾ ਭਾਵ ਜੋੜਿਆ ਹੈ। ਮੌਲਾਨਾ ਰੂਮ ਕਹਿੰਦੇ ਹਨ ਕਿ ਔਲੀਆ ਅੱਲਾ (ਸੰਤ-ਜਨ) ਉਹ ਪਾਕ ਰੂਹਾਂ ਹਨ ਜੋ ਧੁਰ-ਧਾਮ ਤੋਂ ਆ ਕੇ ਜਿਸਮ ਦੇ ਪਿੰਜਰੇ ਵਿਚ ਕੈਦ ਹੋ ਕੇ ਮਾਤਲੋਕ ਦੀਆਂ ਰੂਹਾਂ ਨੂੰ ਵਾਪਸ ਕੁੱਲ-ਮਾਲਕ ਕੋਲ ਲਿਜਾਣ ਦਾ ਵਪਾਰ ਕਰਦੀਆਂ ਹਨ।* ਤੁਲਸੀ ਸਾਹਿਬ ਸਮਝਾਉਂਦੇ ਹਨ ਕਿ ਕਾਮਲ-ਦਰਵੇਸ਼ ਸਤਿਲੋਕ ਤੋਂ ਪਰਮਾਤਮਾ ਦੇ ਨਾਮ ਦਾ ਮੇਵਾ ਮਾਤਲੋਕ ਵਿਚ ਲਿਆਉਣ ਵਾਲੇ ਅਤੇ ਮਾਤਲੋਕ ਦੀਆਂ ਰੂਹਾਂ ਨੂੰ ਸਤਿਲੋਕ ਵਾਪਸ ਪਹੁੰਚਾਉਣ ਵਾਲੇ ਸੌਦਾਗਰ ਹਨ:

> ਐਸੇ ਹਿਰਦੇ ਸੰਤ ਸੁਭਾਵਾ। ਭੌਜਲ ਪਾਰ ਲਗਾਵੇਂ ਥਾਵਾ।
> ਜਹਾਜ਼ ਸੁਰਤ ਉਨ ਕੀ ਨਿੱਤ ਚਾਲੇਂ। ਸਮੁੰਦਰ ਪਾਰ ਭਰਾਵੇਂ ਮਾਲੇਂ।
> ਭਰਤੀ ਭਰੇਂ ਸੁਰਤ ਕੀ ਡੋਰੀ। ਪਹੁੰਚੇ ਪਾਰ ਜਹਾਜ਼ ਕੋ ਛੋੜੀ।
> ਮਾਲ ਵਲਾਇਤ ਮੇਂ ਜਾ ਬੇਚੇਂ। ਮੇਵਾ ਆਣ ਖ਼ਰੀਦੇਂ ਖੈਂਚੇਂ।[19]

ਜਿਵੇਂ ਜੌਹਰੀ ਹੀਰਿਆਂ ਦਾ ਵਪਾਰ ਕਰਦਾ ਹੈ, ਕੋਲ਼ਿਆਂ ਦਾ ਨਹੀਂ। ਉਸੇ ਤਰ੍ਹਾਂ ਰੱਬ ਦੇ ਸੱਚੇ ਭਗਤ ਦਾ ਇੱਕੋ-ਇਕ ਕਾਰਜ ਰੱਬ ਤੋਂ ਵਿਛੜੀਆਂ ਰੂਹਾਂ ਨੂੰ ਰੱਬ ਦੀ ਭਗਤੀ ਦੁਆਰਾ ਮੁੜ ਰੱਬ ਨਾਲ ਵਸਾਲ ਕਰਨ ਵਿਚ ਸਹਾਇਤਾ ਦੇਣਾ ਹੁੰਦਾ ਹੈ। ਇਸ ਤੋਂ ਛੋਟਾ ਕੋਈ ਮੰਤਵ, ਉਹਦੀ ਸ਼ਾਨ ਦੇ ਅਨੁਕੂਲ ਨਹੀਂ ਹੁੰਦਾ।

**'ਹੋਨਿ ਨਜੀਕਿ ਖੁਦਾਇ ਦੈ'**

ਬਾਬਾ ਫ਼ਰੀਦ ਕਹਿੰਦੇ ਹਨ:

> ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍॥
> ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ।।[20]

'ਸਬਰ ਅੰਦਰਿ ਸਾਬਰੀ'—ਕਾਮਲ ਦਰਵੇਸ਼ ਸਬਰ-ਸ਼ੁਕਰ ਦੀ ਤਸਵੀਰ ਹੁੰਦੇ ਹਨ। 'ਤਨੁ ਏਵੈ ਜਾਲੇਨਿ੍'— ਆਪਣੇ ਤਨ ਨੂੰ ਇਸ ਤਰ੍ਹਾਂ ਜਲਾ ਦੇਣਾ ਕਾਵਿਕ

---

* ਚੀਸਤ ਰੂਹ ਆਂ ਤਾਇਰੇ ਕੁਦਸੀ ਸਿਫ਼ਤ। ਦਰਕਫ਼ਸ ਮਹਿਬੂਬ ਬਹਿਰੇ ਮਾਅਰਿਫ਼ਤ।
ਆਮਦਹ ਬਹਿਰੇ ਤਜਾਰਤ ਅਜ਼ ਅਦਮ। ਰੂੰ ਬਦਾਂ ਸੂ ਬਾਸ਼ਦ ਊ ਰਾ ਦਮ ਬਦਮ।[18]

ਵਰਣਨ ਹੈ। ਆਪ ਸਮਝਾਉਣਾ ਚਾਹੁੰਦੇ ਹਨ ਕਿ ਕਾਮਲ-ਦਰਵੇਸ਼ ਸਬਰ-ਸ਼ੁਕਰ ਤੋਂ ਕੰਮ ਲੈਂਦੇ ਹੋਏ ਆਪਣਾ ਆਪਾ ਖ਼ੁਦਾਵੰਦ ਕਰੀਮ ਦੀ ਇਬਾਦਤ ਦੇ ਲੇਖੇ ਲਾ ਦਿੰਦੇ ਹਨ। ਦਰਵੇਸ਼ ਹੋਣਾ ਜਵਾਨੀ ਦੀ ਮੌਤੇ ਮਰਨਾ ਹੈ। ਸਬਰ ਅਤੇ ਰਜ਼ਾ ਤੋਂ ਵੱਡੀ ਕੋਈ ਤਪੱਸਿਆ ਨਹੀਂ ਕਿਉਂਕਿ ਤਨ ਨੂੰ ਮਾਰਨਾ ਸੁਖਾਲਾ ਹੈ ਪਰ ਮਨ ਨੂੰ ਮਾਰਨਾ ਬਹੁਤ ਔਖਾ ਹੈ। ਦਰਵੇਸ਼ ਆਪਣੇ ਨਫ਼ਸ (ਮਨ) ਨੂੰ ਜਲਾ ਕੇ ਆਪਣਾ ਵਜੂਦ ਉਸ ਕਾਦਰ ਵਿਚ ਫ਼ਨਾਹ ਕਰ ਦਿੰਦਾ ਹੈ।

ਬਾਬਾ ਫ਼ਰੀਦ ਦੇ ਇਹ ਬਚਨ ਉੱਪਰ ਪੜ੍ਹ ਆਏ ਹਾਂ, 'ਆਪਿ ਲੀਏ ਲੜ ਲਾਇ ਦਰ ਦਰਵੇਸ ਸੇ' ਅਤੇ 'ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥' ਕੁੱਲ-ਮਾਲਕ ਆਪਣੀ ਦਇਆ-ਮਿਹਰ ਦੁਆਰਾ ਆਪਣੇ ਸੱਚੇ ਭਗਤਾਂ ਨੂੰ ਆਪਣੀ ਦਰਗਾਹ ਵਿਚ ਦਾਖ਼ਲ ਕਰ ਕੇ ਆਪਣੇ ਸੱਚੇ ਦੋਸਤ (ਬੇਲੀ) ਬਣਾ ਲੈਂਦਾ ਹੈ। ਪਲਟੂ ਸਾਹਿਬ ਕਹਿੰਦੇ ਹਨ, 'ਰਾਮ ਕੇ ਘਰ ਕੇ ਬੀਚ ਕਾਜ ਸਬ ਸੰਤਹਿ ਕਰਤੇ॥'[21] ਗੁਰੂ ਅਰਜਨ ਸਾਹਿਬ ਕਹਿੰਦੇ ਹਨ, 'ਰੂੜੋ ਠਾਕੁਰੁ ਕਿਤੈ ਵਸਿ ਨ ਆਵੈ॥ ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ॥'[22] ਉਹ ਸੁੰਦਰ ਅਤੇ ਬੇਪਰਵਾਹ ਠਾਕੁਰ ਆਪਣੇ ਸੰਤਾਂ-ਭਗਤਾਂ ਦੇ ਵੱਸ ਵਿਚ ਹੁੰਦਾ ਹੈ। ਉਹਦੇ ਸੰਤ ਉਸ ਤੋਂ ਜੋ ਚਾਹੁਣ ਕਰਵਾ ਸਕਦੇ ਹਨ, 'ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ॥'[23] ਜਿਵੇਂ ਪਿਤਾ ਆਪਣੇ ਪਿਆਰੇ ਪੁੱਤਰ ਦੀ ਹਰ ਗੱਲ ਪ੍ਰੇਮ-ਪੂਰਵਕ ਮੰਨ ਲੈਂਦਾ ਹੈ, ਉਸੇ ਤਰ੍ਹਾਂ ਪਰਮਾਤਮਾ ਆਪਣੇ ਪੁੱਤਰ-ਸਮਾਨ ਭਗਤਾਂ ਦੀ ਕਹੀ ਹਰ ਗੱਲ ਪੂਰੀ ਕਰ ਦਿੰਦਾ ਹੈ।

'ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥' ਬਾਬਾ ਫ਼ਰੀਦ ਇਹ ਇਸ਼ਾਰਾ ਕਰ ਰਹੇ ਹਨ ਕਿ ਕਾਮਲ ਮੁਰਸ਼ਦ ਅਥਾਹ ਰੂਹਾਨੀ ਸ਼ਕਤੀ ਦੇ ਮਾਲਕ ਹੋਣ ਦੇ ਬਾਵਜੂਦ ਨਿਮਰਤਾ ਦੇ ਪੁੰਜ ਹੁੰਦੇ ਹਨ। ਉਹ ਕਦੇ ਆਪਣੀ ਰੂਹਾਨੀ ਤਾਕਤ ਦਾ ਦਿਖਾਵਾ ਨਹੀਂ ਕਰਦੇ। ਗੁਰੂ ਤੇਗ ਬਹਾਦੁਰ ਸਾਹਿਬ ਨੂੰ ਕਿਹਾ ਗਿਆ ਕਿ ਜਾਂ ਕਰਾਮਾਤ ਦਿਖਾਉ ਜਾਂ ਕਤਲ ਹੋ ਜਾਉ। ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ, 'ਸੀਸ ਦੀਓ ਪਰ ਸਿਰਰ ਨਾ ਦੀਓ।'[24] 'ਸਿਰਰ' ਫ਼ਾਰਸੀ ਸ਼ਬਦ ਹੈ, ਜਿਸਦਾ ਅਰਥ ਹੈ— ਰਾਜ਼, ਭੇਦ ਜਾਂ ਰਹੱਸ। ਗੁਰੂ ਸਾਹਿਬ ਨੇ ਸੀਸ ਦੇ ਦਿੱਤਾ, ਪਰ ਆਪਣੀ ਅਪਾਰ ਰੂਹਾਨੀ ਪ੍ਰਾਪਤੀ ਦਾ ਭੇਦ ਨਾ ਪ੍ਰਗਟ ਕੀਤਾ। ਸੰਤ ਭੀਖਾ ਜੀ ਕਹਿੰਦੇ ਹਨ, 'ਭੀਖਾ ਬਾਤ ਅਗੰਮ ਕੀ, ਕਹਿਨ ਸੁਨਨ ਮੇ ਨਾਹਿ। ਜੋ ਜਾਨੇ ਸੋ ਕਹੇ ਨਾ, ਕਹੇ ਸੋ ਜਾਨੇ ਨਾਹਿ॥'[25] ਕਬੀਰ ਸਾਹਿਬ ਦੇ ਬਚਨ ਹਨ:

ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ॥
ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥[26]

**'ਮਤਿ ਹੋਦੀ ਹੋਇ ਇਆਣਾ'**

ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥
ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥[27]

ਆਪ ਉਪਰੋਕਤ ਸ਼ਲੋਕ ਵਿਚ ਪ੍ਰਗਟ ਭਾਵ ਨੂੰ ਹੀ ਦੂਸਰੇ ਢੰਗ ਨਾਲ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਸਭ ਤੋਂ ਉੱਚੇ ਰੂਹਾਨੀ ਗਿਆਨ ਦੇ ਮਾਲਕ ਹੋਣ ਦੇ ਬਾਵਜੂਦ ਕਾਮਲ ਮੁਰਸ਼ਦ ਨਿਆਣੇ, ਅਨਜਾਣ ਜਾਂ ਭੋਲੇ-ਭਾਲੇ ਬਣੇ ਰਹਿੰਦੇ ਹਨ। ਸੱਤ ਸਮੁੰਦਰ ਪੀ ਕੇ ਵੀ ਉਨ੍ਹਾਂ ਦੇ ਬੁੱਲ੍ਹ ਖ਼ੁਸ਼ਕ ਰਹਿੰਦੇ ਹਨ। 'ਕਹੁ ਕਬੀਰ ਛੂਛਾ ਘਟੁ ਬੋਲੈ॥ ਭਰਿਆ ਹੋਇ ਸੁ ਕਬਹੁ ਨਾ ਡੋਲੈ॥'[28]

'ਤਾਣ ਹੋਦੇ ਹੋਇ ਨਿਤਾਣਾ॥' ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, 'ਗੁਰੁ ਕਰਤਾ ਗੁਰੁ ਕਰਣੈ ਜੋਗੁ॥ ਗੁਰ ਪਰਮੇਸਰੁ ਹੈ ਭੀ ਹੋਗੁ॥'[29] 'ਬ੍ਰਹਮ ਗਿਆਨੀ ਸਗਲ ਕੀ ਰੀਨਾ॥'[30] ਕਾਮਲ ਦਰਵੇਸ਼ ਉਸ ਕਰਤਾਪੁਰਖ ਵਿਚ ਸਮਾ ਕੇ ਉਸਦਾ ਰੂਪ ਬਣ ਗਿਆ ਹੁੰਦਾ ਹੈ ਪਰ ਸੰਸਾਰ ਵਿਚ ਅਸਲੋਂ ਨਿਤਾਣਾ ਅਤੇ ਆਜਿਜ਼ ਬਣ ਕੇ ਵਿਚਰਦਾ ਹੈ। ਨਿਮਰਤਾ, ਸੱਚੇ ਦਰਵੇਸ਼ ਦਾ ਸੱਚਾ ਸ਼ਿੰਗਾਰ ਹੈ। ਪੂਰਨ ਨਿਮਰਤਾ, ਪੂਰਨ ਦਰਵੇਸ਼ ਦੀ ਸਭ ਤੋਂ ਵੱਡੀ ਪਛਾਣ ਹੈ।

'ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥'— ਕਾਮਲ ਮੁਰਸ਼ਦ ਸੱਚਾ ਪਰਉਪਕਾਰੀ ਹੁੰਦਾ ਹੈ। 'ਵੰਡਾਏ'— ਉਹ ਕੁਝ ਵੰਡਣ ਜਾਂ ਦੇਣ ਲਈ ਆਉਂਦਾ ਹੈ, ਲੈਣ ਲਈ ਨਹੀਂ। ਉਹ ਦਾਤਾ ਹੁੰਦਾ ਹੈ, ਮੰਗਤਾ ਨਹੀਂ। ਉਹ ਪਰਉਪਕਾਰ ਦੀ ਮੂਰਤ ਹੁੰਦਾ ਹੈ। ਸਾਰਾ ਸੰਸਾਰ ਸੁਆਰਥੀ ਹੈ, ਸਿਰਫ਼ ਰੱਬ ਦਾ ਭਗਤ ਹੀ ਰੱਬ ਵਾਂਗ ਸੁਆਰਥ-ਰਹਿਤ ਹੁੰਦਾ ਹੈ। ਉਹ ਸੰਸਾਰਕ ਧਨ ਵੀ ਦੂਜਿਆਂ ਨਾਲ ਵੰਡ ਕੇ ਵਰਤਦਾ ਹੈ ਅਤੇ ਕਰੜੀ ਘਾਲਣਾ ਨਾਲ ਇਕੱਠੀ ਕੀਤੀ ਆਪਣੀ ਪਰਮਾਰਥੀ ਪੂੰਜੀ ਵੀ ਦੋਹੀਂ ਹੱਥੀਂ ਮੁਫ਼ਤ ਲੁਟਾਉਂਦਾ ਹੈ।

ਬਾਬਾ ਫ਼ਰੀਦ ਦੇ ਜੀਵਨ ਬਿਰਤਾਂਤ ਵਿਚ ਪੜ੍ਹ ਆਏ ਹਾਂ ਕਿ ਆਪ ਨੇ ਕਿੰਨੀ ਭਾਰੀ ਤਪੱਸਿਆ ਕੀਤੀ, ਕਿਸ ਤਰ੍ਹਾਂ ਭੁੱਖਿਆਂ ਰਹਿ ਕੇ ਅਤੇ ਰਾਤਾਂ ਨੂੰ ਜਾਗ ਕੇ ਰੱਬ ਦੀ ਭਗਤੀ ਦਾ ਭੰਡਾਰ ਜੋੜਿਆ। ਉਹ ਭੰਡਾਰ ਆਪ ਨੇ ਨਿਰੋਲ ਦਇਆ ਅਤੇ ਪਰਉਪਕਾਰ ਦੀ ਭਾਵਨਾ ਨਾਲ ਲੋਕਾਂ ਵਿਚ ਵੰਡਿਆ। ਜਗਤ ਦਾ ਕਰਤਾ, ਮਨੁੱਖ ਨੂੰ ਬਖ਼ਸ਼ੀਆਂ ਆਪਣੀਆਂ ਅਨੰਤ ਦਾਤਾਂ ਦਾ ਕੋਈ ਮੁੱਲ ਨਹੀਂ ਮੰਗਦਾ। ਆਪਣਾ ਆਪਾ ਕੁੱਲ-ਮਾਲਕ ਵਿਚ ਅਭੇਦ ਕਰ ਚੁੱਕਾ ਕਾਮਲ-ਮੁਰਸ਼ਦ ਵੀ ਮਨੁੱਖਤਾ ਨੂੰ ਰੱਬ ਦੀ ਸੱਚੀ ਭਗਤੀ ਦੀ ਜੁਗਤੀ ਸਿਖਾਉਣ ਦਾ ਕੋਈ ਮੁੱਲ ਨਹੀਂ ਲੈਂਦਾ। ਉਹ ਕੇਵਲ ਦਇਆ ਅਤੇ ਉਪਕਾਰ ਦੀ ਭਾਵਨਾ ਨਾਲ ਲੋਕਾਂ ਦੀ ਸੇਵਾ ਕਰਦਾ ਹੈ। ਰੱਬ ਦਾ ਭਗਤ ਦੀਨ, ਦੁਖੀਆਂ ਅਤੇ ਨਿਆਸਰਿਆਂ ਦਾ ਆਸਰਾ ਹੁੰਦਾ ਹੈ। ਲੋਕਾਈ ਦਾ

ਦੁੱਖ, ਉਹਦਾ ਦੁੱਖ ਹੁੰਦਾ ਹੈ। ਗੁਰੂ ਅਰਜਨ ਸਾਹਿਬ ਕਹਿੰਦੇ ਹਨ, 'ਬ੍ਰਹਮਗਿਆਨੀ ਪਰਉਪਕਾਰ ਉਮਾਹਾ॥'[31] ਖ਼ੁਦਾ ਵਿਚ ਅਭੇਦ ਹੋ ਚੁੱਕੇ ਦਰਵੇਸ਼ ਦੀ ਇੱਕੋ-ਇਕ ਇੱਛਾ ਦੂਸਰਿਆਂ ਜੀਵਾਂ ਨੂੰ ਆਪਣੇ ਵਰਗੀ ਉੱਚੀ-ਸੁੱਚੀ ਅਵਸਥਾ ਦਾ ਭਾਗੀ ਬਣਾਉਣਾ ਹੁੰਦਾ ਹੈ। ਸੰਸਾਰ ਦਾ ਕੋਈ ਦੂਜਾ ਪਰਉਪਕਾਰੀ ਕਦੇ ਵੀ ਇਸ ਤਰ੍ਹਾਂ ਦਾ ਉੱਚਾ-ਸੁੱਚਾ ਉਪਕਾਰ ਨਹੀਂ ਕਰ ਸਕਦਾ।

**'ਬਾਰਿ ਪਰਾਇਐ ਬੈਸਣਾ'**

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥[32]

ਬਾਬਾ ਫ਼ਰੀਦ ਅਨੁਸਾਰ ਕਾਮਲ ਮੁਰਸ਼ਦ ਉਹ ਹੈ ਜੋ ਇਕ ਖ਼ੁਦਾ ਤੋਂ ਬਿਨਾਂ ਕਿਸੇ ਦੂਜੇ ਉੱਤੇ ਨਿਰਭਰ ਨਾ ਹੋਵੇ। ਦਰਵੇਸ਼ ਇਲਾਹੀ ਦਾਤਾਂ ਦਾ ਦਾਤਾ ਹੁੰਦਾ ਹੈ, ਸੰਸਾਰਕ ਵਸਤਾਂ ਦਾ ਮੰਗਤਾ ਨਹੀਂ। ਜੇ ਕੋਈ ਦਾਅਵਾ ਤਾਂ ਦਰਵੇਸ਼ ਹੋਣ ਦਾ ਕਰੇ ਪਰ ਆਪਣੀਆਂ ਲੋੜਾਂ ਦੀ ਪੂਰਤੀ ਲਈ ਅਮੀਰਾਂ, ਵਜ਼ੀਰਾਂ ਜਾਂ ਬਾਦਸ਼ਾਹਾਂ ਕੋਲ ਰੁਪਏ-ਪੈਸੇ ਵਾਸਤੇ ਜਾਵੇ ਤਾਂ ਸਮਝ ਲਵੋ ਉਹ ਦਰਵੇਸ਼ ਨਹੀਂ ਹੈ।*

ਬਾਬਾ ਫ਼ਰੀਦ ਦੇ ਪਰਮ-ਸ਼ਿਸ਼ ਅਤੇ ਉਤਰਾਧਿਕਾਰੀ ਹਜ਼ਰਤ ਨਿਜ਼ਾਮੁੱਦੀਨ ਔਲੀਆ ਫ਼ਰਮਾਇਆ ਕਰਦੇ ਸਨ ਕਿ ਬਾਬਾ ਫ਼ਰੀਦ ਘੰਟਿਆਂ ਬੱਧੀ ਖਜੂਰ ਦੀ ਖੱਜੀ ਦੇ ਥੈਲੇ ਬੁਣਦੇ ਰਹਿੰਦੇ ਸਨ। ਜ਼ੰਬੀਲ ਦੀ ਆਮਦਨ ਤੋਂ ਉਨ੍ਹਾਂ ਲਈ ਦੋ ਰੋਟੀਆਂ ਬਣਾਈਆਂ ਜਾਂਦੀਆਂ ਸਨ। ਆਪ ਇਕ ਰੋਟੀ ਦੇ ਬਹੁਤ ਸਾਰੇ ਟੁਕੜੇ ਕਰ ਕੇ, ਉਸ ਸਮੇਂ ਹਾਜ਼ਰ ਲੋਕਾਂ ਵਿਚ ਵੰਡ ਦਿੰਦੇ ਸਨ ਅਤੇ ਇਕ ਰੋਟੀ ਆਪ ਖਾ ਲੈਂਦੇ ਸਨ। ਕਈ ਵਾਰ ਇਸ ਇਕ ਰੋਟੀ ਵਿੱਚੋਂ ਵੀ ਅੱਧੀ ਜਾਂ ਚੱਪਾ ਲੋਕਾਂ ਵਿਚ ਵੰਡ ਦਿੰਦੇ ਸਨ। ਗੁਰੂ ਅਮਰ ਦਾਸ ਜੀ ਅਨੁਸਾਰ:

ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ॥
ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ॥
ਜੇ ਆਸਾ ਅੰਦੇਸਾ ਤਜਿ ਰਹੈ ਗੁਰਮੁਖਿ ਭਿਖਿਆ ਨਾਉ॥
ਤਿਸ ਕੇ ਚਰਨ ਪਖਾਲੀਅਹਿ ਨਾਨਕ ਹਉ ਬਲਿਹਾਰੈ ਜਾਉ॥[33]

ਇਨਸਾਨ ਭੀਖ ਮੰਗਣ ਅਤੇ ਖ਼ਾਸ ਕਿਸਮ ਦੇ ਵਸਤਰ ਧਾਰਨ ਕਰਨ ਨਾਲ ਨਹੀਂ, ਮਨ ਨੂੰ ਰੱਬ ਦੇ ਇਸ਼ਕ ਅਤੇ ਰੱਬ ਦੇ ਨਾਮ ਦੇ ਰੰਗ ਵਿਚ ਰੰਗਣ ਨਾਲ ਸੱਚਾ ਦਰਵੇਸ਼ ਬਣਦਾ ਹੈ।

---

* ਵਿਸਥਾਰ ਲਈ ਦੇਖੋ: ਹਸ਼ਤ ਬਹਿਸ਼ਤ-ਉਲ-ਔਲੀਆ, ਪੰ. 15.
ਵਿਸਥਾਰ ਲਈ ਦੇਖੋ: ਸ਼ਬੀਰ ਹਸਨ ਚਿਸ਼ਤੀ ਨਿਜ਼ਾਮੀ, ਬਾਬਾ ਫ਼ਰੀਦ ਗੰਜ ਸ਼ੱਕਰ, ਪੰ. 45.

**'ਖੜਾ ਪੁਕਾਰੇ ਪਾਤਣੀ'**

ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ ॥
ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥[34]

'ਖੜਾ ਪੁਕਾਰੇ ਪਾਤਣੀ'—ਕਾਮਲ ਮੁਰਸ਼ਦ ਦਇਆਲੂ ਅਤੇ ਬਖ਼ਸ਼ਿੰਦ ਹੁੰਦੇ ਹਨ। ਸੰਸਾਰ ਦੇ ਲੋਕਾਂ ਨੂੰ ਦੁੱਖਾਂ ਦੀ ਚੱਕੀ ਵਿਚ ਪਿਸਦੇ ਦੇਖ ਕੇ ਸੰਤ-ਮਹਾਤਮਾਂ ਉਨ੍ਹਾਂ ਉੱਤੇ ਤਰਸ ਖਾ ਕੇ ਉਨ੍ਹਾਂ ਨੂੰ ਸਾਵਧਾਨ ਕਰਦੇ ਹਨ ਕਿ ਤੁਹਾਡੇ ਜੀਵਨ ਦਾ ਬੇੜਾ ਬੁਰੀ ਤਰ੍ਹਾਂ ਘੁੰਮਣਘੇਰਾਂ ਦੇ ਮੂੰਹ ਵਿਚ ਆਇਆ ਹੋਇਆ ਹੈ—'ਬੇੜਾ ਕਪਰ ਵਾਤਿ'; ਤੁਸੀਂ ਛੇਤੀ ਤੋਂ ਛੇਤੀ ਬੇੜੇ ਦੇ ਬਚਾਉ ਦਾ ਸਮਾਨ ਤਿਆਰ ਕਰੋ। ਕਾਮਲ-ਮੁਰਸ਼ਦ ਜੀਵ ਦੇ ਸਾਹਮਣੇ ਖੜੇ ਸੰਕਟ ਨੂੰ ਬਿਆਨ ਕਰ ਕੇ ਹੀ ਚੁੱਪ ਨਹੀਂ ਹੋ ਜਾਂਦੇ। ਉਹ ਇਸ ਸੰਕਟ ਦਾ ਹੱਲ ਵੀ ਬਿਆਨ ਕਰਦੇ ਹਨ, ਜਿਸ ਬਾਰੇ ਅਗਲੇ ਸ਼ਲੋਕ ਵਿਚ ਇਸ਼ਾਰਾ ਕਰਦੇ ਹਨ:

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥
ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥[35]

ਆਪ ਕਹਿੰਦੇ ਹਨ ਕਿ ਸੰਸਾਰ ਰੂਪੀ ਸਾਗਰ ਦੀ ਥਾਹ ਪਾ ਸਕਣਾ ਅਸੰਭਵ ਹੈ। ਇਸ ਦੀਆਂ ਤੂਫ਼ਾਨੀ ਲਹਿਰਾਂ ਜੀਵਨ ਦਾ ਕੰਢਾ (ਕੰਧੀ) ਢਾਹੁਣ ਲੱਗੀਆਂ ਹੋਈਆਂ ਹਨ। ਜੀਵਾਤਮਾ ਦਾ ਇਸ ਵਿਚ ਡੁੱਬ ਜਾਣਾ ਕੁਦਰਤੀ ਅਤੇ ਯਕੀਨੀ ਹੈ। 'ਜੇ ਪਾਤਣ ਰਹੈ ਸੁਚੇਤਿ'— ਜੇ ਮਲਾਹ (ਪਾਤਣ) ਹੁਸ਼ਿਆਰ (ਸੁਚੇਤ) ਹੋਵੇ ਤਾਂ ਏਨਾ ਡਰਾਉਣਾ ਅਤੇ ਖ਼ਤਰਨਾਕ ਸਮੁੰਦਰ ਅਤੇ ਇਸਦੇ ਭਿਆਨਕ ਤੂਫ਼ਾਨ ਵੀ ਜੀਵਾਤਮਾ ਦੀ ਕਿਸ਼ਤੀ ਦਾ ਕੁਝ ਨਹੀਂ ਵਿਗਾੜ ਸਕਦੇ। ਸਿਰਫ਼ ਹੁਸ਼ਿਆਰ ਮਲਾਹ ਹੀ ਬੇੜੇ ਨੂੰ ਸਮੁੰਦਰੋਂ ਪਾਰ ਲਿਜਾ ਸਕਦਾ ਹੈ। ਆਪ ਦਾ ਭਾਵ ਹੈ ਕਿ ਭਵਸਾਗਰ ਤੋਂ ਪਾਰ ਜਾਣ ਲਈ ਕਾਮਲ-ਮੁਰਸ਼ਦ ਦੀ ਸਹਾਇਤਾ ਲਾਜ਼ਮੀ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ:

ਪਤਣਿ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ ॥
ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ ॥[36]

ਆਪਣੇ ਜਤਨ ਨਾਲ ਸੰਸਾਰ ਰੂਪੀ ਸਮੁੰਦਰੋਂ ਪਾਰ ਜਾਣ ਦੀ ਅਗਿਆਨਤਾ ਕਾਰਨ ਗ਼ੋਤੇ ਖਾ ਰਹੇ ਲੋਕਾਂ ਲਈ ਚੇਤਾਵਨੀ ਹੈ ਕਿ ਪਾਰ ਜਾਣਾ ਚਾਹੁੰਦੇ ਹੋ ਤਾਂ ਭੱਜ ਕੇ ਸਤਿਗੁਰੂ ਰੂਪੀ ਮਲਾਹ ਦੇ ਬੇੜੇ ਵਿਚ ਚੜ੍ਹ ਜਾਵੋ। ਸਾਈਂ ਬੁੱਲ੍ਹੇਸ਼ਾਹ ਦਾ ਕਲਾਮ ਹੈ:

ਨਦੀਓਂ ਪਾਰ ਮੁਲਕ ਸਜਨ ਦਾ ਲਹਿਰ ਲੋਭ ਨੇ ਘੇਰੀ।
ਸਤਿਗੁਰੂ ਬੇੜੀ ਫੜੀ ਖਲੋਤੇ ਤੈਂ ਕਿਉਂ ਲਾਈ ਆ ਦੇਰੀ।[37]

ਸੂਫ਼ੀ ਦਰਵੇਸ਼ ਸ਼ਾਹ ਹੁਸੈਨ ਦਾ ਕਲਾਮ ਹੈ:

ਨਦੀਓਂ ਪਾਰ ਰਾਂਝਣ ਦਾ ਠਾਣਾ। ਕੀਤਾ ਕੌਲ ਜ਼ਰੂਰੀ ਜਾਣਾ।
ਮਿਨਤਾਂ ਕਰਾਂ ਮਲਾਹ ਦੇ ਨਾਲ।[38]

**'ਮੈਂ ਜਾਨਿਆ ਵਡ ਹੰਸੁ ਹੈ'**

ਮੈ ਜਾਨਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥
ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥[39]

ਆਪ ਨੇ 'ਹੰਸੁ' ਸ਼ਬਦ ਦਰਵੇਸ਼, ਵਲੀ ਅੱਲਾ, ਸਾਧੂ ਜਾਂ ਸੰਤ ਲਈ ਵਰਤਿਆ ਹੈ। 'ਵਡ ਹੰਸੁ' ਦਾ ਅਰਥ ਪਰਮ ਸੰਤ, ਪੂਰਨ ਸੰਤ ਜਾਂ ਕਾਮਲ ਮੁਰਸ਼ਦ ਹੈ। ਆਪ ਕਹਿੰਦੇ ਹਨ ਕਿ ਸਿਰਫ਼ ਕਾਮਲ ਮੁਰਸ਼ਦ ਦਾ ਸੰਗ ਕਰਨਾ ਚਾਹੀਦਾ ਹੈ, ਅਧੂਰੇ, ਭੇਖੀ ਜਾਂ ਦੰਭੀ ਸਾਧੂ ਦੇ ਨੇੜੇ ਭੁੱਲ ਕੇ ਵੀ ਨਹੀਂ ਜਾਣਾ ਚਾਹੀਦਾ।

'ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ॥'[40] ਕਬੀਰ ਸਾਹਿਬ ਕਹਿੰਦੇ ਹਨ, 'ਤੇਰਾ ਜਨੁ ਏਕੁ ਆਧੁ ਕੋਈ॥'[41] ਗੁਰੂ ਅਰਜਨ ਸਾਹਿਬ ਕਹਿੰਦੇ ਹਨ, 'ਕੋਟਿ ਮਧੇ ਕੋਈ ਸੰਤੁ ਦਿਖਾਇਆ॥ ਨਾਨਕੁ ਤਿਨ ਕੈ ਸੰਗਿ ਤਰਾਇਆ॥'[42] ਸੰਸਾਰ ਵਿਚ ਸੱਚੇ ਸੰਤ ਥੋੜ੍ਹੇ ਹਨ ਅਤੇ ਬਗਲੇ ਭਗਤ ਬੇਸ਼ੁਮਾਰ ਹਨ। ਬਗਲਾ ਇਕ ਲੱਤ ਦੇ ਭਾਰ ਖੜ੍ਹਾ ਹੋ ਕੇ ਭਗਤ ਹੋਣ ਦਾ ਪਖੰਡ ਕਰਦਾ ਹੈ। ਸੰਸਾਰ ਵਿਚ ਅਨੇਕ ਦੰਭੀ ਸਾਧੂ ਜਾਂ ਦਰਵੇਸ਼ ਜਪ-ਤਪ, ਪੂਜਾ-ਪਾਠ, ਗ੍ਰੰਥਾਂ-ਸ਼ਾਸਤਰਾਂ ਦੇ ਗਿਆਨ, ਹਠ-ਕਰਮਾਂ ਦੀਆਂ ਕਠੋਰ ਸਾਧਨਾਵਾਂ ਆਦਿ ਦਾ ਅਡੰਬਰ ਰਚ ਕੇ ਜੀਵਾਂ ਨੂੰ ਆਪਣੇ ਵੱਲ ਖਿੱਚਦੇ ਹਨ। ਜਿਸ ਤਰ੍ਹਾਂ ਬਗਲੇ ਦੀ ਨਜ਼ਰ ਸਦਾ ਮੱਛੀ ਉੱਤੇ ਰਹਿੰਦੀ ਹੈ, ਉਸੇ ਤਰ੍ਹਾਂ ਇਨ੍ਹਾਂ ਅਧੂਰੇ, ਦੰਭੀ ਜਾਂ ਕਪਟੀ ਸਾਧਾਂ ਦਾ ਧਿਆਨ ਚੇਲਿਆਂ ਦੇ ਧਨ-ਦੌਲਤ ਅਤੇ ਸੰਸਾਰਕ ਮਾਣ-ਵਡਿਆਈ ਉੱਤੇ ਹੁੰਦਾ ਹੈ। ਬਾਬਾ ਫ਼ਰੀਦ ਅਨੁਸਾਰ ਭੁੱਲੇ-ਭਟਕੇ ਵੀ ਅਜਿਹੇ ਬਣਾਉਟੀ ਮੁਰਸ਼ਦਾਂ ਦੇ ਨੇੜੇ ਨਹੀਂ ਢੁਕਣਾ ਚਾਹੀਦਾ।

ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥[43]

ਬਾਬਾ ਫ਼ਰੀਦ ਸਾਵਧਾਨ ਕਰਦੇ ਹਨ ਕਿ ਕਾਮਲ-ਦਰਵੇਸ਼ਾਂ ਦੀ ਦੇਖਾ-ਦੇਖੀ ਬਗਲੇ ਭਗਤ ਵੀ ਆਪਣੇ ਬਲ-ਬੂਤੇ ਭਵ-ਸਾਗਰ ਨੂੰ ਤਰਨ ਦਾ ਜਤਨ ਕਰਦੇ ਹਨ, ਪਰ ਉਹ ਗ਼ੋਤੇ ਖਾਂਦੇ ਹੋਏ ਇਹਦੇ ਵਿਚ ਡੁੱਬ ਕੇ ਮਰ ਜਾਂਦੇ ਹਨ। ਉਹ ਆਪ ਤਾਂ ਡੁੱਬਦੇ ਹੀ ਹਨ, ਉਨ੍ਹਾਂ ਉੱਤੇ ਆਸ ਰੱਖਣ ਵਾਲੇ ਉਨ੍ਹਾਂ ਦੇ ਪੈਰੋਕਾਰ ਵੀ ਨਾਲ ਹੀ ਡੁੱਬ ਜਾਂਦੇ ਹਨ। ਬਾਬਾ ਫ਼ਰੀਦ ਕਹਿੰਦੇ ਹਨ:

1. ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥
   ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥[44]

2. ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ॥
ਕੰਚਨ ਵੰਨੇ ਪਾਸੇ ਕਲਵਤਿ ਚੀਰਿਆ॥[45]

ਆਪ ਨੇ ਉੱਪਰ ਸੱਚੇ ਗੁਰੂ ਜਾਂ ਪੀਰ ਨੂੰ 'ਵਡ ਹੰਸੁ' ਕਹਿ ਕੇ ਸਲਾਹਿਆ ਹੈ। ਏਥੇ ਆਪ ਕਾਮਲ-ਮੁਰਸ਼ਦ ਨੂੰ 'ਛੈਲ' ਕਹਿ ਰਹੇ ਹਨ। ਛੈਲ ਦੇ ਲਫ਼ਜ਼ੀ ਅਰਥ ਹਨ– ਬਾਂਕਾ, ਜੁਆਨ, ਸ਼ਕਤੀਮਾਨ। 'ਗੋਰੀ ਮਨੁ ਧੀਰਿਆ'– ਆਪ ਸਮਝਾਉਂਦੇ ਹਨ ਕਿ ਸੰਸਾਰ ਵਿਚ ਜੋ ਜੀਵ ਆਤਮਾਵਾਂ ਸਮਰੱਥ ਸੰਤਾਂ ਉੱਤੇ ਭਰੋਸਾ ਰੱਖ ਕੇ ਭਵ-ਸਾਗਰ ਨੂੰ ਤਰਨ ਦਾ ਹੌਸਲਾ ਕਰਦੀਆਂ ਹਨ, ਉਹ ਆਪਣੇ ਜਤਨ ਵਿਚ ਸਫਲ ਹੋ ਜਾਂਦੀਆਂ ਹਨ। 'ਕੰਚਨ ਵੰਨੇ ਪਾਸੇ ਕਲਵਤਿ ਚੀਰਿਆ'– ਉਹ ਰੂਹਾਂ, ਜਿਨ੍ਹਾਂ ਦਾ ਸਾਰਾ ਧਿਆਨ ਸੋਨੇ (ਕੰਚਨ) ਭਾਵ ਸੰਸਾਰ ਵਾਲੇ ਪਾਸੇ ਰਹਿੰਦਾ ਹੈ, ਉਨ੍ਹਾਂ ਦਾ ਕੀ ਹਸ਼ਰ ਹੁੰਦਾ ਹੈ? 'ਕਲਵਤਿ ਚੀਰਿਆ'– ਉਨ੍ਹਾਂ ਨੂੰ ਆਰਿਆਂ ਉੱਤੇ ਚੀਰਿਆ ਜਾਂਦਾ ਹੈ ਭਾਵ ਉਹ ਮੌਤ ਤੋਂ ਬਾਦ ਨਰਕਾਂ ਵਿਚ ਅਨੇਕ ਤਸੀਹੇ ਸਹਿੰਦੀਆਂ ਹਨ। ਆਪ ਕਹਿੰਦੇ ਹਨ:

ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥[46]

'ਖੇਵਟ' ਦਾ ਅਰਥ ਹੈ– ਮਲਾਹ। ਪੂਰਨ ਸੰਤ ਸੱਚੇ ਮਲਾਹ ਅਤੇ ਵੱਡੇ ਤਾਰੂ ਹਨ ਪਰ ਸੰਸਾਰ ਵਿਚ ਅਜਿਹੇ ਲੋਕਾਂ ਦੀ ਵੀ ਕਮੀ ਨਹੀਂ ਜੋ ਦਾਅਵਾ ਤਾਂ ਸੱਚੇ ਮਲਾਹ (ਖੇਵਟ) ਹੋਣ ਦਾ ਕਰਦੇ ਹਨ ਪਰ ਅਸਲ ਵਿਚ ਨਾ ਖ਼ੁਦ ਭਵਸਾਗਰ ਤੋਂ ਪਾਰ ਜਾ ਸਕਦੇ ਹਨ ਅਤੇ ਨਾ ਹੀ ਕਿਸੇ ਦੂਸਰੇ ਨੂੰ ਪਾਰ ਲਾ ਸਕਦੇ ਹਨ। ਮੌਤ ਤੋਂ ਬਾਅਦ ਅਜਿਹੇ ਅਧੂਰੇ, ਕੱਚੇ ਜਾਂ ਭੇਖੀ ਸਾਧੂਆਂ ਦੀ ਕੀ ਹਾਲਤ ਹੁੰਦੀ ਹੈ? 'ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ'–ਉਨ੍ਹਾਂ ਦੇ ਸਰੀਰ ਤਾਂ ਕਬਰਾਂ ਵਿਚ ਦੱਬੇ ਹੀ ਜਾਂਦੇ ਹਨ, ਉਨ੍ਹਾਂ ਦੀ ਆਤਮਾ ਨੂੰ ਕੀਤੇ ਹੋਏ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ। ਆਪ ਦਾ ਭਾਵ ਹੈ ਕਿ ਅਧੂਰਾ ਗੁਰੂ, ਖ਼ੁਦ ਹੀ ਕਰਮਾਂ ਦੇ ਬੰਧਨਾਂ ਵਿਚ ਹੈ, ਉਹ ਕਿਸੇ ਦੂਜੇ ਦੀ ਮੁਕਤੀ ਦਾ ਵਸੀਲਾ ਕਿਵੇਂ ਬਣ ਸਕਦਾ ਹੈ?

ਉਪਰੋਕਤ ਚਰਚਾ ਤੋਂ ਸਪੱਸ਼ਟ ਹੈ ਕਿ ਬਾਬਾ ਫ਼ਰੀਦ ਨੇ ਇਕ ਪਾਸੇ ਇਸ ਗੱਲ ਉੱਤੇ ਜ਼ੋਰ ਦਿੱਤਾ ਹੈ ਕਿ ਮੁਰਸ਼ਦ ਕਾਮਲ ਹੋਣਾ ਚਾਹੀਦਾ ਹੈ ਅਤੇ ਦੂਜੇ ਪਾਸੇ ਇਹ ਸਮਝਾਉਣ ਦਾ ਜਤਨ ਕੀਤਾ ਹੈ ਕਿ ਉਹ ਕੁੱਲ-ਮਾਲਕ ਖ਼ੁਦ ਕਾਮਲ ਮੁਰਸ਼ਦ ਦਾ ਰੂਪ ਧਾਰ ਕੇ ਰੂਹ ਦੇ ਪਾਰ-ਉਤਾਰੇ ਲਈ ਸੰਸਾਰ ਵਿਚ ਆਉਂਦਾ ਹੈ।

ਸਾਈਂ ਬੁੱਲ੍ਹੇਸ਼ਾਹ ਇਸ਼ਾਰਾ ਕਰਦੇ ਹਨ, 'ਬਿਨ ਮੁਰਸ਼ਦ ਕਾਮਲ ਬੁਲ੍ਹਿਆ ਤੇਰੀ ਐਵੇਂ ਗਈ ਇਬਾਦਤ ਕੀਤੀ।'[47] ਆਪ ਦਾ ਭਾਵ ਹੈ ਮਨ-ਬੁੱਧੀ ਦੀ ਭਗਤੀ ਕਦੇ ਕਿਸੇ ਨੂੰ ਰੱਬ ਦੇ ਵਸਾਲ ਦੀ ਮੰਜ਼ਲ ਉੱਤੇ ਨਹੀਂ ਪਹੁੰਚਾ ਸਕਦੀ। ਰੱਬ ਨਾਲ

ਮਿਲਾਉਣ ਵਾਲੀ ਸੱਚੀ ਭਗਤੀ ਦਾ ਗਿਆਨ ਸਿਰਫ਼ ਕਾਮਲ ਮੁਰਸ਼ਦ ਤੋਂ ਮਿਲਦਾ ਹੈ। ਆਪ ਦੂਜਾ ਇਸ਼ਾਰਾ ਇਹ ਕਰਦੇ ਹਨ ਕਿ ਮੁਰਸ਼ਦ ਨੂੰ ਇਨਸਾਨ ਸਮਝਣਾ ਬਹੁਤ ਵੱਡੀ ਭੁੱਲ ਹੈ। ਵਕਤ ਦੇ ਮੁਰਸ਼ਦ ਦੇ ਰੂਪ ਵਿਚ ਉਹ ਦਿਆਲੂ ਪ੍ਰਭੂ ਖ਼ੁਦ ਜੀਵਾਤਮਾ ਦੇ ਉੱਧਾਰ ਲਈ ਸੰਸਾਰ ਵਿਚ ਪ੍ਰਗਟ ਹੁੰਦਾ ਹੈ:

1. ਰਾਂਝਾ ਜੋਗੀੜਾ ਬਣ ਆਇਆ, ਵਾਹ ਸਾਂਗੀ ਸਾਂਗ ਰਚਾਇਆ।[48]
2. ਚੂਚਕ ਦਾ ਉਸ ਚਾਕ ਸਦਾਇਆ, ਉਹ ਆਹਾ ਸਾਹਿਬ ਸਫ਼ਾਈ।[49]
3. ਮੌਲਾ ਆਦਮੀ ਬਣ ਆਇਆ।[50]
4. ਲੋਕਾਂ ਦੇ ਭਾਣੇ ਚਾਕ ਚਕੇਟਾ ਸਾਡਾ ਰੱਬ ਗ਼ਫ਼ੂਰ।[51]

ਹਜ਼ਰਤ ਸੁਲਤਾਨ ਬਾਹੂ ਫ਼ਰਮਾਉਂਦੇ ਹਨ:

1. ਬਾਝ ਮੁਰੱਬੀ ਕਿਸੇ ਨ ਲੱਧੀ, ਗੁੱਝੀ ਰਮਜ਼ ਅੰਦਰ ਦੀ ਹੂ।[52]
2. ਮੁਰਸ਼ਦ ਕਾਮਿਲ ਉਹ ਮਿਲਿਆ, ਜਿਸ ਦਿਲ ਦੀ ਤਾਕੀ ਲਾਹੀ ਹੂ।
   ਮੈਂ ਕੁਰਬਾਨ ਉਸ ਮੁਰਸ਼ਦ ਤੋਂ, ਜਿਸ ਦਸਿਆ ਭੇਤ ਇਲਾਹੀ ਹੂ।[53]
3. ਬਾਝੋਂ ਮੁਰਸ਼ਿਦ ਕਾਮਿਲ ਬਾਹੂ, ਹੋਂਦੀ ਨਹੀਂ ਤਸੱਲਾ ਹੂ।[54]

ਆਪ ਸਮਝਾ ਰਹੇ ਹਨ ਕਿ ਕਾਮਲ ਮੁਰਸ਼ਦ ਅੰਦਰਲੇ ਰਾਜ਼ਾਂ ਦਾ ਵਾਕਫ਼ ਹੁੰਦਾ ਹੈ। ਉਹਨੂੰ ਰੱਬ ਦੀ ਨਜ਼ਦੀਕੀ ਹਾਸਲ ਹੁੰਦੀ ਹੈ। ਅਜਿਹੇ ਮੁਰਸ਼ਦ ਤੋਂ ਬਿਨਾਂ ਨਾ ਕੋਈ ਅੰਦਰਲੇ ਰਾਜ਼ ਸਮਝਾ ਸਕਦਾ ਹੈ ਅਤੇ ਨਾ ਹੀ ਰੱਬ ਦਾ ਦੀਦਾਰ ਕਰਵਾ ਸਕਦਾ ਹੈ। ਪੂਰੀ ਤਸੱਲੀ ਜਦੋਂ ਹੁੰਦੀ ਹੈ, ਕਾਮਲ ਮੁਰਸ਼ਦ ਦੁਆਰਾ ਹੁੰਦੀ ਹੈ।

**'ਜ਼ਿੰਦਾ ਮੁਰਸ਼ਦ ਦਾ ਹੱਥ ਫੜੋ'**

ਇਹ ਗੱਲ ਕਹਿਣ ਦੀ ਲੋੜ ਨਹੀਂ ਕਿ ਮੁਰਸ਼ਦ ਤੋਂ ਬਾਬਾ ਫ਼ਰੀਦ ਦਾ ਭਾਵ ਵਕਤ ਦਾ ਜ਼ਿੰਦਾ ਮੁਰਸ਼ਦ ਹੈ। ਆਪ ਨੂੰ ਜੋ ਕੁਝ ਮਿਲਿਆ ਆਪਣੇ ਮੁਰਸ਼ਦ ਦੀ ਰਹਿਮਤ ਤੋਂ ਮਿਲਿਆ ਅਤੇ ਆਪ ਨੇ ਚੋਲਾ ਤਿਆਗਣ ਤੋਂ ਪਹਿਲੋਂ ਹਜ਼ਰਤ ਨਿਜ਼ਾਮੁੱਦੀਨ ਔਲੀਆ ਨੂੰ ਆਪਣੀ ਥਾਂ ਮੁਰਸ਼ਦ ਥਾਪਿਆ। ਸੂਫ਼ੀਆਂ ਦੇ ਸਭ ਸਿਲਸਿਲਿਆਂ ਵਿਚ ਪੀਰ-ਦਰ-ਪੀਰ ਗੱਦੀ ਚਲਦੀ ਹੈ ਅਤੇ ਕਾਮਲ ਮੁਰਸ਼ਦ ਜਿਉਂਦੇ-ਜੀਅ ਆਪਣੀ ਥਾਂ ਮੁਰਸ਼ਦ ਥਾਪ ਕੇ ਜਾਂਦਾ ਹੈ। ਬਾਬਾ ਫ਼ਰੀਦ ਦੀ ਚਿਸ਼ਤੀ ਸਿਲਸਿਲੇ ਨੂੰ ਦੇਣ ਦੇ ਪ੍ਰਸੰਗ ਵਿਚ ਦੇਖ ਆਏ ਹਾਂ ਕਿ ਬਾਬਾ ਫ਼ਰੀਦ ਦੇ ਇਕ ਬੇਟੇ ਨੇ ਬਾਬਾ ਫ਼ਰੀਦ ਦੇ ਮੁਰਸ਼ਦ ਬਖ਼ਤਿਆਰ ਕਾਕੀ ਦੇ ਮਜ਼ਾਰ ਉੱਤੇ ਜਾ ਕੇ ਐਲਾਨ ਕਰ ਦਿੱਤਾ ਕਿ ਮੈਂ ਹਜ਼ਰਤ ਕਾਕੀ ਤੋਂ ਬੈਅਤ ਹੋ ਗਿਆ ਹਾਂ। ਇਸ ਗੱਲ ਦਾ ਪਤਾ ਲੱਗਣ 'ਤੇ ਬਾਬਾ ਫ਼ਰੀਦ ਨੇ ਕਿਹਾ ਕਿ ਬੈਅਤ ਹੋਣ ਦਾ ਇਹ

ਤਰੀਕਾ ਠੀਕ ਨਹੀਂ। ਮੁਰੀਦ ਨੂੰ ਜ਼ਿੰਦਾ ਮੁਰਸ਼ਦ ਦਾ ਹੱਥ ਫੜਨਾ ਚਾਹੀਦਾ ਹੈ।* ਬਾਬਾ ਫ਼ਰੀਦ ਦੇ ਸ਼ਲੋਕਾਂ ਨਾਲ ਸ਼ਾਮਲ ਆਪਣੇ ਇਸ ਸ਼ਲੋਕ ਵਿਚ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਾ ਅੰਚ ਨ ਲਾਗ॥[55]

'ਜੋ ਜਨ ਪੀਰਿ ਨਿਵਾਜਿਆ ਤਿੰਨ੍ਾ ਅੰਚ ਨ ਲਾਗ'— ਤੋਂ ਪਤਾ ਲੱਗਦਾ ਹੈ ਕਿ ਮੁਰਸ਼ਦ, ਮੁਰੀਦ ਨੂੰ ਆਪਣੀ ਰਹਿਮਤ ਨਾਲ ਨਿਵਾਜ ਕੇ ਉਹਨੂੰ ਆਪਣੀ ਪਨਾਹ (ਸ਼ਰਨ) ਵਿਚ ਲੈਂਦਾ ਹੈ। ਮੁਰੀਦ, ਮੁਰਸ਼ਦ ਦੀ ਚੋਣ ਨਹੀਂ ਕਰਦਾ, ਮੁਰਸ਼ਦ ਜਿਸ ਨੂੰ ਚਾਹੁੰਦਾ ਹੈ ਆਪਣਾ ਮੁਰੀਦ ਬਣਾਉਂਦਾ ਹੈ। ਮੁਰੀਦ ਦੀ ਚੋਣ ਵੀ ਮੁਰਸ਼ਦ ਕਰਦਾ ਹੈ ਅਤੇ ਉਹਨੂੰ ਰਹਿਮਤ ਦਾ ਪਾਤਰ ਵੀ ਉਹ ਖ਼ੁਦ ਬਣਾਉਂਦਾ ਹੈ। ਇਹ ਤਾਂ ਹੀ ਸੰਭਵ ਹੈ ਜੇ ਮੁਰੀਦ ਅਤੇ ਮੁਰਸ਼ਦ ਦੋਵੇਂ ਇੱਕੋ ਸਮੇਂ ਇੱਕ ਦੂਜੇ ਦੇ ਸਾਹਮਣੇ ਮੌਜੂਦ ਹੋਣ। ਜਿਸ ਨੂੰ ਅਸੀਂ ਮੁਰਸ਼ਦ ਧਾਰਨਾ ਚਾਹੁੰਦੇ ਹਾਂ, ਜਦ ਤਕ ਉਹ ਸਾਨੂੰ ਆਪਣਾ ਮੁਰੀਦ ਪਰਵਾਨ ਨਹੀਂ ਕਰਦਾ, ਰਿਸ਼ਤਾ ਕਾਇਮ ਨਹੀਂ ਹੁੰਦਾ। ਜਦ ਅਸੀਂ ਆਪਣੀ ਧਾਰਨਾ ਅਨੁਸਾਰ ਪੁਰਬਲੇ ਸਮੇਂ ਦੇ ਕਿਸੇ ਗੁਰੂ, ਪੀਰ ਜਾਂ ਵਲੀ-ਪੈਗੰਬਰ ਨੂੰ ਆਪਣਾ ਰਹਿਬਰ, ਰਖਿਅਕ ਜਾਂ ਮੁਰਸ਼ਦ ਤਸਲੀਮ ਕਰ ਲੈਂਦੇ ਹਾਂ ਤਾਂ ਸਾਨੂੰ ਉਸ ਵਲੀ, ਗੁਰੂ-ਪੀਰ ਜਾਂ ਵਲੀ-ਪੈਗੰਬਰ ਤੋਂ ਕੋਈ ਹੁੰਗਾਰਾ ਨਹੀਂ ਮਿਲਦਾ। ਅਸੀਂ ਆਪਣੀ ਖ਼ੁਸ਼ਫ਼ਹਿਮੀ ਲਈ ਜਿਸ ਨੂੰ ਮਰਜ਼ੀ ਆਪਣਾ ਰਹਿਬਰ ਮੰਨੀ ਜਾਈਏ ਪਰ ਜਦ ਤਕ ਦੂਸਰੇ ਪਾਸਿਉਂ ਹੁੰਗਾਰਾ ਨਹੀਂ ਮਿਲਦਾ, ਸਾਨੂੰ ਕੋਈ ਪਰਮਾਰਥੀ ਲਾਭ ਨਹੀਂ ਪ੍ਰਾਪਤ ਹੋ ਸਕਦਾ। ਜਦ ਅਸੀਂ ਆਪਣੇ ਸਮੇਂ ਦੇ ਕਿਸੇ ਗੁਰੂ-ਪੀਰ ਨੂੰ ਆਪਣਾ ਮੁਰਸ਼ਦ ਬਣਨ ਲਈ ਮਜਬੂਰ ਨਹੀਂ ਕਰ ਸਕਦੇ ਤਾਂ ਰੱਬ ਵਿਚ ਸਮਾ ਚੁੱਕੇ ਪੁਰਾਣੇ ਵਕਤਾਂ ਦੇ ਗੁਰੂਆਂ, ਪੀਰਾਂ, ਪੈਗੰਬਰਾਂ, ਅਵਤਾਰਾਂ ਆਦਿ ਨੂੰ ਆਪਣਾ ਮੁਰਸ਼ਦ ਬਣਨ ਲਈ ਕਿਵੇਂ ਮਜਬੂਰ ਕਰ ਸਕਦੇ ਹਾਂ? ਕਾਮਲ ਦਰਵੇਸ਼ ਕਹਿੰਦੇ ਹਨ ਕਿ ਅਸੀਂ ਸਿਰਫ਼ ਉਸ ਮੁਰਸ਼ਦ ਤੋਂ ਲਾਭ ਉਠਾ ਸਕਦੇ ਹਾਂ ਜੋ ਇੱਕੋ ਸਮੇਂ ਸਾਡੇ ਜਿਹਾ ਇਨਸਾਨ ਵੀ ਹੋਵੇ ਅਤੇ ਰੱਬ ਜਿਹਾ ਵੀ। ਜੋ ਰੱਬ ਜਿਹਾ ਨਹੀਂ, ਉਹ ਸਾਨੂੰ ਦੇ ਕੁਝ ਨਹੀਂ ਸਕਦਾ ਅਤੇ ਜੋ ਸਾਡੇ ਜਿਹਾ ਨਹੀਂ, ਉਸ ਤੋਂ ਅਸੀਂ ਲੈ ਕੁਝ ਨਹੀਂ ਸਕਦੇ। ਅਸੀਂ ਸਿਰਫ਼ ਉਸ ਮੁਰਸ਼ਦ ਦੀ ਰਹਿਮਤ ਤੋਂ ਲਾਭ ਉਠਾ ਸਕਦੇ ਹਾਂ ਜੋ ਨਾ ਸਿਰਫ਼ ਆਪਣੀ ਰੂਹ ਖ਼ੁਦਾ ਵਿਚ ਲੀਨ ਕਰ ਚੁੱਕਾ ਹੋਵੇ ਸਗੋਂ ਇਨਸਾਨੀ ਚੋਲ਼ੇ ਵਿਚ ਸਾਡੇ ਸਾਹਮਣੇ ਵੀ ਮੌਜੂਦ ਹੋਵੇ।

---

* ਵਿਸਥਾਰ ਲਈ ਦੇਖੋ: ਪੁਸਤਕ ਦਾ ਪੰ. 51 ਅਤੇ
ਰਿਜ਼ਵੀ: ਏ ਹਿਸਟਰੀ ਆਫ਼ ਸੂਫ਼ੀਇਜ਼ਮ ਇਨ ਇੰਡੀਆ; ਪਾਰਟ I, ਪੰ. 148.

## ਮੁਰਸ਼ਦ : ਜ਼ਿੰਦਾ ਮਿਸਾਲ

'ਰਾਹਤੁਲ-ਕੁਲੂਬ' ਅਨੁਸਾਰ ਬਾਬਾ ਫ਼ਰੀਦ ਨੇ ਆਪਣੇ ਵਕਤ ਦੇ ਕਾਮਲ ਮੁਰਸ਼ਦ ਦੀ ਵਡਿਆਈ ਇਸ ਤਰ੍ਹਾਂ ਬਿਆਨ ਕੀਤੀ ਹੈ:

> ਪੀਰ ਵਿਚ ਏਨੀ ਰੂਹਾਨੀ ਤਾਕਤ ਹੋਣੀ ਚਾਹੀਦੀ ਹੈ ਕਿ ਉਹ ਮੁਰੀਦ ਦੀ ਰੂਹ ਦੇ ਸਭ ਜੰਗਾਲ ਉਤਾਰ ਕੇ ਉਸਦੇ ਦਿਲ ਦੇ ਸ਼ੀਸ਼ੇ ਨੂੰ ਬਿਲਕੁਲ ਸਾਫ਼ ਕਰ ਸਕਦਾ ਹੋਵੇ। ਜੋ ਅਜਿਹੀ ਤਾਕਤ ਦਾ ਮਾਲਕ ਨਹੀਂ, ਉਸਦੇ ਲਈ ਬਿਹਤਰ ਹੈ ਕਿ ਕਿਸੇ ਨੂੰ ਆਪਣਾ ਮੁਰੀਦ ਨਾ ਬਣਾਵੇ। ਜਿਹੜਾ ਖ਼ੁਦ ਭਟਕਿਆ ਹੋਇਆ ਹੈ, ਦੂਸਰਿਆਂ ਨੂੰ ਕਿਵੇਂ ਰਾਹ ਦਿਖਾ ਸਕਦਾ ਹੈ ? ਜੇ ਪੀਰ ਖ਼ੁਦ ਦੁਨੀਆਦਾਰ ਹੋਵੇ ਪਰ ਮੁਰੀਦਾਂ (ਸ਼ਿਸ਼ਾਂ) ਨੂੰ ਦੁਨੀਆ ਦੇ ਤਿਆਗ ਦੀ ਨਸੀਹਤ ਕਰੇ ਤਾਂ ਉਹਦੇ ਉਪਦੇਸ਼ ਦਾ ਅਸਰ ਨਹੀਂ ਹੋਵੇਗਾ। ਜਦ ਤਕ ਕੋਈ ਖ਼ੁਦ ਨਮੂਨੇ ਦਾ ਇਨਸਾਨ ਬਣ ਕੇ ਨਾ ਦਿਖਾਵੇ, ਫੋਕੇ ਪ੍ਰਚਾਰ ਨਾਲ ਕਿਸੇ ਉੱਤੇ ਕੋਈ ਅਸਰ ਨਹੀਂ ਕਰ ਸਕਦਾ।[56]

ਕਾਮਲ-ਮੁਰਸ਼ਦ ਮੁਰੀਦਾਂ ਦੇ ਸਾਹਮਣੇ ਇਨਸਾਨੀਅਤ ਅਤੇ ਰੂਹਾਨੀਅਤ ਦੀ ਜ਼ਿੰਦਾ ਮਿਸਾਲ ਹੁੰਦਾ ਹੈ। ਉਹ ਸਦਾਚਾਰਕ ਗੁਣਾਂ ਦਾ ਪੁੰਜ ਹੁੰਦਾ ਹੈ ਅਤੇ ਉਹਦੀ ਆਤਮਾ ਰੱਬ ਵਿਚ ਅਭੇਦ ਹੋ ਚੁੱਕੀ ਹੁੰਦੀ ਹੈ। ਉਹ ਭਰਾ, ਦੋਸਤ, ਬੇਟੇ, ਪਤੀ, ਪਿਤਾ ਆਦਿ ਦੇ ਰੂਪ ਵਿਚ ਵੀ ਆਪਣੇ ਸ਼ਿਸ਼ਾਂ ਦੇ ਲਈ ਇਕ ਆਦਰਸ਼ ਹੁੰਦਾ ਹੈ ਅਤੇ ਖ਼ੁਦਾ ਦੀ ਇਬਾਦਤ ਦੀ ਵੀ ਜੀਵਤ ਮਿਸਾਲ ਹੁੰਦਾ ਹੈ। ਉਹ ਆਪਣੇ ਸਿੱਖਾਂ-ਸੇਵਕਾਂ ਲਈ ਪ੍ਰੇਰਨਾ ਦਾ ਚਾਨਣ-ਮੁਨਾਰਾ ਹੁੰਦਾ ਹੈ। ਉਸਦੇ ਸ਼ਿਸ਼ ਉਸ ਕੋਲ ਆਪਣੀਆਂ ਸਮੱਸਿਆਵਾਂ ਲਿਜਾ ਸਕਦੇ ਹਨ ਅਤੇ ਉਸ ਕੋਲੋਂ ਆਪਣੀਆਂ ਕਮਜ਼ੋਰੀਆਂ ਉੱਤੇ ਕਾਬੂ ਪਾਉਣ ਦੇ ਉਪਾਉ ਪੁੱਛ ਸਕਦੇ ਹਨ। ਇਸ ਗੱਲ ਦੀ ਕਲਪਨਾ ਕਰ ਸਕਣਾ ਅਸੰਭਵ ਹੈ ਕਿ ਕੋਈ ਸ਼ਿਸ਼ ਪੂਰੇ ਗੁਰੂ ਦੀ ਜ਼ਿੰਦਾ ਅਗਵਾਈ ਅਤੇ ਰਹਿਨੁਮਾਈ ਤੋਂ ਬਿਨਾਂ ਰੂਹਾਨੀਅਤ ਵਿਚ ਤਰੱਕੀ ਕਰ ਸਕਦਾ ਹੈ।

ਸੋਚਣ ਵਾਲੀ ਗੱਲ ਹੈ ਕਿ ਪੂਰਬਲੇ ਸਮੇਂ ਵਿਚ ਹੋਏ ਮੁਰਸ਼ਦ, ਪੀਰ-ਪੈਗੰਬਰ ਅਤੇ ਸੰਤ-ਮਹਾਤਮਾਂ ਅੱਜ ਕਿੱਥੇ ਹਨ ? ਉਹ ਕੁੱਲ-ਮਾਲਕ ਵਿਚ ਸਮਾ ਚੁੱਕੇ ਹਨ। ਅੱਜ ਉਨ੍ਹਾਂ ਉੱਤੇ ਭਰੋਸਾ ਰੱਖਣ ਦੀ ਥਾਂ ਸਿੱਧਾ ਕੁੱਲ-ਮਾਲਕ ਉੱਤੇ ਕਿਉਂ ਨਾ ਭਰੋਸਾ ਕੀਤਾ ਜਾਵੇ, ਕਿਉਂਕਿ ਉਹ ਮਹਾਂਪੁਰਖ ਵੀ ਤਾਂ ਉਸ ਵਿਚ ਹੀ ਸਮਾਏ ਹੋਏ ਹਨ ਅਤੇ ਸਾਡਾ ਅਸਲ ਮਕਸਦ ਵੀ ਉਸ ਵਿਚ ਸਮਾਉਣਾ ਹੈ। ਪਰ ਜੇ ਅੱਜ ਅਸੀਂ ਕੁੱਲ-ਮਾਲਕ ਤੋਂ ਸਿੱਧੀ ਸਹਾਇਤਾ ਪ੍ਰਾਪਤ ਕਰ ਸਕਦੇ ਹਾਂ ਤਾਂ ਪੂਰਬਲੇ ਸਮੇਂ ਵਿਚ ਹੋਏ ਲੋਕ ਕਿਉਂ ਨਹੀਂ ਸਨ ਕਰ ਸਕਦੇ ? ਉਸ ਸਮੇਂ ਉਸ ਪੀਰੋ-ਮੁਰਸ਼ਦ ਦੇ ਆਉਣ

ਦੀ ਕੀ ਲੋੜ ਸੀ, ਜਿਸ ਉੱਤੇ ਅਸੀਂ ਅੱਜ ਭਰੋਸਾ ਕਰ ਰਹੇ ਹਾਂ? ਕਿਸੇ ਇਕ ਸਮੇਂ ਬੱਦਲਾਂ ਰਾਹੀਂ ਬਾਰਸ਼ ਹੋਣ ਦਾ ਅਰਥ ਹੈ ਕਿ ਬਾਰਸ਼ ਸਿਰਫ਼ ਬੱਦਲਾਂ ਰਾਹੀਂ ਹੀ ਹੋ ਸਕਦੀ ਹੈ ਅਤੇ ਕਿਸੇ ਇਕ ਸਮੇਂ ਕਿਸੇ ਰੂਹਾਨੀ ਰਹਿਬਰ ਦੀ ਲੋੜ ਦਾ ਅਰਥ ਹੈ ਕਿ ਇਨਸਾਨ ਸਿਰਫ਼ ਆਪਣੇ ਸਮੇਂ ਦੇ ਰੂਹਾਨੀ ਰਹਿਬਰ ਤੋਂ ਹੀ ਲਾਭ ਉਠਾ ਸਕਦਾ ਹੈ।

ਕਾਮਲ-ਮੁਰਸ਼ਦ ਦੀ ਹਸਤੀ ਉਹਦੇ ਜਿਸਮ ਅਤੇ ਦੂਜੇ ਮਾਦੀ ਹਾਲਾਤ ਤਕ ਮਹਿਦੂਦ ਨਹੀਂ ਹੈ। ਉਸਦੀ ਅਸਲੀਅਤ ਉਸਦੇ ਅੰਦਰ ਜਲਵਾ-ਫ਼ਰਮਾ ਇਲਾਹੀ ਨੂਰ ਹੈ, ਜੋ ਕਿਸੇ ਸਮੇਂ, ਕਿਸੇ ਜਗ੍ਹਾ, ਕਿਸੇ ਵੀ ਇਨਸਾਨੀ ਵਜੂਦ ਵਿਚ ਬੈਠ ਕੇ ਆਪਣਾ ਕਾਰਜ ਕਰ ਸਕਦਾ ਹੈ। ਇਸ ਲਈ ਜਾਂ ਤਾਂ ਸਾਨੂੰ ਮੁਰਸ਼ਦ ਦੀ ਲੋੜ ਨਹੀਂ ਹੈ, ਅਤੇ ਜੇ ਹੈ ਤਾਂ ਕੇਵਲ ਆਪਣੇ ਵਕਤ ਦੇ ਸਾਖਿਆਤ ਮੁਰਸ਼ਦ ਦੀ ਹੈ। ਇਹੋ ਕਾਰਨ ਹੈ ਕਿ ਪੀਰ ਆਪਣਾ ਚੋਲਾ ਤਿਆਗਣ ਤੋਂ ਪਹਿਲੋਂ ਆਪਣਾ ਰੂਹਾਨੀ ਜਾਂਨਸ਼ੀਨ ਮੁਕੱਰਰ ਕਰਦਾ ਸੀ ਅਤੇ ਉਹਨੂੰ ਆਪਣਾ ਸੱਜਾਦਾ (ਆਸਣ), ਅਸਾ (ਸੋਟਾ) ਅਤੇ ਖ਼ਿਰਕਾ (ਚੋਲ਼ਾ) ਨਿਸ਼ਾਨੀ ਵਜੋਂ ਦਿੰਦਾ ਸੀ।[57] ਉਹਦੀ ਜਗ੍ਹਾ ਬੈਠਣ ਵਾਲਾ ਪੀਰ ਸੱਜਾਦਾਨਸ਼ੀਨ (ਗੱਦੀ-ਨਸ਼ੀਨ) ਅਖਵਾਉਂਦਾ ਸੀ।

ਮੌਲਾਨਾ ਰੂਮ ਦਾ ਕਥਨ ਹੈ ਕਿ ਮੁਰਸ਼ਦ ਦੀ ਜ਼ਾਤ ਦੇ ਅੰਦਰ ਹੀ ਖ਼ੁਦਾ ਅਤੇ ਰਸੂਲ ਦੀ ਜ਼ਾਤ ਸ਼ਾਮਲ ਹੈ।* ਮੁਰਸ਼ਦ ਅਤੇ ਖ਼ੁਦਾ ਨੂੰ ਦੋ ਨਾ ਸਮਝੋ, ਦੋ ਨਾ ਦੇਖੋ ਅਤੇ ਦੋ ਨਾ ਕਹੋ; ਮੁਰਸ਼ਦ ਨੂੰ ਰੱਬ ਵਿਚ ਲੀਨ ਹੋਇਆ ਦੇਖੋ। ਜੇ ਮੁਰਸ਼ਦ ਨੂੰ ਖ਼ੁਦਾ ਤੋਂ ਵੱਖ ਦੇਖੋਗੇ ਤਾਂ ਤੁਹਾਡੀ ਰੂਹਾਨੀਅਤ ਦੀ ਕਿਤਾਬ ਦੀ ਭੂਮਿਕਾ ਅਤੇ ਮੂਲ ਲੇਖ ਦੋਵੇਂ ਗੁਆਚ ਜਾਣਗੇ।† ਆਪ ਦਾ ਭਾਵ ਹੈ ਕਿ ਜੋ ਮੁਰਸ਼ਦ ਦੀ ਜ਼ਾਤ ਤੋਂ ਮੁਨਕਰ ਹੈ ਦਰਅਸਲ ਰਸੂਲ ਅਤੇ ਰੱਬ ਦੀ ਜ਼ਾਤ ਤੋਂ ਮੁਨਕਰ ਹੈ ਕਿਉਂਕਿ ਰਸੂਲ ਅਤੇ ਰੱਬ ਦੋਹਾਂ ਨਾਲ ਮਿਲਾਪ ਦਾ ਸਾਧਨ ਮੁਰਸ਼ਦ ਹੈ।

### 'ਜੋ ਗੁਰੁ ਦਸੈ ਵਾਟ'

ਉੱਪਰ ਬਾਬਾ ਫ਼ਰੀਦ 'ਜੋ ਗੁਰ ਦਸੈ ਵਾਟ ਮੁਰੀਦਾ ਜੋਲੀਐ' ਦਾ ਸੰਕੇਤ ਦੇ ਆਏ ਹਨ। ਇਸ ਉਪਦੇਸ਼ ਦੇ ਦੋ ਅੰਗ ਹਨ। ਪਹਿਲਾ ਅੰਗ ਇਹ ਹੈ ਕਿ ਮੁਰਸ਼ਦ

---

* ਚੂੰਕਿਹ ਕਰਦੀ ਜ਼ਾਤੇ-ਮੁਰਸ਼ਿਦ ਰਾ ਕਬੂਲ।
ਹਮ ਖ਼ੁਦਾ ਦਰ ਜ਼ਾਤਸ਼ ਆਮਦ ਹਮ ਰਸੂਲ।[58]

† ਦੋ ਮਦਾਂ ਓ ਦੋ ਮੁਬੀਨ ਓ ਦੋ ਮਖ਼ਾਂ।
ਬੰਦਾ ਰਾ ਦਰ ਖ਼੍ਵਾਜਾ-ਏ-ਖ਼ੁਦ ਮਹਵਦਾਂ।
ਗਰ ਜੁਦਾ ਬੀਨੀ ਜ਼ਿ ਹੱਕ ਈਂ ਖ਼੍ਵਾਜਾ ਰਾ।
ਗੁੰਮ ਕੁਨੀ ਹਮ ਮਤਨ ਓ ਹਮ ਦੀਬਾਜਾ ਰਾ।[59]

ਮੁਰੀਦ ਨੂੰ ਰਸਤਾ ਦੱਸਦਾ ਹੈ। ਮੁਰੀਦ ਮਨ-ਮਰਜ਼ੀ ਦਾ ਰਾਹ ਛੱਡ ਦਿੰਦਾ ਹੈ ਅਤੇ ਮੁਰਸ਼ਦ ਦਾ ਦੱਸਿਆ ਰਾਹ ਅਪਣਾ ਲੈਂਦਾ ਹੈ। ਮੌਲਾਨਾ ਰੂਮ ਕਹਿੰਦੇ ਹਨ ਕਿ ਤੂੰ ਐਸੇ ਮੁਰਸ਼ਦ ਦੀ ਅਗਵਾਈ ਵਿਚ ਰੂਹਾਨੀ ਸਫ਼ਰ ਕਰ ਜੋ ਮੰਜ਼ਲ ਦਾ ਵਾਕਫ਼ਕਾਰ ਹੈ ਅਤੇ ਸਫ਼ਰ ਤੈ ਕਰ ਕੇ ਮੰਜ਼ਲ ਉੱਤੇ ਪਹੁੰਚ ਚੁਕਾ ਹੈ। ਆਪ ਖ਼ਬਰਦਾਰ ਕਰਦੇ ਹਨ ਕਿ ਜੇ ਬਿਨਾਂ ਵਾਕਫ਼ਕਾਰ ਦੇ ਅੰਦਰਲੇ ਰਾਹ ਉੱਤੇ ਚੱਲੇਂਗਾ ਤਾਂ ਸ਼ੈਤਾਨੀ ਤਾਕਤਾਂ ਤੈਨੂੰ ਗੁਮਰਾਹ ਕਰ ਕੇ ਡੂੰਘੇ ਖੂਹ ਵਿਚ ਸੁੱਟ ਦੇਣਗੀਆਂ।*

ਉਪਦੇਸ਼ ਦਾ ਦੂਜਾ ਭਾਗ ਹੈ– 'ਜੋਲੀਐ' ਭਾਵ ਮੁਰਸ਼ਦ ਤੋਂ ਰੂਹਾਨੀ ਅਭਿਆਸ ਦੀ ਜੁਗਤੀ ਸਿੱਖ ਲੈਣਾ ਕਾਫ਼ੀ ਨਹੀਂ, ਮੁਰਸ਼ਦ ਦੀ ਸਮਝਾਈ ਵਿਧੀ ਅਨੁਸਾਰ ਰੂਹਾਨੀ ਅਭਿਆਸ ਕਰ ਕੇ ਸਫ਼ਰ ਤੈ ਕਰਨਾ ਵੀ ਜ਼ਰੂਰੀ ਹੈ। ਗੁਰੂ ਅਰਜਨ ਸਾਹਿਬ ਇਹ ਦੋਵੇਂ ਨੁਕਤੇ ਇਸ ਤਰ੍ਹਾਂ ਸਮਝਾਉਂਦੇ ਹਨ, 'ਭੂਲੇ ਕਉ ਗੁਰਿ ਮਾਰਗਿ ਪਾਇਆ॥ ਅਵਰ ਤਿਆਗਿ ਹਰਿ ਭਗਤੀ ਲਾਇਆ॥ ਜਨਮ ਮਰਨ ਕੀ ਤ੍ਰਾਸ ਮਿਟਾਈ॥ ਗੁਰ ਪੂਰੇ ਕੀ ਬੇਅੰਤ ਵਡਾਈ॥'[61] ਭਾਵ ਮੁਰਸ਼ਦ ਭਗਤੀ ਦੇ ਗ਼ਲਤ ਰਸਤਿਆਂ ਉੱਤੇ ਭਟਕ ਰਹੇ ਮੁਰੀਦ ਨੂੰ ਭਗਤੀ ਦਾ ਠੀਕ ਰਸਤਾ ਦਿਖਾਉਂਦਾ ਹੈ ਅਤੇ ਉਸ ਰਸਤੇ ਉੱਤੇ ਸਫ਼ਰ ਕਰਨ ਵਿਚ ਸਹਾਇਤਾ ਦਿੰਦਾ ਹੈ ਜਿਸ ਨਾਲ ਮੁਰੀਦ ਪਰਮਾਤਮਾ ਨਾਲ ਮਿਲਾਪ ਦੀ ਮੰਜ਼ਲ ਉੱਤੇ ਪਹੁੰਚ ਜਾਂਦਾ ਹੈ ਅਤੇ ਆਵਾਗਵਣ ਦੇ ਦੁੱਖਾਂ ਤੋਂ ਸਦਾ ਲਈ ਮੁਕਤ ਹੋ ਜਾਂਦਾ ਹੈ। ਇਹ ਦੋਵੇਂ ਕੰਮ ਸਿਰਫ਼ ਅਪਣੇ ਵਕਤ ਦੇ ਜ਼ਿੰਦਾ ਮੁਰਸ਼ਦ ਦੀ ਅਮਲੀ ਅਗਵਾਈ ਵਿਚ ਹੀ ਹੋ ਸਕਦੇ ਹਨ।

ਸਪੱਸ਼ਟ ਹੈ ਕਿ ਗੁਰੂ ਦਾ ਹੋਣਾ ਵੀ ਜ਼ਰੂਰੀ ਹੈ ਅਤੇ ਸ਼ਿਸ਼ ਦਾ ਗੁਰੂ ਦੇ ਉਪਦੇਸ਼ ਅਨੁਸਾਰ ਰੂਹਾਨੀ ਮਾਰਗ ਉੱਤੇ ਚੱਲਣਾ ਵੀ ਜ਼ਰੂਰੀ ਹੈ। ਹਰ ਪ੍ਰਕਾਰ ਦੀ ਵਿਦਿਆ ਸਿਰਫ਼ ਜ਼ਿੰਦਾ ਉਸਤਾਦ ਦੀ ਸਹਾਇਤਾ ਨਾਲ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਪੀ. ਐਚ. ਡੀ. ਦੀ ਡਿਗਰੀ ਵਕਤ ਦੇ ਵਿਦਵਾਨ ਦੀ ਨਿਗਰਾਨੀ ਹੇਠ ਨਿੱਜੀ ਜਤਨ ਦੁਆਰਾ ਪ੍ਰਾਪਤ ਕਰਨੀ ਪੈਂਦੀ ਹੈ। ਸ਼ਿਸ਼ ਨੂੰ ਜੋ ਕੁਝ ਮਿਲਦਾ ਹੈ, ਮੁਰਸ਼ਦ ਦੀ ਰਹਿਨੁਮਾਈ ਦੁਆਰਾ ਮਿਲਦਾ ਹੈ ਪਰ ਉਸਨੂੰ ਜੋ ਕੁਝ ਮਿਲਦਾ ਹੈ, ਮੁਰਸ਼ਦ ਦੀ ਤਾਲੀਮ ਉੱਤੇ ਅਮਲ ਕਰ ਕੇ ਮਿਲਦਾ ਹੈ। ਜੇ ਕੋਈ ਵਿਅਕਤੀ ਸਿਰਫ਼ ਆਪਣੇ ਸਮੇਂ ਦੇ ਜਾਂ ਪੂਰਬਲੇ ਸਮੇਂ ਦੇ ਕਿਸੇ ਮੁਰਸ਼ਦ ਵਿਚ ਭਰੋਸਾ ਰੱਖਣ ਨਾਲ ਹੀ ਮੰਜ਼ਲ

---

* ਪੀਰ ਰਾ ਬਗੁਜ਼ੀਂ ਕਿਹ ਬੇਪੀਰ ਈਂ ਸਫ਼ਰ,
ਹਸਤ ਬਸ ਪੁਰ ਆਫ਼ਤੋ-ਖ਼ੌਫ਼ੋ-ਖ਼ਤਰ।
ਹਰ ਕਿਹ ਊ ਬੇ-ਮੁਰਸ਼ਿਦੇ ਦਰ ਰਾਹ ਸ਼ੁਦ,
ਊ ਜ਼ਿ ਗ਼ੂਲਾਂ ਗੁਮਰਹ-ਓ ਦਰ ਚਾਹ ਸ਼ੁਦ।[60]

ਉੱਤੇ ਪਹੁੰਚ ਸਕਦਾ ਹੋਵੇ ਤਾਂ ਸੰਸਾਰ ਦੇ ਸਾਰੇ ਰੂਹਾਨੀ ਸਾਹਿਤ ਵਿੱਚੋਂ ਮੁਰਸ਼ਦ ਦੀ ਰਹਿਮਤ ਅਤੇ ਮੁਰੀਦ ਦੀ ਕੋਸ਼ਿਸ਼ ਜਾਂ ਕਰਨੀ ਦੇ ਸਿਧਾਂਤ ਖ਼ਾਰਜ ਕਰਨੇ ਪੈਣਗੇ।

**'ਬੇੜੇ ਨੋ ਕਪਰੁ ਕਿਆ ਕਰੇ'**

ਬਾਬਾ ਫ਼ਰੀਦ ਨੇ ਇਕ ਹੋਰ ਸੰਕੇਤ 'ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ ॥'[62] ਵਰਤਿਆ ਹੈ। ਮਲਾਹ ਜਾਂ ਜਹਾਜ਼ ਦਾ ਕਪਤਾਨ ਨਿੱਜੀ ਤੌਰ ਤੇ ਆਪਣੀ ਯੋਗ ਅਗਵਾਈ, ਸੂਝ-ਬੂਝ ਅਤੇ ਸਹਾਇਤਾ ਨਾਲ ਕਿਸ਼ਤੀ ਜਾਂ ਜਹਾਜ਼ ਨੂੰ ਕੰਢੇ ਲਾਉਂਦਾ ਹੈ। ਅੱਜ ਸਮੁੰਦਰ ਦੇ ਭੰਵਰਾਂ ਵਿਚ ਫਸੇ ਬੇੜੇ ਨੂੰ ਅੱਜ ਦੇ ਮਲਾਹ ਦੀ ਅਗਵਾਈ ਅਤੇ ਸਹਾਇਤਾ ਦੀ ਲੋੜ ਹੈ, ਪੂਰਬਲੇ ਸਮੇਂ ਵਿਚ ਹੋਇਆ ਕੋਈ ਕਪਤਾਨ ਅੱਜ ਬੇੜੇ ਨੂੰ ਪਾਰ ਨਹੀਂ ਕਰ ਸਕਦਾ। ਅੱਜ ਦੇ ਅੰਧਕਾਰ ਨੂੰ ਅੱਜ ਦਾ ਸੂਰਜ ਹੀ ਪ੍ਰਕਾਸ਼ ਵਿਚ ਬਦਲ ਸਕਦਾ ਹੈ, ਸੈਂਕੜੇ ਸਾਲ ਪਹਿਲੋਂ ਚਮਕਿਆ ਸੂਰਜ ਨਹੀਂ।

ਸਿਰਦਾਰ ਇਕਬਾਲ ਅਲੀ ਅਨੁਸਾਰ ਸੂਫ਼ੀ ਦਰਵੇਸ਼ਾਂ ਦਾ ਭਰੋਸਾ ਹੈ ਕਿ ਜਿਸ ਕਾਦਰ ਨੇ ਸੰਸਾਰ ਦੇ ਸਭ ਸਮਿਆਂ ਦੇ ਲੋਕਾਂ ਨੂੰ ਬਿਨਾਂ ਕਿਸੇ ਵਿਤਕਰੇ ਦੇ ਹਵਾ, ਪਾਣੀ, ਧਰਤੀ, ਪ੍ਰਕਾਸ਼ ਜਿਹੀਆਂ ਬਰਕਤਾਂ ਵੰਡੀਆਂ ਹਨ, ਉਹ ਉਨ੍ਹਾਂ ਦੇ ਰੂਹਾਨੀ ਵਿਕਾਸ ਲਈ ਵੀ ਆਪਣੀ ਦਇਆ-ਮਿਹਰ ਸਮਾਨ ਰੂਪ ਵਿਚ ਵੰਡਦਾ ਹੈ। ਜਿਸ ਤਰ੍ਹਾਂ ਸੰਸਾਰ ਦੇ ਦੂਸਰੇ ਮਸਲਿਆਂ ਦੇ ਹੱਲ ਲਈ ਸਮੇਂ-ਸਮੇਂ ਮਹਾਂਪੁਰਖ ਜਨਮ ਲੈਂਦੇ ਰਹਿੰਦੇ ਹਨ, ਉਸੇ ਤਰ੍ਹਾਂ ਲੋਕਾਂ ਦੀਆਂ ਰੂਹਾਨੀ ਲੋੜਾਂ ਦੀ ਪੂਰਤੀ ਲਈ ਸਮੇਂ-ਸਮੇਂ ਪੀਰ, ਪੈਗ਼ੰਬਰ ਸੰਸਾਰ ਵਿਚ ਆਉਂਦੇ ਰਹਿੰਦੇ ਹਨ।[63]

ਸਿਰਦਾਰ ਇਕਬਾਲ ਅਲੀ ਅਨੁਸਾਰ ਸੂਫ਼ੀ ਦਰਵੇਸ਼ਾਂ ਨੇ ਆਪਣੇ ਵਿਚਾਰਾਂ ਦੀ ਪ੍ਰੋੜ੍ਹਤਾ ਲਈ ਕੁਰਾਨ ਸ਼ਰੀਫ਼ ਦੀਆਂ ਉਨ੍ਹਾਂ ਆਇਤਾਂ ਦੇ ਹਵਾਲੇ ਦਿੱਤੇ ਹਨ, ਜਿਨ੍ਹਾਂ ਵਿਚ ਕਿਹਾ ਗਿਆ ਹੈ ਕਿ ਖ਼ੁਦਾ ਨੇ ਸਭ ਕੌਮਾਂ ਦੇ ਰੂਹਾਨੀ ਕਲਿਆਣ ਲਈ ਆਪਣੇ ਪੈਗ਼ੰਬਰ ਭੇਜੇ ਹਨ। ਕੁਰਾਨ ਸ਼ਰੀਫ਼ ਵਿਚ ਹਦਾਇਤ ਦਿੱਤੀ ਗਈ ਹੈ ਕਿ ਉਸ ਖ਼ਾਲਕ ਦੁਆਰਾ ਵੱਖ-ਵੱਖ ਕੌਮਾਂ ਅਤੇ ਵਕਤਾਂ ਲਈ ਭੇਜੇ ਗਏ ਪੈਗ਼ੰਬਰਾਂ ਵਿਚ ਕਿਸੇ ਤਰ੍ਹਾਂ ਦਾ ਵਿਤਕਰਾ ਨਾ ਕਰੋ ਅਤੇ ਆਪਣੀ ਮੱਤ ਛੱਡ ਕੇ ਇਲਾਹੀ ਹੁਕਮ ਮੁਤਾਬਿਕ ਉਹਦੀ ਖੋਜ ਕਰੋ। ਅਲੀ ਬਿਨ-ਅਲ ਹੁਸੈਨ ਅਲ ਹਕੀਮ ਅਲਤਿਰਮੀਜ਼ ਕਹਿੰਦੇ ਹਨ ਕਿ ਕੋਈ ਕਾਰਨ ਨਹੀਂ ਹੈ ਕਿ ਖ਼ਲੀਫ਼ਾ ਅਬੂਬੱਕਰ ਅਤੇ ਅਲੀ ਤੋਂ ਬਾਅਦ ਆਉਣ ਵਾਲੇ ਵਲੀ (ਸੰਤ) ਉਨ੍ਹਾਂ ਵਰਗੇ ਜਾਂ ਉਨ੍ਹਾਂ ਤੋਂ ਉੱਚੇ ਨਾ ਹੋ ਸਕਣ। ਰੱਬੀ ਰਹਿਮਤ ਨੂੰ ਅਜੋਕੇ ਸਮੇਂ ਦੇ ਲੋਕਾਂ ਉੱਤੇ ਬਰਸਣ ਤੋਂ ਕੌਣ ਰੋਕ ਸਕਦਾ ਹੈ? ਲੋਕ ਇਹ ਕਿਉਂ ਸਮਝਦੇ ਹਨ ਕਿ ਅੱਜ ਕੋਈ ਸਿਦੀਕ, ਮੁਕੱਰਬ, ਮੁਜਤਬਾ ਅਤੇ ਮੁਸਤਫ਼ਾ ਸੰਸਾਰ ਵਿਚ ਨਹੀਂ ਹੈ।[64]

**ਇਸ਼ਕੇ-ਮਜਾਜ਼ੀ**

'ਰਾਹਤੁਲ-ਕੁਲੂਬ' ਅਨੁਸਾਰ ਬਾਬਾ ਫ਼ਰੀਦ ਨੇ ਮੁਰਸ਼ਦ ਦੇ ਦੇਹਿ-ਸਰੂਪ ਦੀ ਵਡਿਆਈ ਇਸ ਤਰ੍ਹਾਂ ਕੀਤੀ ਹੈ, "ਜਦ ਤਕ ਕੋਈ ਕਿਸੇ ਨੂੰ ਦੇਖਦਾ ਨਹੀਂ, ਉਹਦੇ ਨਾਲ ਇਸ਼ਕ ਨਹੀਂ ਪੈਦਾ ਹੁੰਦਾ। ਇਸੇ ਤਰ੍ਹਾਂ ਜਦ ਤਕ ਔਲੀਆ-ਅੱਲਾ ਨਾਲ ਇਸ਼ਕ ਪੈਦਾ ਨਹੀਂ ਹੁੰਦਾ, ਰੱਬ ਦੀ ਇਬਾਦਤ ਵਿਚ ਵੀ ਕਦੇ ਸੱਚਾ ਇਸ਼ਕ ਪੈਦਾ ਨਹੀਂ ਹੋ ਸਕਦਾ।"[65] ਆਪ ਕਹਿੰਦੇ ਹਨ, "ਪੀਰਾਂ ਦੀ ਦੋਸਤੀ ਰਸੂਲੇ-ਖ਼ੁਦਾ ਦੀ ਦੋਸਤੀ ਹੈ। ਉਲਮਾ (ਵਿਦਵਾਨ) ਨਬੀਆਂ ਜਾਂ ਪੈਗ਼ੰਬਰਾਂ ਦੇ ਵਾਰਸ ਹਨ ਅਤੇ ਸ਼ੇਖ਼ (ਪੀਰ) ਖ਼ੁਦਾ ਦੇ ਖ਼ਾਸ ਬੰਦੇ ਹਨ। ਹਜ਼ਰਤ ਮੁਹੰਮਦ ਸਾਹਿਬ ਨੇ ਆਪਣੀ ਉੱਮਤ ਯਾਨੀ ਪੈਰੋਕਾਰਾਂ ਵਿੱਚੋਂ ਸਿਰਫ਼ ਇਨ੍ਹਾਂ ਦੋਹਾਂ ਉੱਤੇ ਫ਼ਖ਼ਰ ਕੀਤਾ ਹੈ। ਇਹ ਦੋਵੇਂ ਦੀਨ (ਧਰਮ) ਦੇ ਥੰਮ ਹਨ।"[66] ਜਿਹੜਾ ਸਾਧਕ ਸੱਤ ਦਿਨ ਵਲੀਆਂ-ਪੀਰਾਂ ਦੀ ਸੇਵਾ ਕਰਦਾ ਹੈ, ਰੱਬ ਉਹਦੇ ਖਾਤੇ ਵਿਚ ਸੱਤ ਸੌ ਸਾਲ ਦੀ ਭਗਤੀ ਦਾ ਫਲ ਲਿਖ ਦਿੰਦਾ ਹੈ ਅਤੇ ਉਹਨੂੰ ਕਦਮ-ਕਦਮ ਉੱਤੇ ਹੱਜ ਦਾ ਫਲ ਮਿਲਦਾ ਹੈ।[67] ਜਦ ਤਕ ਕੋਈ ਪੀਰਾਂ-ਫ਼ਕੀਰਾਂ ਦੀ ਸੇਵਾ ਨਹੀਂ ਕਰਦਾ, ਕਦੇ ਕੁੱਲ-ਮਾਲਕ ਦੀ ਦਰਗਾਹ ਵਿਚ ਨਹੀਂ ਪਹੁੰਚ ਸਕਦਾ।[68]

ਬਾਬਾ ਫ਼ਰੀਦ ਦਾ ਕਥਨ ਹੈ ਕਿ ਬੈਅਤ ਦਾ ਅਰਥ ਮੁਰਸ਼ਦ ਦਾ ਇਸ਼ਕ ਅਤੇ ਭਰੋਸਾ, ਪ੍ਰੀਤ ਅਤੇ ਪ੍ਰਤੀਤ ਹੈ। ਜਿਸ ਦੇ ਦਿਲ ਵਿਚ ਮੁਰਸ਼ਦ ਲਈ ਪੂਰਾ ਪ੍ਰੇਮ-ਭਰੋਸਾ ਨਹੀਂ, ਉਹ ਸੱਚਾ ਮੁਰੀਦ ਨਹੀਂ।[69] ਮੁਰੀਦ ਨੂੰ ਚਾਹੀਦਾ ਹੈ ਕਿ ਪੀਰ ਦੇ ਹੁਕਮ ਨੂੰ ਰਸੂਲ ਅਤੇ ਖ਼ੁਦਾ ਦਾ ਹੁਕਮ ਸਮਝੇ।[70] ਆਪ ਨੇ ਮਿਸਾਲ ਦਿੱਤੀ ਕਿ ਇਕ ਵਾਰ ਹਜ਼ਰਤ ਮੁਹੰਮਦ ਸਾਹਿਬ ਨੇ ਇਕ ਸ਼ਰਧਾਲੂ ਨੂੰ ਆਵਾਜ਼ ਦਿੱਤੀ। ਉਹ ਉਸ ਸਮੇਂ ਨਮਾਜ਼ ਪੜ੍ਹ ਰਿਹਾ ਸੀ। ਉਸਨੇ ਜਵਾਬ ਨਾ ਦਿੱਤਾ। ਜਦ ਨਮਾਜ਼ ਪੜ੍ਹ ਕੇ ਆਪ ਦੇ ਸਾਹਮਣੇ ਹਾਜ਼ਰ ਹੋਇਆ ਤਾਂ ਆਪ ਨੇ ਫ਼ਰਮਾਇਆ ਕਿ ਜਦੋਂ ਰਸੂਲੇ-ਖ਼ੁਦਾ ਆਵਾਜ਼ ਦੇਣ ਤਾਂ ਨਮਾਜ਼ ਛੱਡ ਕੇ ਉਸੇ ਵੇਲੇ ਜਵਾਬ ਦਿਉ ਕਿਉਂਕਿ ਇਸ ਤਰ੍ਹਾਂ ਕਰਨਾ ਨਮਾਜ਼ ਤੋਂ ਬਹੁਤ ਉੱਚਾ ਦਰਜਾ ਰੱਖਦਾ ਹੈ। ਬਾਬਾ ਫ਼ਰੀਦ ਨੇ ਹਜ਼ਰਤ ਬਖ਼ਤਿਆਰ ਕਾਕੀ ਦੇ ਹਵਾਲੇ ਨਾਲ ਫ਼ਰਮਾਇਆ ਕਿ ਜਦ ਪੀਰ ਆਵਾਜ਼ ਦੇਵੇ ਤਾਂ ਮੁਰੀਦ ਨੂੰ ਨਮਾਜ਼ ਛੱਡ ਕੇ ਵੀ ਜਵਾਬ ਦੇਣਾ ਚਾਹੀਦਾ ਹੈ ਕਿਉਂਕਿ ਇਸ ਦਾ ਫਲ ਕਈ ਸਾਲ ਦੀ ਬੰਦਗੀ ਦੇ ਬਰਾਬਰ ਹੈ। ਮੁਫ਼ਤ ਵਿਚ ਮਿਲਣ ਵਾਲਾ ਇਹ ਫਲ ਕਦੇ ਹੱਥੋਂ ਨਹੀਂ ਗੁਆਉਣਾ ਚਾਹੀਦਾ।[71]

ਸੂਫ਼ੀ ਸੰਤਾਂ ਨੇ ਮੁਰਸ਼ਦ ਨੂੰ ਗੁਰੂ, ਜੋਗੀ, ਰਾਂਝਾ, ਆਰਿਫ਼ (ਗਿਆਨੀ), ਮਲਾਹ, ਤਬੀਬ, ਵੈਦ, ਵਿਚੋਲਾ, ਵਕੀਲ, ਧੋਬੀ, ਲੁਹਾਰ ਆਦਿ ਕਹਿ ਕੇ, ਉਹਦੀਆਂ ਅਨੇਕ

ਸਿਫਤਾਂ ਦਾ ਸੰਕੇਤ ਦਿੱਤਾ ਹੈ। ਇਹ ਸਭ ਸਿਫ਼ਤਾਂ ਵਕਤ ਦੇ ਪੀਰ ਵੱਲ ਇਸ਼ਾਰਾ ਕਰਦੀਆਂ ਹਨ। ਸਾਈਂ ਬੁੱਲ੍ਹੇਸ਼ਾਹ ਕਹਿੰਦੇ ਹਨ:

ਜਿਚਰ ਨਾ ਇਸ਼ਕ ਮਜਾਜ਼ੀ ਲਾਗੇ, ਸੂਈ ਸੀਵੇ ਨਾ ਬਿਨ ਧਾਗੇ।
ਇਸ਼ਕ ਮਜਾਜ਼ੀ ਦਾਤਾ ਹੈ, ਜਿਸ ਪਿਛੇ ਮਸਤ ਹੋ ਜਾਤਾ ਹੈ।
ਇਸ਼ਕ ਜਿਨ੍ਹਾਂ ਦੀ ਹੱਡੀ ਪੈਂਦਾ, ਸੋਈ ਨਰ ਜੀਵਤ ਮਰ ਜਾਤਾ।
ਇਸ਼ਕ ਪਿਤਾ ਤੇ ਮਾਤਾ ਹੈ, ਜਿਸ ਪਿੱਛੇ ਮਸਤ ਹੋ ਜਾਤਾ ਹੈ।[*]

ਆਪ ਇਸ਼ਕੇ-ਮਜਾਜ਼ੀ ਨੂੰ ਇਸ਼ਕੇ-ਹਕੀਕੀ ਨਾਲ ਜੋੜਨ ਵਾਲਾ ਪੁਲ ਕਹਿੰਦੇ ਹਨ। ਇਸ਼ਕੇ-ਮਜਾਜ਼ੀ ਦਾ ਅਰਥ ਮੁਰਸ਼ਦ ਦੇ ਰੂਪ ਵਿਚ ਮਜਾਜ਼ ਜਾਂ ਦੇਹਿ ਦਾ ਚੋਲ਼ਾ ਪਾ ਕੇ ਆਈ ਹਕੀਕਤ ਦਾ ਇਸ਼ਕ ਹੈ। ਆਪ ਬਹੁਤ ਖ਼ੂਬਸੂਰਤ ਅੰਦਾਜ਼ ਵਿਚ ਕਹਿੰਦੇ ਹਨ ਕਿ ਜਦ ਤਕ ਰੂਪ ਦਾ ਪ੍ਰੇਮ ਨਾ ਹੋਵੇ, ਅਰੂਪ ਦਾ ਪ੍ਰੇਮ ਕਿਵੇਂ ਜਾਗੇ? ਸਾਕਾਰ ਦੇ ਪ੍ਰੇਮ ਦਾ ਧਾਗਾ ਨਾ ਹੋਵੇ ਤਾਂ ਸੂਈ ਨਿਰਾਕਾਰ ਦੇ ਪ੍ਰੇਮ ਦਾ ਜਾਮਾ ਕਿਵੇਂ ਸੀਵੇਂ? ਜਦ ਤਕ ਮਜਾਜ਼ (ਦੇਹਿ ਸਰੂਪ ਸਤਿਗੁਰੂ) ਦਾਤਾ ਬਣ ਕੇ ਨਾ ਆਵੇ, ਇਲਾਹੀ ਪ੍ਰੇਮ ਦੀ ਦਾਤ ਕਿਸ ਤਰ੍ਹਾਂ ਮਿਲੇ? ਕਾਮਲ ਮੁਰਸ਼ਦ ਦੀ ਜ਼ਾਤ ਦਾ ਇਸ਼ਕ ਹੀ ਇਲਾਹੀ ਇਸ਼ਕ ਦਾ ਅਸਲ ਜਨਮਦਾਤਾ ਹੈ।

ਸੂਫ਼ੀ ਦਰਵੇਸ਼ ਅੱਤਾਰ ਦਾ ਕਥਨ ਹੈ ਕਿ ਜਿਸ ਹਿਰਦੇ ਵਿਚ ਕਾਮਲ ਮੁਰਸ਼ਦ ਦੀ ਦੇਹਿ ਦਾ ਪਿਆਰ ਜਾਗ ਪਵੇ ਤਾਂ ਬਹੁਤ ਵੱਡੇ ਭਾਗਾਂ ਵਾਲੀ ਗੱਲ ਹੈ ਕਿਉਂਕਿ ਇਸ਼ਕੇ-ਹਕੀਕੀ ਤਕ ਪਹੁੰਚਣ ਦਾ ਵਸੀਲਾ ਇਸ਼ਕੇ-ਮਜਾਜ਼ੀ ਹੀ ਹੈ।[†]

## 'ਕਰਿ ਕਿਰਪਾ ਪ੍ਰਭਿ'

ਮੁਰਸ਼ਦ ਦੀ ਲੋੜ ਬਾਰੇ ਉਪਰੋਕਤ ਭਾਵਾਂ ਨੂੰ ਬਾਬਾ ਫ਼ਰੀਦ ਦੀ ਬਾਣੀ ਦੇ ਇਸ ਪ੍ਰਸੰਗ ਨਾਲ ਜੋੜਨਾ ਜ਼ਰੂਰੀ ਹੈ ਜਿਸ ਵਿਚ ਆਪ ਕਹਿੰਦੇ ਹਨ, 'ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥ ਜਾ ਫਿਰਿ ਦੇਖਾ ਤ ਮੇਰਾ ਅਲਹੁ ਬੇਲੀ॥'[74] ਰੱਬ ਰਹਿਮਤ ਕਰਕੇ ਮੁਰਸ਼ਦ ਨਾਲ ਮਿਲਾਉਂਦਾ ਹੈ ਅਤੇ ਮੁਰਸ਼ਦ ਰਹਿਮਤ ਕਰਕੇ ਰੱਬ ਨਾਲ ਮਿਲਾਉਂਦਾ ਹੈ। ਬਾਬਾ ਫ਼ਰੀਦ ਕਹਿੰਦੇ ਹਨ, 'ਤੇਰੀ ਪਨਹ ਖੁਦਾਇ ਤੂ ਬਖਸੰਦਗੀ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ॥'[75] ਭਾਵ ਸੱਚਾ ਮੁਰਸ਼ਦ ਵੀ ਰੱਬ ਦੀ ਰਹਿਮਤ ਨਾਲ ਮਿਲਦਾ ਹੈ

---

* ਅਨਵਰ ਅਲੀ ਰੋਹਤਕੀ ਨੇ ਆਪਣੀ ਪੁਸਤਕ 'ਕਾਨੂੰਨੇ-ਇਸ਼ਕ' ਵਿਚ ਇਸ਼ਕੇ-ਮਜਾਜ਼ੀ ਅਤੇ ਇਸ਼ਕੇ-ਹਕੀਕੀ ਦੀ ਵਿਸਤਾਰਪੂਰਵਕ ਵਿਆਖਿਆ ਕੀਤੀ ਹੈ।[72]

† ਗ਼ਨੀਮਤ ਦਾਂ ਅਗਰ ਇਸ਼ਕੇ-ਮਜਾਜ਼ੀਸਤ।
ਕਿਹ ਅਜ਼ ਬਹਿਰੇ-ਹਕੀਕਤ ਕਾਰਸਾਜ਼ੀਸਤ।[73]

ਅਤੇ ਰੱਬ ਨਾਲ ਮਿਲਾਉਣ ਵਾਲੀ ਸੱਚੀ ਭਗਤੀ ਦੀ ਦਾਤ ਵੀ ਰੱਬੀ ਰਹਿਮਤ ਨਾਲ ਹਾਸਲ ਹੁੰਦੀ ਹੈ। ਜੋ ਕੁਝ ਹੁੰਦਾ ਹੈ ਰੱਬੀ ਰਹਿਮਤ ਨਾਲ ਹੁੰਦਾ ਹੈ ਅਤੇ ਇਹ ਰਹਿਮਤ ਵਕਤ ਦੇ ਕਾਮਲ ਦਰਵੇਸ਼ ਦੇ ਰੂਪ ਵਿਚ ਪ੍ਰਗਟ ਹੁੰਦੀ ਹੈ।

ਬਾਬਾ ਫ਼ਰੀਦ ਸਮੇਤ ਸੰਸਾਰ ਦੇ ਹਰ ਕਾਮਲ ਦਰਵੇਸ਼ ਨੇ ਸੱਚੇ ਮੁਰਸ਼ਦ ਅਤੇ ਸੱਚੀ ਭਗਤੀ ਦੋਹਾਂ ਦੀ ਪ੍ਰਾਪਤੀ ਨੂੰ ਰੱਬ ਦੀ ਰਹਿਮਤ ਉੱਤੇ ਅਧਾਰਤ ਕੀਤਾ ਹੈ। ਜੇ ਹਰ ਕੋਈ ਪੁਰਾਣੇ ਸਮੇਂ ਵਿਚ ਹੋਏ ਮਨ-ਮਰਜ਼ੀ ਦੇ ਸੰਤ-ਮਹਾਤਮਾਂ, ਗੁਰੂ-ਪੀਰ ਆਦਿ ਵਿਚ ਯਕੀਨ ਲਿਆ ਕੇ ਮਨ-ਮਰਜ਼ੀ ਦੀ ਭਗਤੀ ਦੁਆਰਾ ਰੱਬ ਨਾਲ ਵਸਾਲ ਕਰ ਸਕਦਾ ਹੈ ਤਾਂ ਰੱਬੀ ਰਹਿਮਤ ਦੀ ਕੀ ਲੋੜ ਹੈ? ਕਿਸ ਜੀਵ ਨੇ, ਕਿਸ ਸਮੇਂ, ਕਿਸ ਕਾਮਲ-ਮੁਰਸ਼ਦ ਦੀ ਸ਼ਰਨ ਦੁਆਰਾ ਸੱਚੀ ਭਗਤੀ ਵਿਚ ਲੱਗ ਕੇ ਰੱਬ ਨਾਲ ਵਸਾਲ ਕਰਨਾ ਹੈ, ਇਸ ਦਾ ਫ਼ੈਸਲਾ ਰੱਬ ਕਰਦਾ ਹੈ, ਜੀਵ ਨਹੀਂ। ਪੂਰਬਲੇ ਸਮਿਆਂ ਵਿਚ ਹੋਏ ਮਨ-ਮਰਜ਼ੀ ਦੇ ਮੁਰਸ਼ਦ ਅਤੇ ਮਨ-ਭਾਉਂਦੀ ਭਗਤੀ ਦਾ ਅਸੂਲ ਪਰਵਾਨ ਕਰ ਲੈਣਾ, ਸੰਸਾਰ ਦੇ ਸਾਰੇ ਧਰਮ-ਗ੍ਰੰਥਾਂ ਅਤੇ ਸੰਸਾਰ ਦੇ ਸਾਰੇ ਕਾਮਲ ਦਰਵੇਸ਼ਾਂ ਦੇ ਉਪਦੇਸ਼ ਵਿੱਚੋਂ ਰੱਬੀ ਰਹਿਮਤ ਦੁਆਰਾ ਰੱਬ ਨਾਲ ਮਿਲਾਪ ਹੋਣ ਦੇ ਸਿਧਾਂਤ ਨੂੰ ਖ਼ਾਰਜ ਕਰ ਦੇਣ ਤੁਲ ਹੈ। ਬਾਬਾ ਫ਼ਰੀਦ ਦੇ ਜੀਵਨ ਦੇ ਹਾਲਾਤ ਵਿਚ ਦੇਖ ਆਏ ਹਾਂ ਕਿ ਆਪ ਦੀ ਬੰਦਗੀ ਉੱਤੇ ਖ਼ੁਸ਼ ਹੋ ਕੇ ਹਜ਼ਰਤ ਮੁਈਅਨੁੱਦੀਨ ਦੇ ਹੁਕਮ ਨਾਲ ਹਜ਼ਰਤ ਬਖ਼ਤਿਆਰ ਕਾਕੀ ਨੇ ਆਪਣੀ ਰਹਿਮਤ ਦੁਆਰਾ ਬਾਬਾ ਫ਼ਰੀਦ ਦਾ ਅੰਦਰਲਾ ਪਰਦਾ ਖੋਲ੍ਹ ਦਿੱਤਾ। ਇਸ ਨਾਲ ਆਪ ਇਕ ਦਮ ਅੰਦਰਲੇ ਰੂਹਾਨੀ ਮੰਡਲਾਂ ਵਿਚ ਪਹੁੰਚ ਗਏ ਅਤੇ ਆਪ ਨੂੰ ਕਾਮਲ ਦਰਵੇਸ਼ ਵਾਲੀ ਉੱਚੀ-ਸੁੱਚੀ ਰੂਹਾਨੀ ਅਵਸਥਾ ਪ੍ਰਾਪਤ ਹੋ ਗਈ। ਅਜਿਹੀ ਰਹਿਮਤ ਸਿਰਫ਼ ਵਕਤ ਦੇ ਮੁਰਸ਼ਦ ਤੋਂ ਹੀ ਮਿਲ ਸਕਦੀ ਹੈ। ਰੱਬੀ ਰਹਿਮਤ ਦਾ ਵਸੀਲਾ ਵਕਤ ਦਾ ਜ਼ਿੰਦਾ ਮੁਰਸ਼ਦ ਹੈ।

ਪ੍ਰਤੱਖ ਹੈ ਕਿ ਮੁਰਸ਼ਦ ਤੋਂ ਬਾਬਾ ਫ਼ਰੀਦ ਦਾ ਭਾਵ ਆਪਣੇ ਸਮੇਂ ਦਾ ਉਹ ਕਾਮਲ ਦਰਵੇਸ਼ ਹੈ ਜਿਹੜਾ ਆਪਣੀ ਰੂਹ ਰੱਬ ਵਿਚ ਅਭੇਦ ਕਰਕੇ ਰੱਬ ਦਾ ਰੂਪ ਹੋ ਚੁੱਕਾ ਹੋਵੇ ਅਤੇ ਜਿਹੜਾ ਆਪਣੀ ਰਹਿਮਤ, ਆਪਣੇ ਪ੍ਰੇਮ ਅਤੇ ਆਪਣੀ ਨਿੱਜੀ ਅਗਵਾਈ ਦੁਆਰਾ ਆਪਣੇ ਮੁਰੀਦ ਨੂੰ ਵੀ ਆਪਣੀ ਰੂਹ ਰੱਬ ਵਿਚ ਜਜ਼ਬ ਕਰਨ ਵਿਚ ਸਹਾਇਤਾ ਦੇ ਸਕਦਾ ਹੋਵੇ।

# 10. 'ਵਿਸਰਿਆ ਜਿਨ੍ ਨਾਮੁ'

ਬਾਬਾ ਫ਼ਰੀਦ ਦੀ ਬਾਣੀ ਹੈ:

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥ ਰਹਾਉ ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥[1]

ਉਪਰੋਕਤ ਪ੍ਰਸੰਗ ਤੋਂ ਕੁਝ ਵਿਚਾਰ ਸਾਹਮਣੇ ਆਉਂਦੇ ਹਨ:

1. ਬਾਬਾ ਫ਼ਰੀਦ ਨੇ ਰੱਬ ਦੇ ਪ੍ਰੇਮ ਅਤੇ ਨਾਮ ਦੇ ਪ੍ਰੇਮ ਨੂੰ ਸਮਾਨ ਅਰਥਾਂ ਵਿਚ ਵਰਤਿਆ ਹੈ ਅਤੇ ਸੱਚੀ ਦਰਵੇਸ਼ੀ ਨੂੰ ਰੱਬ ਦੇ ਪ੍ਰੇਮ ਅਤੇ ਨਾਮ ਦੇ ਪ੍ਰੇਮ ਉੱਤੇ ਅਧਾਰਤ ਕੀਤਾ ਹੈ।

2. ਆਪ ਲੋਕ ਅਤੇ ਪਰਲੋਕ ਦੋਹਾਂ ਵਿਚ ਸਫ਼ਲਤਾ ਦਾ ਅਧਾਰ ਰੱਬ ਦੇ ਨਾਮ ਨੂੰ ਪਰਵਾਨ ਕਰਦੇ ਹਨ।

3. ਆਪ ਮਨੁੱਖ ਦੇ ਚੰਗਾ-ਮੰਦਾ ਜਾਂ ਛੋਟਾ-ਵੱਡਾ ਹੋਣ ਨੂੰ ਇਸ ਗੱਲ ਨਾਲ ਜੋੜਦੇ ਹਨ ਕਿ ਉਹ ਰੱਬ ਦੇ ਨਾਮ ਨਾਲ ਜੁੜਿਆ ਹੋਇਆ ਹੈ ਕਿ ਨਹੀਂ।

4. ਆਪ ਰੱਬ ਦੇ ਇਸ਼ਕ, ਰੱਬ ਦੇ ਨਾਮ ਅਤੇ ਸੱਚੀ ਦਰਵੇਸ਼ੀ ਤਿੰਨਾਂ ਨੂੰ ਰੱਬ ਦੀ ਰਹਿਮਤ ਉੱਤੇ ਅਧਾਰਤ ਮੰਨਦੇ ਹਨ।

ਪ੍ਰਤੱਖ ਹੈ ਕਿ ਬਾਬਾ ਫ਼ਰੀਦ ਅਨੁਸਾਰ ਰੱਬ ਦਾ ਨਾਮ ਹੀ ਰੱਬ ਦੀ ਇਬਾਦਤ ਅਤੇ ਰੱਬ ਦੀ ਪ੍ਰਾਪਤੀ ਦਾ ਸੱਚਾ ਸਾਧਨ ਹੈ।

'ਤਿਨਾ ਮੁਖ ਡਰਾਵਣੇ'

ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥[2]

ਬਾਬਾ ਫ਼ਰੀਦ ਦਾ ਸਮੁੱਚਾ ਕਲਾਮ 'ਐਥੈ' ਅਤੇ 'ਅਗੈ', 'ਦੀਨ' ਅਤੇ 'ਦੁਨੀਆ', 'ਦੁਨੀਆ' ਅਤੇ 'ਦਰਗਾਹ' ਦੇ ਵਿਸ਼ਾਲ ਪ੍ਰਸੰਗ ਵਿਚ ਚੱਲਦਾ ਹੈ। ਆਪ ਫ਼ਰਮਾਉਂਦੇ ਹਨ ਕਿ ਲੋਕ ਅਤੇ ਪਰਲੋਕ ਦੋਹਾਂ ਨੂੰ ਸੁਖੀ-ਸੁਹੇਲਾ ਬਣਾਉਣ ਵਾਲਾ ਸਾਧਨ ਨਾਮ ਹੈ। ਜਿਨ੍ਹਾਂ ਅਭਾਗਿਆਂ ਨੂੰ ਰੱਬ ਦੇ ਸੱਚੇ ਨਾਮ ਦਾ ਅਮੋਲਕ ਧਨ ਨਸੀਬ ਨਹੀਂ ਹੋਇਆ, ਉਹ ਏਥੇ ਵੀ ਦੁੱਖਾਂ ਦੀ ਚੱਕੀ ਵਿਚ ਪਿਸਦੇ ਹਨ ਅਤੇ ਅੱਗੇ ਵੀ ਜਮਦੂਤਾਂ ਦੀ ਮਾਰ ਖਾਂਦੇ ਹਨ।

ਆਪ ਨੇ ਪਹਿਲੇ ਪ੍ਰਸੰਗ ਵਿਚ ਕਿਹਾ ਸੀ, 'ਵਿਸਰਿਆ ਜਿਨ੍ ਨਾਮ ਤੇ ਭੁਇ ਭਾਰੁ ਥੀਏ॥' ਏਥੇ ਆਪ ਫ਼ਰਮਾ ਰਹੇ ਹਨ, 'ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥' ਆਪ ਦੋਹਾਂ ਪ੍ਰਸੰਗਾਂ ਵਿਚ ਨਾਮ 'ਵਿਸਾਰਨ' ਦੀ ਬਦਕਿਸਮਤੀ ਨੂੰ ਲੋਕ ਅਤੇ ਪਰਲੋਕ ਦੋਹਾਂ ਦੇ ਵਿਨਾਸ਼ ਦਾ ਕਾਰਨ ਦੱਸ ਰਹੇ ਹਨ। ਗੁਰੂ ਅਮਰ ਦਾਸ ਜੀ ਕਹਿੰਦੇ ਹਨ, 'ਜਿਨੀ ਨਾਮੁ ਵਿਸਾਰਿਆ ਸੇ ਮੁਏ ਮਰਿ ਜਾਹਿ॥ ਹਰਿ ਰਸ ਸਾਦੁ ਨ ਆਇਓ ਬਿਸਟਾ ਮਾਹਿ ਸਮਾਹਿ॥'[3] ਅਤੇ 'ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ॥'[4] ਪ੍ਰਤੱਖ ਹੈ ਕਿ ਬਾਬਾ ਫ਼ਰੀਦ ਅਤੇ ਗੁਰੂ ਸਾਹਿਬ ਰੱਬ ਦੀ ਸੱਚੀ ਭਗਤੀ ਅਤੇ ਰੱਬ ਨਾਲ ਮਿਲਾਪ ਦਾ ਸੱਚਾ ਸਾਧਨ ਵੀ ਨਾਮ ਨੂੰ ਮੰਨਦੇ ਹਨ ਅਤੇ ਲੋਕ ਅਤੇ ਪਰਲੋਕ ਦੋਹਾਂ ਵਿਚ ਸਫ਼ਲਤਾ ਨੂੰ ਵੀ ਨਾਮ ਉੱਤੇ ਅਧਾਰਤ ਕਰਦੇ ਹਨ। ਇਸ ਤੋਂ ਪਤਾ ਲੱਗਦਾ ਹੈ ਕਿ ਆਪ 'ਨਾਮ' ਪਦ ਨੂੰ ਬਹੁਤ ਗੂੜ੍ਹ ਅਰਥਾਂ ਵਿਚ ਵਰਤ ਰਹੇ ਹਨ।

ਬਾਬਾ ਫ਼ਰੀਦ ਦੇ ਕਲਾਮ ਵਿਚ ਨਾਮ ਦੇ ਵਿਸ਼ੇ ਨਾਲ ਸੰਬੰਧਤ ਸਿੱਧੇ ਪ੍ਰਸੰਗ ਬਹੁਤ ਥੋੜ੍ਹੇ ਹਨ ਪਰ ਨਾਮ ਆਪ ਦੁਆਰਾ ਅਪਣਾਈ ਅਤੇ ਪਰਚਾਰੀ ਗਈ ਰੂਹਾਨੀ ਸਾਧਨਾ ਦਾ ਮੂਲ-ਅਧਾਰ ਹੈ। ਇਸ ਪਰਥਾਇ ਇਹ ਤੱਥ ਮੁੱਖ ਰੱਖਣਾ ਜ਼ਰੂਰੀ ਹੈ ਕਿ ਸੂਫ਼ੀ ਦਰਵੇਸ਼ ਅਤੇ ਦੂਸਰੇ ਸੰਤ-ਮਹਾਤਮਾਂ ਸਿਰਫ਼ ਬਾਣੀ ਜਾਂ ਕਲਾਮ ਦੁਆਰਾ ਹੀ ਨਹੀਂ, ਕਥਾ ਜਾਂ ਸਤਿਸੰਗ ਦੁਆਰਾ ਵੀ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕਰਦੇ ਹਨ। ਦਰਅਸਲ ਉਨ੍ਹਾਂ ਦਾ ਕਲਾਮ ਉਨ੍ਹਾਂ ਦੁਆਰਾ ਸਤਿਸੰਗ ਵਿਚ ਪ੍ਰਗਟ ਕੀਤੇ ਗਏ ਵਿਚਾਰਾਂ ਦਾ ਪੂਰਕ ਹੁੰਦਾ ਹੈ, ਉਨ੍ਹਾਂ ਦਾ ਬਦਲ ਨਹੀਂ। ਉਨ੍ਹਾਂ ਦਾ ਸਤਿਸੰਗ ਵਿਆਖਿਆਮਈ ਹੁੰਦਾ ਹੈ, ਪਰ ਉਨ੍ਹਾਂ ਦਾ ਕਲਾਮ ਸੰਕੇਤਕ ਹੁੰਦਾ ਹੈ। ਮਿਸਾਲ ਦੇ ਤੌਰ ਤੇ ਉਨ੍ਹਾਂ ਦੇ ਕਲਾਮ ਵਿਚ ਨਾਮ, ਸ਼ਬਦ, ਹੁਕਮ, ਰਜ਼ਾ, ਮਨ, ਮਾਇਆ, ਕਾਲ ਆਦਿ ਅਨੇਕ ਸੰਕਲਪ-ਵਾਚਕ ਪਦ ਸ਼ਾਮਲ ਹਨ। ਕਾਮਲ ਦਰਵੇਸ਼ਾਂ ਦਾ

ਸਤਿਸੰਗ ਸੁਣਨ ਵਾਲੇ ਅਤੇ ਉਨ੍ਹਾਂ ਦੇ ਉਪਦੇਸ਼ ਅਨੁਸਾਰ ਰੂਹਾਨੀ ਅਭਿਆਸ ਕਰਨ ਵਾਲੇ ਜਗਿਆਸੂ ਅਤੇ ਸਾਧਕ, ਇਨ੍ਹਾਂ ਪਦਾਂ ਦੇ ਰਹੱਸਮਈ ਭਾਵ ਅਸਾਨੀ ਨਾਲ ਸਮਝ ਲੈਂਦੇ ਹਨ ਪਰ ਆਮ ਲੋਕਾਂ ਲਈ ਇਨ੍ਹਾਂ ਨੂੰ ਸਮਝਣ ਲਈ ਲੋੜੀਂਦੀ ਵਿਆਖਿਆ ਦਰਕਾਰ ਹੁੰਦੀ ਹੈ।

**'ਜੋ ਗੁਰ ਦਸੈ ਵਾਟ'**

'ਜੋ ਗੁਰ ਦਸੈ ਵਾਟ' ਵਾਲੇ ਅਧਿਆਇ ਵਿਚ ਪੜ੍ਹ ਆਏ ਹਾਂ ਕਿ ਮੁਰਸ਼ਦ ਸਾਧਕ ਨੂੰ ਬੈਅਤ ਕਰਦੇ ਸਮੇਂ ਉਸ ਨੂੰ ਰੂਹਾਨੀ ਅਭਿਆਸ ਦੀ ਪੂਰੀ ਜੁਗਤੀ ਸਿਖਾਉਂਦਾ ਹੈ। ਮੁਰਸ਼ਦ ਮੁਰੀਦ ਨੂੰ ਸਮਝਾਉਂਦਾ ਹੈ ਕਿ ਰੱਬ ਦਾ ਨਾਮ ਦੋ ਕਿਸਮ ਦਾ ਹੈ। ਇਕ ਰੱਬ ਦੀਆਂ ਸਿਫ਼ਤਾਂ ਦੇ ਅਧਾਰ ਤੇ ਰੱਖੇ ਗਏ ਅਨੇਕ ਨਾਂ ਹਨ ਅਤੇ ਦੂਜਾ ਉਹ ਨਾਮ ਹੈ ਜੋ ਰੂਹ ਨੂੰ ਅਭਿਆਸ ਦੁਆਰਾ ਅੱਖਾਂ ਦੇ ਪਿੱਛੇ ਇਕਾਗਰ ਅਤੇ ਥਿਰ ਕਰਨ ਨਾਲ ਧੁਨ ਅਤੇ ਪ੍ਰਕਾਸ਼ ਦੇ ਰੂਪ ਵਿਚ ਪ੍ਰਾਪਤ ਹੁੰਦਾ ਹੈ। ਰੱਬ ਦੀਆਂ ਸਿਫ਼ਤਾਂ ਦੇ ਅਧਾਰ ਤੇ ਰੱਖੇ ਗਏ ਨਾਂ ਖ਼ੁਦਾ, ਰਹੀਮ, ਕਰੀਮ, ਖ਼ਾਲਕ, ਮਾਲਕ ਆਦਿ ਨੂੰ ਸਿਫ਼ਾਤੀ ਨਾਮ ਕਿਹਾ ਜਾਂਦਾ ਹੈ। ਇਹ ਨਾਂ ਲਿਖਣ, ਪੜ੍ਹਨ ਅਤੇ ਬੋਲਣ ਵਿਚ ਆਉਂਦੇ ਹਨ। ਇਨ੍ਹਾਂ ਨਾਵਾਂ ਦੀ ਵਰਤੋਂ ਸਮੇਂ-ਸਮੇਂ ਹੋਏ ਮਹਾਂਪੁਰਸ਼ਾਂ ਨਾਲ ਸ਼ੁਰੂ ਹੋਈ, ਇਸ ਲਈ ਇਨ੍ਹਾਂ ਨਾਵਾਂ ਦਾ ਇਤਿਹਾਸ ਖੋਜਿਆ ਜਾ ਸਕਦਾ ਹੈ। ਇਸ ਤੋਂ ਉਲਟ ਧਿਆਨ ਨੂੰ ਅੱਖਾਂ ਦੇ ਪਿੱਛੇ ਇਕਾਗਰ ਅਤੇ ਥਿਰ ਕਰਨ 'ਤੇ ਧੁਨੀ ਅਤੇ ਪ੍ਰਕਾਸ਼ ਦੇ ਰੂਪ ਵਿਚ ਪ੍ਰਾਪਤ ਹੋਣ ਵਾਲਾ ਨਾਮ ਨਾ ਇੰਦਰੀਆਂ ਦਾ ਵਿਸ਼ਾ ਹੈ ਅਤੇ ਨਾ ਹੀ ਮਨੁੱਖ ਦਾ ਬਣਾਇਆ ਹੋਇਆ ਹੈ। ਸਿਫ਼ਾਤੀ ਨਾਵਾਂ ਤੋਂ ਉਲਟ ਇਹ ਨਾਮ ਇਕ ਹੈ ਅਤੇ ਆਤਮਾ ਦੇ ਅਨੁਭਵ ਵਿਚ ਆਉਣ ਵਾਲਾ ਪਰਮ-ਸਤਿ ਹੈ। ਇਹ ਸ੍ਰਿਸ਼ਟੀ ਦੀ ਰਚਨਾ ਅਤੇ ਇਸਦੀ ਸੰਭਾਲ ਕਰਨ ਵਾਲੀ ਸ਼ਕਤੀ ਹੈ। ਇਹ ਨਾਮ ਸ੍ਰਿਸ਼ਟੀ ਦੇ ਕਣ-ਕਣ ਵਿਚ ਵਿਆਪਕ ਹੈ। ਇਹ ਹਰ ਮਨੁੱਖ ਦੇ ਅੰਦਰ ਹੈ ਅਤੇ ਇਹੋ ਰੂਹ ਨੂੰ ਰੱਬ ਨਾਲ ਮਿਲਾਉਣ ਦਾ ਸੱਚਾ ਸਾਧਨ ਹੈ।

ਕਾਮਲ ਮੁਰਸ਼ਦ ਦੁਆਰਾ ਸਾਧਕ ਨੂੰ ਸਮਝਾਈ ਜਾਣ ਵਾਲੀ ਰੂਹਾਨੀ ਸਾਧਨਾ ਦੇ ਤਿੰਨ ਅੰਗ ਹਨ—ਜ਼ਿਕਰ (ਸਿਮਰਨ), ਤਸੱਵੁਰ (ਧਿਆਨ) ਅਤੇ ਇਸਮੇ-ਆਜ਼ਮ, ਸ਼ਬਦ ਜਾਂ ਨਾਮ ਨਾਲ ਲਿਵ ਜੋੜਨਾ। ਜ਼ਿਕਰ ਅਤੇ ਤਸੱਵੁਰ ਰੂਹ ਨੂੰ ਅੱਖਾਂ ਪਿੱਛੇ ਇਕਾਗਰ ਅਤੇ ਥਿਰ ਕਰਨ ਦਾ ਸਾਧਨ ਹਨ। ਮੁਰਸ਼ਦ ਮੁਰੀਦ ਨੂੰ ਬੈਅਤ ਕਰਦੇ ਸਮੇਂ ਉਹਨੂੰ ਖ਼ੁਦਾ ਦੇ ਨਾਮ ਦੇ ਜ਼ਿਕਰ, ਮੁਰਸ਼ਦ ਦੀ ਸੂਰਤ ਦੇ ਤਸੱਵੁਰ ਅਤੇ ਰੂਹ ਨੂੰ ਇਸਮੇ-ਆਜ਼ਮ ਨਾਲ ਜੋੜਨ ਦਾ ਅਮਲੀ ਰੂਹਾਨੀ ਤਰੀਕਾ ਸਿਖਾਉਂਦਾ ਹੈ, ਜਿਸ ਨੂੰ ਇਲਮੇ-ਸੀਨਾ ਕਿਹਾ ਗਿਆ ਹੈ। ਜਦ ਮੁਰਸ਼ਦ ਦੀ ਹਦਾਇਤ ਮੁਤਾਬਿਕ ਕੀਤੇ

ਗਏ ਜ਼ਿਕਰ ਅਤੇ ਤਸੱਵੁਰ ਦੇ ਅਭਿਆਸ ਨਾਲ ਰੂਹ ਅੱਖਾਂ ਪਿੱਛੇ ਇਕਾਗਰ ਹੁੰਦੀ ਹੈ ਤਾਂ ਇਹ ਆਪਣੇ ਆਪ ਅੰਦਰ ਰੱਬ ਦੀ ਦਰਗਾਹ ਤੋਂ ਆ ਰਹੇ ਕਲਮੇ, ਕਲਾਮ, ਸ਼ਬਦ, ਨਾਮ ਜਾਂ ਇਸਮੇ-ਆਜ਼ਮ ਨਾਲ ਜੁੜ ਜਾਂਦੀ ਹੈ।

**ਜ਼ਿਕਰ (ਸਿਮਰਨ)**

ਜ਼ਿਕਰ ਜਾਂ ਸਿਮਰਨ ਮਨ ਦੀਆਂ ਮੈਲਾਂ ਲਾਹੁੰਦਾ ਹੈ ਅਤੇ ਰੂਹ ਨੂੰ ਅੱਖਾਂ ਪਿੱਛੇ ਇਕਾਗਰ ਕਰਨ ਵਿਚ ਸਹਾਇਤਾ ਕਰਦਾ ਹੈ। ਬਾਬਾ ਫ਼ਰੀਦ ਨੇ ਆਪਣੇ ਮੁਰਸ਼ਦ ਹਜ਼ਰਤ ਬਖ਼ਤਿਆਰ ਕਾਕੀ ਦੇ ਹਵਾਲੇ ਨਾਲ ਫ਼ਰਮਾਇਆ ਹੈ ਕਿ ਜਦ ਤਕ ਇਨਸਾਨ ਆਪਣੇ ਦਿਲ ਦੇ ਸ਼ੀਸ਼ੇ ਨੂੰ ਰੱਬ ਦੇ ਜ਼ਿਕਰ ਨਾਲ ਸਾਫ਼ ਨਹੀਂ ਕਰਦਾ ਅਤੇ ਰੱਬ ਦੀ ਮੁਹੱਬਤ ਨਾਲ ਮਨ ਦੇ ਜੰਗਾਲ ਅਤੇ ਦੂਈ ਦੀ ਮੈਲ਼ ਨੂੰ ਦੂਰ ਨਹੀਂ ਕਰਦਾ, ਉਹ ਰੱਬ ਨਾਲ ਅਭੇਦ ਨਹੀਂ ਹੋ ਸਕਦਾ।[5] 'ਰਾਹਤੁਲ-ਕੁਲੂਬ' ਦੇ ਕਰਤਾ ਅਨੁਸਾਰ ਬਾਬਾ ਫ਼ਰੀਦ ਨੇ ਰੱਬ ਦੇ ਨਾਮ ਦੇ ਜ਼ਿਕਰ ਦੀ ਮਹਿਮਾ ਇਸ ਤਰ੍ਹਾਂ ਕੀਤੀ ਹੈ:

1. ਜ਼ਿਕਰ ਜ਼ਿੰਦਗੀ ਹੈ, ਜ਼ਿਕਰ ਨੂੰ ਭੁੱਲ ਜਾਣਾ ਮੌਤ ਹੈ।[6]
2. ਦੁਨੀਆ ਦੇ ਜ਼ਿਕਰ ਨਾਲ ਮਰ ਚੁੱਕੇ ਮਨ ਨੂੰ ਰੱਬ ਦੇ ਜ਼ਿਕਰ ਨਾਲ ਜ਼ਿੰਦਾ ਕਰੋ। ਜਦੋਂ ਦੁਨੀਆ ਦੇ ਬੰਧਨ ਟੁੱਟ ਜਾਂਦੇ ਹਨ ਅਤੇ ਮਨ ਵਿੱਚੋਂ ਸਭ ਖ਼ਾਹਿਸ਼ਾਂ ਨਿਕਲ ਜਾਂਦੀਆਂ ਹਨ ਤਾਂ ਸਾਧਕ ਸੱਚਾ ਜ਼ਾਕਰ (ਜ਼ਿਕਰ ਜਾਂ ਸਿਮਰਨ ਕਰਨ ਵਾਲਾ) ਬਣ ਜਾਂਦਾ ਹੈ ਅਤੇ ਉਸਦਾ ਮਨ, ਜ਼ਿਕਰ ਦੇ ਨੂਰ ਨਾਲ ਜ਼ਿੰਦਾ ਹੋ ਜਾਂਦਾ ਹੈ।[7]
3. ਮਨੁੱਖ ਨੂੰ ਉੱਠਦਿਆਂ-ਬੈਠਦਿਆਂ, ਸੌਂਦਿਆਂ, ਜਾਗਦਿਆਂ, ਦਿਨ-ਰਾਤ, ਗੰਦਗੀ ਵਿਚ ਜਾਂ ਸਫ਼ਾਈ ਵਿਚ, ਰੱਬ ਦੀ ਯਾਦ ਤੋਂ ਗ਼ਾਫ਼ਲ ਨਹੀਂ ਹੋਣਾ ਚਾਹੀਦਾ। ਜ਼ਿਕਰ ਕਰਦੇ ਸਮੇਂ ਖ਼ਿਆਲ ਸਿਰਫ਼ ਜ਼ਿਕਰ ਵਿਚ ਹੋਣਾ ਚਾਹੀਦਾ ਹੈ, ਏਥੋਂ ਤਕ ਕਿ ਖ਼ਿਆਲ, ਕੀਤੇ ਹੋਏ ਗੁਨਾਹਾਂ ਵੱਲ ਵੀ ਨਾ ਜਾਵੇ। ਦੁਨੀਆ ਦਾ ਕੋਈ ਕੰਮ ਜ਼ਿਕਰ ਤੋਂ ਵੱਡਾ ਨਹੀਂ। ਜ਼ਿਕਰ ਦਾ ਫਲ, ਹਰ ਕਿਸਮ ਦੀ ਸੇਵਾ ਤੋਂ ਵੱਡਾ ਹੈ। ਜਿਹੜਾ ਜ਼ਿਕਰ ਨੂੰ ਦੋਸਤ ਬਣਾ ਲੈਂਦਾ ਹੈ, ਉਹ ਰੱਬ ਨੂੰ ਵੀ ਦੋਸਤ ਬਣਾ ਲੈਂਦਾ ਹੈ।[8]
4. ਰੱਬ ਦੇ ਪਿਆਰੇ ਪਲ ਭਰ ਲਈ ਵੀ ਰੱਬ ਦੀ ਯਾਦ ਤੋਂ ਗ਼ਾਫ਼ਲ ਹੋ ਜਾਣ ਤਾਂ ਉਹ ਕਹਿੰਦੇ ਹਨ ਕਿ ਅਸੀਂ ਮੁਰਦਾ ਹੋ ਗਏ ਹਾਂ, ਜੇ ਜ਼ਿੰਦਾ ਹੁੰਦੇ ਤਾਂ ਰੱਬ ਦੀ ਯਾਦ ਵੱਲੋਂ ਮੁਰਦਾ ਨਾ ਹੁੰਦੇ। ਰੱਬ ਦਾ ਜ਼ਿਕਰ ਰੱਬ ਵਿਚ ਭਰੋਸੇ ਦੀ ਨਿਸ਼ਾਨੀ ਹੈ। ਜ਼ਿਕਰ ਜੀਵ ਨੂੰ ਸ਼ੈਤਾਨ ਅਤੇ ਨਰਕਾਂ ਦੀ ਅੱਗ ਤੋਂ ਬਚਾਉਂਦਾ ਹੈ। ਜਿਨ-ਭੂਤ ਸਿਮਰਨ ਕਰਨ ਵਾਲੇ ਦੇ ਨੇੜੇ ਨਹੀਂ ਆ ਸਕਦੇ।[9]

5. ਜਦ ਰੱਬ ਕਿਸੇ ਨੂੰ ਆਪਣਾ ਦੋਸਤ ਬਣਾਉਣਾ ਚਾਹੁੰਦਾ ਹੈ ਤਾਂ ਉਹਦੇ ਉੱਤੇ ਆਪਣੇ ਜ਼ਿਕਰ ਦਾ ਬੂਹਾ ਖੋਲ੍ਹ ਦਿੰਦਾ ਹੈ।[10]

ਹਜ਼ਰਤ ਬਖ਼ਤਿਆਰ ਕਾਕੀ ਨੇ ਆਪਣੇ ਪੀਰ ਖ਼ਵਾਜਾ ਮੁਈਅਨੁੱਦੀਨ ਚਿਸ਼ਤੀ ਦੇ ਹਵਾਲੇ ਨਾਲ ਸਮਝਾਇਆ ਹੈ ਕਿ ਦਿਲ ਮੁਰਦਾ ਵੀ ਹੁੰਦਾ ਹੈ ਅਤੇ ਜ਼ਿੰਦਾ ਵੀ। ਦੁਨੀਆ ਦੀਆਂ ਲੱਜ਼ਤਾਂ ਅਤੇ ਇੰਦਰੀਆਂ ਦੇ ਭੋਗਾਂ ਨਾਲ ਦਿਲ ਕਾਲ਼ਾ ਹੋ ਜਾਂਦਾ ਹੈ। ਜਿਸ ਤਰ੍ਹਾਂ ਜ਼ਮੀਨ ਵਿਚ ਸ਼ੋਰਾ (ਕੱਲਰ) ਵਧ ਜਾਵੇ ਤਾਂ ਉਸ ਵਿਚ ਬੀਜ ਨਹੀਂ ਉਗਦਾ ਅਤੇ ਕਿਹਾ ਜਾਂਦਾ ਹੈ ਕਿ ਜ਼ਮੀਨ ਮੁਰਦਾ ਹੈ, ਉਸੇ ਤਰ੍ਹਾਂ ਜਿਹੜਾ ਦਿਲ (ਮਨ) ਵਿਸ਼ੇ-ਵਿਕਾਰਾਂ ਨਾਲ ਕਾਲ਼ਾ ਹੋ ਚੁੱਕਾ ਹੈ, ਉਹ ਮੁਰਦਾ ਹੈ। ਅਜਿਹਾ ਮੁਰਦਾ ਦਿਲ ਜ਼ਿਕਰ ਦੇ ਨੂਰ ਨਾਲ ਰੌਸ਼ਨ ਅਤੇ ਜ਼ਿੰਦਾ ਹੁੰਦਾ ਹੈ।[11] ਚਿਸ਼ਤੀ ਸਿਲਸਿਲੇ ਵਿਚ ਜ਼ਿਕਰ ਦੀ ਮਹੱਤਤਾ ਬਾਰੇ ਮੁਹੰਮਦ ਹਸਨ ਸਫ਼ਦਰ ਲਿਖਦਾ ਹੈ, "ਜ਼ਿਕਰ ਸੰਬੰਧੀ ਇਸ ਗੱਲ ਦਾ ਖ਼ਿਆਲ ਰੱਖਣਾ ਜ਼ਰੂਰੀ ਹੈ ਕਿ ਸ਼ੁਰੂ ਵਿਚ ਦੋ ਤਿੰਨ ਸਾਲ ਲਈ ਇਹ ਨਿਸ਼ਚਤ ਕੀਤੀ ਗਈ ਇੱਕੋ ਜਗ੍ਹਾ ਉੱਤੇ ਬੈਠ ਕੇ ਕੀਤਾ ਜਾਵੇ; ਹੋ ਸਕੇ ਤਾਂ ਜ਼ਿਕਰ, ਕਮਰਾ ਬੰਦ ਕਰ ਕੇ ਕਰਨਾ ਚਾਹੀਦਾ ਹੈ। ਇਸ ਨਾਲ ਜ਼ਿਕਰ ਲਈ ਸੁਖਾਵਾਂ ਮਾਹੌਲ ਤਿਆਰ ਹੁੰਦਾ ਹੈ ਅਤੇ ਧਿਆਨ ਨਹੀਂ ਟੁਟਦਾ।"[12]

ਟਾਈਟਸ ਬਰਖ਼ਰਦ ਨੇ ਸੂਫ਼ੀਆਂ ਦੀ ਰੂਹਾਨੀ ਸਾਧਨਾ ਵਿਚ ਜ਼ਿਕਰ ਦੀ ਮਹੱਤਤਾ ਬਿਆਨ ਕਰਦਿਆਂ ਇਸ਼ਾਰਾ ਕੀਤਾ ਹੈ ਕਿ ਜਦ ਜ਼ਿਕਰ ਕਰਨ ਵਾਲਾ ਇਸ ਕਦਰ ਜ਼ਿਕਰ ਵਿਚ ਲੀਨ ਹੋ ਜਾਂਦਾ ਹੈ ਕਿ ਉਹਦੇ ਸਾਰੇ ਫੁਰਨੇ ਬੰਦ ਹੋ ਜਾਂਦੇ ਹਨ ਤਾਂ ਇਹ ਜ਼ਿਕਰ ਉਹਦੇ ਅੰਦਰ ਸਥਿਤ ਦੈਵੀ-ਨਾਮ ਦੇ ਵਸਾਲ ਵਿਚ ਬਦਲ ਜਾਂਦਾ ਹੈ ਅਤੇ ਇਸ ਨਾਮ ਦਾ ਮਿਲਾਪ ਹੀ ਰੱਬ ਦੇ ਮਿਲਾਪ ਵਿਚ ਬਦਲ ਜਾਂਦਾ ਹੈ।[13] ਜਾਨ ਸੁਬਹਾਨ ਨੇ ਇਸ਼ਾਰਾ ਕੀਤਾ ਹੈ ਕਿ ਰੱਬ ਦੇ ਨਾਂ ਦੇ ਜ਼ਿਕਰ ਨਾਲ ਸਾਧਕ ਸੁਲਤਾਨੁਲ-ਅਜ਼ਕਾਰ ਦੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ, ਭਾਵ ਉਸਨੂੰ ਆਪਣੇ ਅੰਦਰ ਖ਼ੁਦਾ ਦੇ ਕਲਮੇ, ਸ਼ਬਦ ਜਾਂ ਨਾਮ ਦੀ ਧੁਨ ਸੁਣਾਈ ਦੇਣ ਲੱਗ ਪੈਂਦੀ ਹੈ।[14]

ਕਾਮਲ ਦਰਵੇਸ਼ਾਂ ਦੇ ਕਲਾਮ ਵਿਚ ਜਿੱਥੇ ਵੀ ਨਾਮ, ਸ਼ਬਦ ਜਾਂ ਕਲਮੇ ਦੀ ਕਮਾਈ ਦਾ ਉਪਦੇਸ਼ ਦਿੱਤਾ ਹੁੰਦਾ ਹੈ, ਉੱਥੇ ਸਿਫ਼ਾਤੀ ਨਾਵਾਂ ਦੇ ਜਾਪ ਦੁਆਰਾ ਲਿਵ, ਅੰਦਰ ਇਸਮੇ-ਆਜ਼ਮ ਜਾਂ ਸੱਚੇ ਨਾਮ ਨਾਲ ਜੋੜਨ ਦਾ ਭਾਵ ਪ੍ਰਗਟਾਇਆ ਹੁੰਦਾ ਹੈ। ਕਲਮੇ ਦੇ ਇਸ ਅੰਤਰਮੁੱਖ ਅਭਿਆਸ ਨੂੰ ਹੀ ਸ਼ਗ਼ਲੇ-ਸੁਲਤਾਨੁਲ-ਅਜ਼ਕਾਰ ਕਿਹਾ ਜਾਂਦਾ ਹੈ। ਸ਼ਬੀਰ ਹਸਨ ਚਿਸ਼ਤੀ ਨਿਜ਼ਾਮੀ ਲਿਖਦਾ ਹੈ ਕਿ ਇਸ ਅਭਿਆਸ ਲਈ ਜ਼ਰੂਰੀ ਹੈ ਕਿ ਅਭਿਆਸੀ ਕਿਸੇ ਏਕਾਂਤ ਜਗ੍ਹਾ ਵਿਚ ਪੈਰਾਂ-ਪਰਨੇ ਬੈਠ ਕੇ ਦੋਹਾਂ ਉਂਗਲੀਆਂ ਦੇ ਪੋਰਾਂ ਨਾਲ ਦੋਵੇਂ ਕੰਨ ਬੰਦ ਕਰ ਲਵੇ। ਇਸ ਨਾਲ ਉਹਨੂੰ ਕੰਨਾਂ

ਵਿਚ ਅਵਾਜ਼ ਸੁਣਾਈ ਦੇਵੇਗੀ। ਜਿਸ ਵੇਲੇ ਇਹ ਅਵਾਜ਼ ਸੁਣਾਈ ਦੇਣ ਲੱਗ ਪਵੇ ਤਾਂ ਸਾਧਕ ਆਪਣਾ ਪੂਰਾ ਧਿਆਨ ਇਸ ਅਵਾਜ਼ ਵਿਚ ਗੱਡ ਦੇਵੇ। ਇਹ ਆਵਾਜ਼ ਹੌਲੀ-ਹੌਲੀ ਏਨੀ ਪਰਬਲ ਹੋ ਜਾਵੇਗੀ ਕਿ ਫਿਰ ਬਾਜ਼ਾਰ ਵਿਚ ਅਤੇ ਭੀੜ-ਭੜੱਕੇ ਵਿਚ ਵੀ ਸੁਣਾਈ ਦੇਣ ਲੱਗ ਪਵੇਗੀ। ਇਸ ਸਗ਼ਲ (ਅਭਿਆਸ) ਦਾ ਤਰੀਕਾ ਆਪਣੇ ਮੁਰਸ਼ਦ ਤੋਂ ਸਿੱਖਣਾ ਚਾਹੀਦਾ ਹੈ।[15]

**ਤਸੱਵੁਰ (ਧਿਆਨ)**

ਚਿਸ਼ਤੀ ਸਿਲਸਿਲੇ ਵਿਚ ਤਸੱਵੁਰ ਦੀ ਮਹੱਤਤਾ ਬਿਆਨ ਕਰਦਾ ਹੋਇਆ ਰਿਜ਼ਵੀ ਕਹਿੰਦਾ ਹੈ ਕਿ ਮੁਰੀਦ ਲਈ ਜ਼ਰੂਰੀ ਸੀ ਕਿ ਉਹ ਜ਼ਿਕਰ ਸਮੇਂ ਇਉਂ ਮਹਿਸੂਸ ਕਰੇ ਕਿ ਉਹਦਾ ਮੁਰਸ਼ਦ ਉਹਦੇ ਸਾਹਮਣੇ ਮੌਜੂਦ ਹੈ ਅਤੇ ਖ਼ੁਦ ਉਹਦੇ ਧਿਆਨ ਦੀ ਅਗਵਾਈ ਕਰ ਰਿਹਾ ਹੈ।* ਭਾਵ ਇਹ ਹੈ ਕਿ ਜ਼ਿਕਰ ਦੇ ਨਾਲ ਮੁਰਸ਼ਦ ਦਾ ਤਸੱਵੁਰ ਜੁੜ ਜਾਵੇ ਤਾਂ ਰੂਹ ਅਸਾਨੀ ਨਾਲ ਅੰਦਰ ਇਕਾਗਰ ਅਤੇ ਥਿਰ ਹੋ ਕੇ ਇਸਮੇ-ਆਜ਼ਮ ਨਾਲ ਜੁੜ ਜਾਂਦੀ ਹੈ।

ਸ਼ਬੀਰ ਹਸਨ ਚਿਸ਼ਤੀ ਨਿਜ਼ਾਮੀ ਨੇ ਬਾਬਾ ਫ਼ਰੀਦ ਦੇ ਮੁਰਸ਼ਦ ਹਜ਼ਰਤ ਬਖ਼ਤਿਆਰ ਕਾਕੀ ਅਤੇ ਚਿਸ਼ਤੀ ਸਿਲਸਿਲੇ ਦੇ ਦੂਸਰੇ ਸੂਫ਼ੀ ਦਰਵੇਸ਼ਾਂ ਦੁਆਰਾ ਅਪਣਾਏ ਗਏ ਰੂਹਾਨੀ ਅਭਿਆਸ ਵਿਚ ਮੁਰਸ਼ਦ ਦੇ ਤਸੱਵੁਰ ਵੱਲ, ਜਿਸ ਨੂੰ ਉਹ ਸ਼ਗ਼ਲੇ-ਮੁਰਸ਼ਦ ਕਹਿੰਦਾ ਹੈ, ਇਸ਼ਾਰਾ ਕੀਤਾ ਹੈ। ਉਹ ਕਹਿੰਦਾ ਹੈ ਕਿ ਸਾਧਕ ਨੂੰ ਚਾਹੀਦਾ ਹੈ ਕਿ ਦੋਵੇਂ ਅੱਖਾਂ ਬੰਦ ਕਰਕੇ ਮੁਰਸ਼ਦ ਦਾ ਤਸੱਵੁਰ (ਧਿਆਨ) ਕਰੇ। ਮੁਰਸ਼ਦ ਦਾ ਤਸੱਵੁਰ ਹਮੇਸ਼ਾ ਅੰਦਰ ਸਮਾਇਆ ਰਹਿਣਾ ਚਾਹੀਦਾ ਹੈ। ਸਾਧਕ ਇਸ ਹਦ ਤਕ ਮੁਰਸ਼ਦ ਦਾ ਤਸੱਵੁਰ ਕਰੇ ਕਿ ਮੁਰਸ਼ਦ ਦਾ ਹੀ ਰੂਪ ਹੋ ਜਾਵੇ।[17]

ਡਾ. ਨਿਸਾਰ ਅਹਿਮਦ ਫ਼ਾਰੂਕੀ ਨੇ ਆਪਣੀ ਪੁਸਤਕ 'ਚਿਸ਼ਤੀ ਤਾਲੀਮਾਤ' ਵਿਚ ਖ਼ੈਰੁਲ-ਮਜਾਲਿਸ (ਪੰ.266), ਫ਼ਵਾਇਦੁੱਲ-ਫ਼ੁਵਾਦ (ਪੰ.110) ਅਤੇ ਸਿਯਰੁਲ-ਔਲੀਆ (ਪੰ.321) ਦੇ ਹਵਾਲਿਆਂ ਨਾਲ ਤਸੱਵੁਰੇ-ਸ਼ੈਖ ਭਾਵ ਮੁਰਸ਼ਦ ਦੇ ਧਿਆਨ ਦੀ ਵਡਿਆਈ ਸਾਬਤ ਕੀਤੀ ਹੈ। ਆਪ ਨੇ ਹਜ਼ਰਤ ਨਿਜ਼ਾਮੁੱਦੀਨ ਔਲੀਆ ਦਾ ਹਵਾਲਾ ਦਿੰਦਿਆਂ ਹੋਇਆਂ ਸਾਧਕ ਨੂੰ ਤਾਕੀਦ ਕੀਤੀ ਹੈ ਕਿ ਉਹ ਸ਼ੈਖ (ਮੁਰਸ਼ਦ) ਦੀ ਸੂਰਤ ਦਾ ਤਸੱਵੁਰ ਕਰੇ, ਚਸ਼ਮੇ-ਬਾਤਨ ਭਾਵ ਅੰਦਰਲੀ ਅੱਖ ਨੂੰ ਇਸ ਵੱਲ ਰੱਖੇ ਅਤੇ ਇਉਂ ਸਮਝੇ ਕਿ ਮੈਂ ਖ਼ੁਦਾ ਦਾ ਦੀਦਾਰ ਕਰ ਰਿਹਾ ਹਾਂ।

---

* "The preliminary requirement for the **Zikr,** of a Chisti disciple was to imagine that his Shaikh was personally present before him, directing his contemplation."[16]

ਨਜ਼ਰ ਅੰਦਰ ਅਸਮਾਨ ਵੱਲ ਰਹੇ ਅਤੇ ਸਾਧਕ ਇਸ ਤਰ੍ਹਾਂ ਮਹਿਸੂਸ ਕਰੇ ਕਿ ਰੂਹ ਜਿਸਮ ਵਿੱਚੋਂ ਬਾਹਰ ਆ ਗਈ ਹੈ ਅਤੇ ਅਸਮਾਨਾਂ ਨੂੰ ਲੰਘ ਕੇ ਖ਼ੁਦਾ ਵਿਚ ਲੀਨ ਹੋ ਰਹੀ ਹੈ।[18]

**ਇਸਮੇ-ਆਜ਼ਮ (ਸ਼ਬਦ ਧੁਨ)**

ਉਪਰੋਕਤ ਚਰਚਾ ਤੋਂ ਸਪੱਸ਼ਟ ਹੈ ਕਿ ਸਿਫ਼ਾਤੀ ਨਾਵਾਂ ਦਾ ਸਿਮਰਨ ਅਤੇ ਮੁਰਸ਼ਦ ਦਾ ਤਸੱਵੁਰ ਇਕਾਗਰਤਾ ਦੀ ਪ੍ਰਾਪਤੀ ਦੁਆਰਾ ਸੱਚੇ ਨਾਮ ਨਾਲ ਜੁੜਨ ਦਾ ਵਸੀਲਾ ਹੈ। ਇਸ ਚਰਚਾ ਦੇ ਪਿਛੋਕੜ ਵਿਚ ਬਾਬਾ ਫ਼ਰੀਦ ਦੇ ਕਲਾਮ ਵਿਚ ਪ੍ਰਗਟ ਹੋਏ ਨਾਮ ਸੰਬੰਧੀ ਸੰਖੇਪ ਪਰ ਅਤੀ ਮਹੱਤਵਪੂਰਨ ਵਿਚਾਰਾਂ ਦਾ ਮਰਮ ਸਮਝਣਾ ਵਧੇਰੇ ਅਸਾਨ ਹੋ ਜਾਵੇਗਾ। ਆਪ ਇਸ਼ਾਰਾ ਕਰਦੇ ਹਨ:

> ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥[19]

ਜੋ ਵਿਅਕਤੀ ਰਾਤ ਦੇ ਚੌਥੇ ਪਹਿਰ ਵਿਚ ਨਹੀਂ ਜਾਗਦਾ, ਉਹ ਜ਼ਿੰਦਾ ਲੋਥ ਸਮਾਨ ਹੈ। ਚੌਥੇ ਪਹਿਰ ਵਿਚ ਜਾਗ ਕੇ ਸਾਧਕ ਕੀ ਕਰਦਾ ਹੈ? ਉਹ ਰੱਬ ਦੀ ਇਬਾਦਤ ਕਰਦਾ ਹੈ, ਰੱਬ ਦੇ ਨਾਮ ਦਾ ਜ਼ਿਕਰ ਕਰਦਾ ਹੈ ਅਤੇ ਰੱਬ ਦੇ ਨਾਮ ਜਾਂ ਇਸਮੇ-ਆਜ਼ਮ ਨਾਲ ਲਿਵ ਜੋੜਦਾ ਹੈ। ਆਪ ਕਹਿੰਦੇ ਹਨ:

> ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥
> ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥[20]

ਰਾਤ ਦੇ ਪਹਿਲੇ ਤਿੰਨ ਪਹਿਰਾਂ ਵਿਚ ਤਾਂ ਦੁਨੀਆਦਾਰ, ਕਾਮੀ ਅਤੇ ਚੋਰ ਵੀ ਜਾਗਦੇ ਹਨ, ਰੱਬ ਦੇ ਸੱਚੇ ਦਰਵੇਸ਼ ਪੂਰੀ ਰਾਤ ਜਾਗਦੇ ਹਨ। ਉਹ ਪਹਿਲੋਂ ਨਾਮ ਦਾ ਜਾਪ ਕਰਦੇ ਹਨ, ਜੋ ਫੁੱਲਾਂ ਦੇ ਖਿੜਨ ਸਮਾਨ ਹੈ। ਚੌਥੇ ਪਹਿਰ ਵਿਚ ਪਹੁੰਚ ਕੇ ਜਦ ਲਿਵ ਅੰਦਰ ਨਾਮ ਦੀ ਧੁਨੀ ਅਤੇ ਇਸਦੇ ਪ੍ਰਕਾਸ਼ ਨਾਲ ਜੁੜਦੀ ਹੈ ਤਾਂ ਰੂਹ ਨੂੰ ਨਾਮ ਵਿੱਚੋਂ ਉਹ ਉੱਚੀ-ਸੁੱਚੀ ਲੱਜ਼ਤ ਪ੍ਰਾਪਤ ਹੁੰਦੀ ਹੈ, ਜਿਸ ਨੂੰ ਮਿੱਠੇ ਮੇਵਿਆਂ ਦੀ ਪ੍ਰਾਪਤੀ ਦਾ ਦਰਜਾ ਦਿੱਤਾ ਗਿਆ ਹੈ। ਬਾਬਾ ਫ਼ਰੀਦ ਨੇ ਇਸ ਨੂੰ ਫੁੱਲ ਦੇ ਫਲ ਵਿਚ ਬਦਲ ਜਾਣ ਦਾ ਨਾਂ ਦਿੱਤਾ ਹੈ। ਇਹ ਸੁਰਤ ਦੀ ਅੰਦਰੋਂ ਪੂਰੀ ਤਰ੍ਹਾਂ ਸ਼ਬਦ ਜਾਂ ਨਾਮ ਵਿਚ ਲੀਨ ਹੋ ਜਾਣ ਦੀ ਅਨੂਪਮ ਅਵਸਥਾ ਹੈ, ਜਿਸ ਨੂੰ ਸੂਫ਼ੀਆਂ ਅਤੇ ਸੰਤਾਂ ਨੇ ਮੁਕੰਮਲ ਯਕਸੂਈ, ਪੂਰਨ ਇਕਾਗਰਤਾ ਜਾਂ ਸਮਾਧੀ ਦੀ ਅਵਸਥਾ ਦਾ ਨਾਂ ਦਿੱਤਾ ਹੈ। ਇਸ ਅਵਸਥਾ ਵਿਚ ਪਹੁੰਚ ਕੇ ਹੀ ਅੰਦਰ ਨਾਮ ਦੀ ਗੁਲਜ਼ਾਰ ਖਿੜਦੀ ਹੈ। ਬਾਬਾ ਫ਼ਰੀਦ ਕਹਿੰਦੇ ਹਨ:

> ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥
> ਜਿੰਨ੍ਾ ਨੈਣ ਨੀਂਦ੍ਾਵਲੇ ਤਿੰਨ੍ਾ ਮਿਲਣੁ ਕੁਆਉ ॥[21]

ਭਾਵ ਰਾਤ ਦੇ ਪਿਛਲੇ ਪਹਿਰ ਉਸ ਖ਼ੁਦਾਵੰਦ ਕਰੀਮ ਦੀ ਦਰਗਾਹ ਤੋਂ ਨਾਮ ਦੀ ਕਸਤੂਰੀ ਉੱਤਰਦੀ ਹੈ। ਇਹ ਮਿਲਦੀ ਉਨ੍ਹਾਂ ਵਡਭਾਗੀ ਜੀਵਾਂ ਨੂੰ ਹੈ, ਜੋ ਉਸ ਸਮੇਂ ਅੱਲਾ ਦੇ ਨਾਮ ਦੇ ਜ਼ਿਕਰ ਵਿਚ ਲੱਗੇ ਹੁੰਦੇ ਹਨ। ਜਿਹੜੇ ਸਾਧਕ ਸੁਚੇਤ ਅਤੇ ਇਕਾਗਰ-ਚਿੱਤ ਹੋ ਕੇ ਜ਼ਿਕਰ ਵਿਚ ਲੀਨ ਹੁੰਦੇ ਹਨ, ਉਨ੍ਹਾਂ ਦੇ ਅੰਦਰ ਨਾਮ ਦੀ ਕਸਤੂਰੀ ਦੇ ਚਸ਼ਮੇ ਫੁੱਟ ਪੈਂਦੇ ਹਨ, ਪਰ ਨੀਂਦਰ ਵਿਚ ਮਸਤ ਹੋਏ ਜੀਵ ਇਸ ਤੋਂ ਖ਼ਾਲੀ ਰਹਿ ਜਾਂਦੇ ਹਨ। ਹਜ਼ਰਤ ਸੁਲਤਾਨ ਬਾਹੂ ਨੇ ਇਸ਼ਾਰਾ ਕੀਤਾ ਹੈ:

1. ਅਲਿਫ਼-ਅੱਲਾ ਚੰਬੇ ਦੀ ਬੂਟੀ ਮੁਰਸ਼ਦ ਮਨ ਵਿਚ ਲਾਈ ਹੂ।[22]
2. ਅੰਦਰ ਬੂਟੀ ਮੁਸ਼ਕ ਮਚਾਇਆ ਜਾਂ ਫੁੱਲਾਂ ਤੇ ਆਈ ਹੂ।[23]

ਕਾਮਲ ਮੁਰਸ਼ਦ ਆਪਣੇ ਮੁਰੀਦ ਜਾਂ ਤਾਲਬ (ਸ਼ਿਸ਼) ਦੇ ਹਿਰਦੇ ਵਿਚ ਨਾਮ ਦਾ ਬੀਜ ਬੀਜਦਾ ਹੈ। ਜਦ ਸਾਧਕ ਮੁਰਸ਼ਦ ਦੇ ਬਖ਼ਸ਼ੇ ਨਾਮ ਦੀ ਕਮਾਈ ਕਰਦਾ ਹੈ ਤਾਂ ਉਹਦੇ ਅੰਦਰ ਰੱਬ ਦੇ ਸੱਚੇ ਨਾਮ ਦਾ ਪ੍ਰਵਾਹ ਜਾਰੀ ਹੋ ਜਾਂਦਾ ਹੈ। ਜਿਸ ਤਰ੍ਹਾਂ ਕਸਤੂਰੀ ਦੀ ਸੁਗੰਧੀ ਬਹੁਤ ਦੂਰ ਤੋਂ ਆਉਣੀ ਸ਼ੁਰੂ ਹੋ ਜਾਂਦੀ ਹੈ, ਉਸੇ ਤਰ੍ਹਾਂ ਸਾਧਕ ਦੇ ਰੋਮ-ਰੋਮ ਵਿਚ ਨਾਮ ਦੀ ਸੁਗੰਧੀ ਘੁਲ ਜਾਂਦੀ ਹੈ। ਗੁਰੂ ਰਵਿਦਾਸ ਜੀ ਦੇ ਬਚਨ ਹਨ:

ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥
ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ॥
ਘ੍ਰਿਤ ਕਾਰਨ ਦਧਿ ਮਥੈ ਸਇਆਨ॥ ਜੀਵਤ ਮੁਕਤ ਸਦਾ ਨਿਰਬਾਨ॥
ਕਹਿ ਰਵਿਦਾਸ ਪਰਮ ਬੈਰਾਗ॥ ਰਿਦੈ ਰਾਮੁ ਕੀ ਨ ਜਪਸਿ ਅਭਾਗ।[24]

ਭਾਵ ਫੁੱਲ, ਫਲ ਖ਼ਾਤਰ ਹੁੰਦਾ ਹੈ। ਫਲ ਆ ਜਾਂਦਾ ਹੈ ਤਾਂ ਫੁੱਲ ਸੁੱਕ ਜਾਂਦਾ ਹੈ। ਸੁਆਣੀ ਮੱਖਣ ਦੀ ਖ਼ਾਤਰ ਦਹੀਂ ਰਿੜਕਦੀ ਹੈ। ਮੱਖਣ ਆ ਜਾਂਦਾ ਹੈ ਤਾਂ ਉਹ ਮੱਖਣ ਕੱਢਣ ਵਿਚ ਲੱਗ ਜਾਂਦੀ ਹੈ। ਇਸੇ ਤਰ੍ਹਾਂ ਸਿਫ਼ਾਤੀ ਨਾਵਾਂ ਦੇ ਸਿਮਰਨ ਦਾ ਅਸਲ ਮਨੋਰਥ ਲਿਵ ਨੂੰ ਅੰਦਰ ਨਾਮ ਦੀ ਧੁਨੀ ਨਾਲ ਜੋੜਨ ਦਾ ਹੁੰਦਾ ਹੈ। ਇਸੇ ਨੂੰ ਕਾਮਲ ਦਰਵੇਸ਼ਾਂ ਨੇ ਫੁੱਲ ਦੇ ਫਲ ਵਿਚ ਬਦਲ ਜਾਣ, ਰਾਤ ਦੇ ਚੌਥੇ ਪਹਿਰ ਧੁਰ-ਦਰਗਾਹ ਤੋਂ ਕਸਤੂਰੀ ਦੀ ਦਾਤ ਉਤਰਨ, ਦਹੀਂ ਵਿੱਚੋਂ ਮੱਖਣ ਨਿਕਲ ਆਉਣ ਅਤੇ ਚੰਬੇ ਦੀ ਬੂਟੀ ਵਿੱਚੋਂ ਅਲੌਕਿਕ ਸੁਗੰਧੀ ਦੇ ਫੁਹਾਰੇ ਫੁਟ ਪੈਣ ਦਾ ਨਾਂ ਦਿੱਤਾ ਹੈ।

**'ਆਪੁ ਸਵਾਰਹਿ ਮੈਂ ਮਿਲਹਿ'**

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥
ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ।[25]

ਇਨ੍ਹਾਂ ਦੋ ਸਰਲ ਜਿਹੀਆਂ ਪੰਕਤੀਆਂ ਵਿਚ ਬਾਬਾ ਫ਼ਰੀਦ ਨੇ ਉਸ ਸਮੁੱਚੀ ਰੂਹਾਨੀ ਸਾਧਨਾ ਦਾ ਸਾਰ ਬਿਆਨ ਕਰ ਦਿੱਤਾ ਹੈ ਜਿਹੜੀ ਆਪ ਨੇ ਖ਼ੁਦਾ ਦੀ

ਪ੍ਰਾਪਤੀ ਲਈ ਖ਼ੁਦ ਅਪਣਾਈ ਅਤੇ ਜਿਹੜੀ ਆਪ ਨੇ ਆਪਣੇ ਮੁਰੀਦਾਂ ਨੂੰ ਵੀ ਸਿਖਾਈ। ਆਪ ਨੇ 'ਆਪਾ ਸਵਾਰਨ' ਅਤੇ 'ਮੈਂ ਮਿਲੇ' ਵਰਣਨ 'ਆਪੇ ਦੀ ਪਛਾਣ' ਜਾਂ ਸੱਚੀ 'ਮੈਂ' ਦੀ ਪਛਾਣ ਦੇ ਅਰਥਾਂ ਵਿਚ ਵਰਤੇ ਹਨ। ਜੀਵ ਦਾ ਅਸਲ 'ਆਪਾ' ਅਤੇ ਉਹਦੀ ਅਸਲ 'ਮੈਂ' ਜਾਂ ਉਹਦੀ ਹਸਤੀ ਦਾ ਅਸਲ ਅਧਾਰ, ਉਸਦੀ ਆਤਮਾ ਹੈ। ਵਰਤਮਾਨ ਅਵਸਥਾ ਵਿਚ ਮਨੁੱਖ, ਇੰਦਰੀਆਂ, ਮਨ ਅਤੇ ਆਤਮਾ ਦਾ ਜੋੜ ਹੈ। ਇਸ ਸਮੇਂ ਸਾਡੀਆਂ ਇੰਦਰੀਆਂ ਭੋਗਾਂ ਦੇ ਅਧੀਨ ਹਨ, ਮਨ, ਇੰਦਰੀਆਂ ਦੇ ਅਧੀਨ ਹੈ ਅਤੇ ਆਤਮਾ ਅੱਗੋਂ ਮਨ ਦੇ ਅਧੀਨ ਹੈ। ਸੰਤ ਚਰਨਦਾਸ ਫ਼ਰਮਾਉਂਦੇ ਹਨ, 'ਇੰਦਰੀਅਨ ਕੇ ਬਸ ਮਨ ਰਹੇ, ਮਨ ਕੇ ਬਸ ਰਹੇ ਬੁੱਧ। ਕਹੋ ਧਿਆਨ ਕੈਸੇ ਲਗੈ, ਐਸਾ ਜਹਾਂ ਵਿਰੁੱਧ॥'[26] ਪਰਮਾਤਮਾ ਰੂਪੀ ਪਰਮ-ਤੱਤ ਮਨ ਅਤੇ ਇੰਦਰੀਆਂ ਦਾ ਵਿਸ਼ਾ ਨਹੀਂ; ਕੇਵਲ ਆਤਮਾ ਹੀ ਉਸਦਾ ਅਨੁਭਵ ਕਰ ਸਕਦੀ ਹੈ। ਪਰ ਜਦ ਤੱਕ ਆਤਮਾ ਮਨ, ਇੰਦਰੀਆਂ ਅਤੇ ਭੋਗਾਂ ਵਿਚ ਲਿਪਤ ਹੈ, ਇਹ ਕਦੇ ਵੀ ਉਸ ਪਰਮ-ਚੇਤਨ ਅਤੇ ਪਰਮ-ਸੂਖਮ ਸਾਰ ਤੱਤ ਦਾ ਅਨੁਭਵ ਨਹੀਂ ਕਰ ਸਕਦੀ।

ਬਾਬਾ ਫ਼ਰੀਦ ਦਾ ਭਾਵ ਹੈ ਕਿ ਤੁਸੀਂ ਮੁਰਸ਼ਦ ਦੇ ਸਮਝਾਏ ਰੂਹਾਨੀ ਅਭਿਆਸ ਦੁਆਰਾ ਮਨ ਤੇ ਆਤਮਾ ਨੂੰ ਅੱਖਾਂ ਪਿੱਛੇ ਇਕਾਗਰ ਅਤੇ ਥਿਰ ਕਰੋ। ਇਸ ਨਾਲ ਸਰੀਰ ਦਾ ਅੱਖਾਂ ਤੋਂ ਹੇਠਲਾ ਭਾਗ ਸੁੰਨ ਹੋ ਜਾਵੇਗਾ। ਇਸ ਤਰ੍ਹਾਂ ਮਨ ਅਤੇ ਆਤਮਾ ਇੰਦਰੀਆਂ ਅਤੇ ਭੋਗਾਂ ਦੀ ਮਲੀਨਤਾ ਤੋਂ ਸਾਫ਼ ਹੋ ਜਾਣਗੇ, ਜਿਸ ਨਾਲ ਅੱਖਾਂ ਪਿੱਛੇ ਇਕਾਗਰ ਹੋਏ ਮਨ ਅਤੇ ਆਤਮਾ ਦੀ ਕਲਮੇ, ਸ਼ਬਦ ਜਾਂ ਨਾਮ ਦੇ ਆਸਰੇ ਅੰਦਰਲੇ ਰੂਹਾਨੀ ਮੰਡਲਾਂ ਵਿਚ ਚੜ੍ਹਾਈ ਸ਼ੁਰੂ ਹੋ ਜਾਵੇਗੀ। ਮਨ ਦੂਜੇ ਰੂਹਾਨੀ ਮੰਡਲ ਵਿੱਚੋਂ ਨਿਕਲਿਆ ਹੈ। ਜਦ ਆਤਮਾ ਕਲਮੇ ਜਾਂ ਸ਼ਬਦ ਦੇ ਆਸਰੇ ਉਸ ਮੰਡਲ ਨੂੰ ਪਾਰ ਕਰਕੇ ਤੀਜੇ ਮੰਡਲ ਵਿਚ ਪਹੁੰਚ ਜਾਵੇਗੀ ਤਾਂ ਮਨ ਦੂਜੇ ਮੰਡਲ ਵਿਚ ਸਥਿਤ ਆਪਣੇ ਸਰੋਤ ਵਿਚ ਲੀਨ ਹੋ ਜਾਵੇਗਾ। ਇਸ ਨਾਲ ਆਤਮਾ ਮਨ ਦੀ ਮਲੀਨਤਾ ਤੋਂ ਵੀ ਨਿਰਮਲ ਹੋ ਜਾਵੇਗੀ।

ਮਨ ਅਤੇ ਇੰਦਰੀਆਂ ਦੀ ਮੈਲ ਤੋਂ ਨਿਰਮਲ ਹੋਈ ਆਤਮਾ ਨੂੰ ਹੀ 'ਆਪਾ ਸਵਾਰ ਚੁੱਕੀ ਆਤਮਾ', 'ਆਪਾ ਪਛਾਣ ਚੁੱਕੀ ਆਤਮਾ', 'ਆਪਣੀ ਸੱਚੀ 'ਮੈਂ' ਨੂੰ ਪਛਾਣ ਚੁੱਕੀ ਆਤਮਾ,' ਜਾਂ ਆਪਣਾ 'ਸੱਚਾ ਸਰੂਪ ਪ੍ਰਾਪਤ ਕਰ ਚੁੱਕੀ ਆਤਮਾ' ਕਿਹਾ ਜਾਂਦਾ ਹੈ। ਇਸ ਤਰ੍ਹਾਂ ਆਪਣਾ ਅਸਲ ਆਪਾ ਪ੍ਰਾਪਤ ਕਰ ਚੁੱਕੀ ਆਤਮਾ, ਕਲਮੇ, ਸ਼ਬਦ ਜਾਂ ਨਾਮ ਦੇ ਸਹਾਰੇ ਉੱਪਰ ਚੜ੍ਹਦੀ ਹੋਈ ਅੰਤ ਨੂੰ ਉਸ ਪਰਮ-ਪਿਤਾ ਵਿਚ ਸਮਾ ਜਾਂਦੀ ਹੈ, ਜਿਸ ਦੀ ਇਹ ਅਸਲ ਵਿਚ ਅੰਸ਼ ਹੈ। 'ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ'—ਫਿਰ ਕਤਰਾ ਸਮੁੰਦਰ ਵਿਚ ਸਮਾ ਕੇ ਸਮੁੰਦਰ ਬਣ

ਜਾਂਦਾ ਹੈ। ਰੂਹ ਕੁੱਲ-ਮਾਲਕ ਵਿਚ ਅਭੇਦ ਹੋ ਕੇ ਕੁੱਲ-ਮਾਲਕ ਦਾ ਰੂਪ ਹੋ ਜਾਂਦੀ ਹੈ। ਉਸ ਹਾਲਤ ਵਿਚ ਜੋ ਉਸ ਕੁੱਲ-ਮਾਲਕ ਦਾ ਹੈ, ਆਤਮਾ ਆਪਣੇ ਆਪ ਹੀ ਉਸ ਦੀ ਵਾਰਸ ਅਤੇ ਮਾਲਕ ਬਣ ਜਾਂਦੀ ਹੈ।

ਬਾਬਾ ਫ਼ਰੀਦ ਇਸ਼ਾਰਾ ਕਰਦੇ ਹਨ, 'ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥'[27]— ਆਪ ਦਾ ਭਾਵ ਹੈ ਕਿ ਜੇ ਤੂੰ ਮਨ ਨੂੰ ਚੰਭਲਾ ਕੇ ਭੋਗਾਂ ਵਿਚ ਲਿਪਤ ਕਰਨ ਵਾਲੀਆਂ ਇੰਦਰੀਆਂ ਨੂੰ ਕਾਬੂ ਕਰ ਲਵੇਂ ਤਾਂ ਤੇਰਾ ਅੱਜ ਅਤੇ ਹੁਣੇ ਰੱਬ ਨਾਲ ਮਿਲਾਪ ਹੋ ਜਾਵੇ। ਏਥੇ ਵੀ ਆਪ ਇਹ ਸੂਖਮ ਸੰਕੇਤ ਦੇ ਰਹੇ ਹਨ ਕਿ ਤੁਸੀਂ ਮੁਰਸ਼ਦ ਦੇ ਦੱਸੇ ਰੂਹਾਨੀ ਅਭਿਆਸ ਦੁਆਰਾ ਮਨ ਅਤੇ ਆਤਮਾ ਨੂੰ ਅੱਖਾਂ ਪਿੱਛੇ ਇਕਾਗਰ ਅਤੇ ਥਿਰ ਕਰਕੇ ਅੰਦਰ ਖ਼ੁਦਾਵੰਦ ਕਰੀਮ ਦੀ ਦਰਗਾਹ ਤੋਂ ਆ ਰਹੇ ਕਲਮੇ, ਸ਼ਬਦ ਜਾਂ ਨਾਮ ਨਾਲ ਜੋੜੋ ਤਾਂ ਮਨ ਅਤੇ ਇੰਦਰੀਆਂ ਵੱਸ ਆ ਜਾਣਗੇ ਅਤੇ ਤੁਹਾਡਾ ਸਹਿਜੇ ਹੀ ਰੱਬ ਨਾਲ ਵਸਾਲ ਹੋ ਜਾਵੇਗਾ।

**ਜੀਂਦੇ-ਜੀਅ ਮਰਨਾ**

ਉਪਰੋਕਤ ਦੋਵੇਂ ਪ੍ਰਸੰਗ ਬਾਬਾ ਫ਼ਰੀਦ ਦੇ ਕਲਾਮ ਦੇ ਹੇਠ ਲਿਖੇ ਪ੍ਰਸੰਗ ਨਾਲ ਮਿਲਾ ਕੇ ਪੜ੍ਹਨੇ ਚਾਹੀਦੇ ਹਨ:

1. ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ॥
   ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ॥[28]
2. ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ॥
   ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ॥[29]

ਬਾਬਾ ਫ਼ਰੀਦ ਪਹਿਲੇ ਸ਼ਲੋਕ ਵਿਚ ਕਹਿੰਦੇ ਹਨ, 'ਏਤੁ ਨ ਲਾਏ ਚਿਤੁ'— ਕਿ ਤੁਸੀਂ ਮਹਿਲ-ਮਾੜੀਆਂ ਆਦਿ ਵਿਚ ਚਿਤ ਨਾ ਲਾਵੋ। ਦੂਜੇ ਸ਼ਲੋਕ ਵਿਚ ਸੰਕੇਤ ਦੇ ਰਹੇ ਹਨ, 'ਮਰਗ ਸਤਾਣੀ ਚਿਤਿ ਧਰਿ'— ਤੁਸੀਂ ਮਨ ਵਿਚ ਪੱਕੀ ਧਾਰ ਲਵੋ ਕਿ ਮੌਤ ਜ਼ੋਰਾਵਰ ਹੈ ਅਤੇ ਅਟੱਲ (ਸਤਾਣੀ) ਹੈ। 'ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ॥' ਭਾਵ ਤੂੰ ਹੁਣੇ ਉਹ ਥਾਂ ਸੰਭਾਲ ਲੈ, ਜਿਥੇ ਜਾ ਕੇ ਤੂੰ ਮੌਤ ਤੋਂ ਬਾਦ ਜਾਣਾ (ਵੰਞਣਾ) ਹੈ। ਇਸਦੇ ਸਧਾਰਨ ਅਰਥ ਇਹ ਹਨ ਕਿ ਤੂੰ ਪਰਲੋਕ ਸੁਆਰਨ ਵੱਲ ਧਿਆਨ ਦੇ। ਪਰ ਇਸਦੇ ਡੂੰਘੇ ਸਾਧਨਾਮਈ ਅਰਥ ਵੀ ਹਨ। ਬਾਬਾ ਫ਼ਰੀਦ ਇਹ ਤਾਂ ਨਹੀਂ ਕਹਿ ਰਹੇ ਕਿ ਤੂੰ ਜੀਂਦੇ-ਜੀਅ ਕਬਰ ਵਿਚ ਪੈ ਜਾ। ਆਪ ਸਮਝਾ ਰਹੇ ਹਨ ਕਿ ਜਿਹੜੀ ਅਵਸਥਾ ਮਰਨ ਤੋਂ ਬਾਦ ਪ੍ਰਾਪਤ ਕਰਨ ਦੀ ਆਸ ਰੱਖਦੇ ਹੋ, ਉਹ ਜੀਂਦੇ-ਜੀਅ ਪ੍ਰਾਪਤ ਕਰੋ। ਇਸ ਅਵਸਥਾ ਨੂੰ ਭਾਰਤੀ ਸੰਤਾਂ ਅਤੇ ਸੂਫ਼ੀ ਦਰਵੇਸ਼ਾਂ ਨੇ ਜੀਂਦੇ-ਜੀਅ ਮਰਨ ਦੀ ਅਵਸਥਾ ਦਾ ਨਾਂ ਦਿੱਤਾ ਹੈ।

ਜੀਂਦੇ-ਜੀਅ ਮਰਨਾ ਰੂਹਾਨੀ ਅਭਿਆਸ ਦੀ ਉਹ ਅਵਸਥਾ ਹੈ ਜਿਸ ਵਿਚ ਸਾਧਕ ਰੱਬ ਦੇ ਨਾਮ ਦੇ ਸਿਮਰਨ ਦੁਆਰਾ ਆਪਣੀ ਆਤਮਾ ਨੂੰ ਅੱਖਾਂ ਦੇ ਪਿੱਛੇ ਅਤੇ ਵਿਚਕਾਰ ਇਕਾਗਰ ਅਤੇ ਥਿਰ ਕਰ ਲੈਂਦਾ ਹੈ। ਇਸ ਨਾਲ ਸਰੀਰ ਦਾ ਅੱਖਾਂ ਤੋਂ ਹੇਠਲਾ ਭਾਗ ਸੁੰਨ ਜਾਂ ਮੁਰਦਾ ਹੋ ਜਾਂਦਾ ਹੈ ਅਤੇ ਆਤਮਾ ਅੰਦਰਲੇ ਰੂਹਾਨੀ ਜਗਤ ਵਿਚ ਦਾਖ਼ਲ ਹੋ ਜਾਂਦੀ ਹੈ। ਇਸ ਅਭਿਆਸ ਵਿਚ ਜੀਵਨ ਅਤੇ ਮੌਤ ਦੋਵੇਂ ਇਕੱਠੇ ਚਲਦੇ ਹਨ ਭਾਵ ਅੱਖਾਂ ਤੋਂ ਹੇਠਲਾ ਭਾਗ ਮੁਰਦਾ ਹੁੰਦਾ ਹੈ, ਪਰ ਅੱਖਾਂ ਤੋਂ ਉੱਪਰ ਆਤਮਾ ਚੇਤਨ ਹੁੰਦੀ ਹੈ। ਇਸ ਲਈ ਇਸ ਅਭਿਆਸ ਨੂੰ ਜੀਂਦੇ-ਜੀਅ ਮਰਨਾ ਕਿਹਾ ਗਿਆ ਹੈ।

ਮੌਤ ਸਾਡੀ ਮਰਜ਼ੀ ਨਾਲ ਨਹੀਂ ਆਉਂਦੀ ਅਤੇ ਸਾਡਾ ਉਸ ਉੱਤੇ ਕੋਈ ਵੱਸ ਨਹੀਂ ਹੁੰਦਾ। ਇਸ ਤੋਂ ਬਿਨਾਂ ਇਕ ਵਾਰ ਮਰ ਚੁੱਕਾ ਵਿਅਕਤੀ ਮੁੜ ਉਸ ਸਰੀਰ ਵਿਚ ਵਾਪਸ ਨਹੀਂ ਆ ਸਕਦਾ। ਪਰ ਰੂਹਾਨੀ ਅਭਿਆਸ ਦੁਆਰਾ ਆਪਣੀ ਰੂਹ ਅੱਖਾਂ ਪਿੱਛੇ ਇਕਾਗਰ ਕਰਨ ਵਾਲਾ ਵਿਅਕਤੀ ਜਿੰਨੀ ਦੇਰ ਰੂਹਾਨੀ ਅਭਿਆਸ ਜਾਰੀ ਰਖਦਾ ਹੈ, ਉਹਦਾ ਅੱਖਾਂ ਤੋਂ ਹੇਠਲਾ ਭਾਗ ਸੁੰਨ ਰਹਿੰਦਾ ਹੈ। ਜਦ ਉਹ ਅਭਿਆਸ ਬੰਦ ਕਰ ਦਿੰਦਾ ਹੈ ਤਾਂ ਰੂਹ ਮੁੜ ਸਰੀਰ ਦੇ ਹੇਠਲੇ ਭਾਗ ਵਿਚ ਉੱਤਰ ਆਉਂਦੀ ਹੈ ਅਤੇ ਸਰੀਰ ਮੁੜ ਪਹਿਲੋਂ ਵਾਂਗ ਕਾਰਜ ਕਰਨਾ ਸ਼ੁਰੂ ਕਰ ਦਿੰਦਾ ਹੈ।

ਜੀਂਦੇ-ਜੀਅ ਮਰਨ ਨੂੰ ਹੀ ਯੱਕਸੂਈ ਪੂਰਨ ਇਕਾਗਰਤਾ ਜਾਂ ਸਮਾਧੀ ਦੀ ਅਵਸਥਾ ਵੀ ਕਿਹਾ ਜਾਂਦਾ ਹੈ, ਜਿਸ ਵਿਚ ਰੂਹ ਨੂੰ ਅੰਦਰ ਕੁੱਲ-ਮਾਲਕ ਦੀ ਦਰਗਾਹ ਤੋਂ ਆ ਰਹੇ ਕਲਮੇ, ਕਲਾਮ, ਸ਼ਬਦ ਜਾਂ ਨਾਮ ਦੀ ਅਵਾਜ਼ ਸੁਣਾਈ ਦੇਣ ਲੱਗ ਪੈਂਦੀ ਹੈ ਅਤੇ ਇਸ ਵਿੱਚੋਂ ਨਿਕਲ ਰਿਹਾ ਪ੍ਰਕਾਸ਼ ਦਿਖਾਈ ਦੇਣ ਲੱਗ ਪੈਂਦਾ ਹੈ। ਇਸ ਅਵਾਜ਼ ਨੂੰ ਪਕੜ ਕੇ ਅਤੇ ਇਸ ਦੇ ਪ੍ਰਕਾਸ਼ ਨੂੰ ਦੇਖਦੀ ਹੋਈ ਰੂਹ ਆਪਣਾ ਅੰਦਰਲਾ ਰੂਹਾਨੀ ਸਫ਼ਰ ਤੇ ਕਰਨਾ ਸ਼ੁਰੂ ਕਰ ਦਿੰਦੀ ਹੈ ਅਤੇ ਅੰਤ ਨੂੰ ਕੁੱਲ-ਮਾਲਕ ਦੀ ਦਰਗਾਹ ਵਿਚ ਪਹੁੰਚ ਜਾਂਦੀ ਹੈ, ਜਿਥੋਂ ਇਹ ਧੁਨੀ ਅਤੇ ਪ੍ਰਕਾਸ਼ ਆ ਰਹੇ ਹਨ।

ਬਾਬਾ ਫ਼ਰੀਦ ਦੇ ਕਥਨ 'ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ' ਨੂੰ ਗੁਰੂ ਨਾਨਕ ਸਾਹਿਬ ਦੀ ਬਾਣੀ ਦੇ ਹੇਠ ਲਿਖੇ ਪ੍ਰਸੰਗ ਨਾਲ ਮਿਲਾ ਕੇ ਪੜ੍ਹਨਾ ਲਾਭਦਾਇਕ ਹੋਵੇਗਾ:

ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ॥
ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ॥[30]

ਭਾਵ ਜਦ ਜੀਂਦੇ-ਜੀਅ ਮਰਨ ਦੀ ਅਵਸਥਾ ਵਿਚ ਲਿਵ ਅੰਦਰ ਅਨਹਦ ਸ਼ਬਦ ਨਾਲ ਜੁੜ ਜਾਂਦੀ ਹੈ ਤਾਂ ਆਤਮਾ ਉਸ 'ਘਰਿ' ਪਹੁੰਚ ਜਾਂਦੀ ਹੈ ਜਾਂ ਉਹ ਥਾਂ ਸੰਭਾਲ ਲੈਂਦੀ ਹੈ, ਜਿੱਥੇ ਇਹ ਮੌਤ ਤੋਂ ਬਾਅਦ ਜਾਣਾ ਲੋਚਦੀ ਹੈ।

ਬਾਬਾ ਫ਼ਰੀਦ ਜੀਵ ਨੂੰ ਮੌਤ ਦੀ ਅੱਟਲਤਾ ਦਾ ਭਾਵ ਦ੍ਰਿੜ੍ਹਾਉਂਦੇ ਹੋਏ ਰੂਹਾਨੀ ਅਭਿਆਸ ਦੁਆਰਾ ਜੀਂਦੇ-ਜੀਅ ਆਪਣਾ ਧਿਆਨ ਅੱਖਾਂ ਪਿੱਛੇ ਇਕਾਗਰ ਕਰ ਕੇ ਲਿਵ ਨੂੰ ਅੰਦਰ ਰੱਬ ਦੇ ਨਾਮ ਨਾਲ ਜੋੜਨ ਦਾ ਉਪਦੇਸ਼ ਦੇ ਰਹੇ ਹਨ ਤਾਂ ਜੋ ਸਾਧਕ ਵਰਤਮਾਨ ਜੀਵਨ ਵਿਚ ਹੀ ਆਤਮਾ ਨੂੰ ਪਰਮਾਤਮਾ ਵਿਚ ਅਭੇਦ ਕਰ ਦੇਵੇ। ਸੰਤ ਨਾਮ ਦੇਵ ਜੀ ਕਹਿੰਦੇ ਹਨ, 'ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥'[31] ਭਾਵ ਤੁਸੀਂ ਮੌਤ ਤੋਂ ਬਾਦ ਨਿਜਾਤ ਜਾਂ ਮੁਕਤੀ ਪ੍ਰਾਪਤ ਕਰਨ ਦੀ ਆਸ ਨਾ ਰੱਖੋ। ਜੋ ਜੀਂਦੇ-ਜੀਅ ਅਨਪੜ੍ਹ ਹੈ, ਮਰਨ ਤੋਂ ਬਾਦ ਉਹਨੂੰ ਬੀ. ਏ., ਐਮ. ਏ. ਦੀ ਡਿਗਰੀ ਨਹੀਂ ਮਿਲ ਜਾਣੀ। ਜੋ ਜੀਂਦੇ-ਜੀਅ ਚੋਰ-ਡਾਕੂ ਹੈ, ਉਹਨੇ ਮੌਤ ਤੋਂ ਬਾਦ ਸੰਤ-ਮਹਾਤਮਾ ਨਹੀਂ ਬਣ ਜਾਣਾ। ਅਸੀਂ ਜੋ ਕੁਝ ਪ੍ਰਾਪਤ ਕਰਦੇ ਹਾਂ ਜੀਂਦੇ-ਜੀਅ ਕਰਦੇ ਹਾਂ। ਬਾਬਾ ਫ਼ਰੀਦ, ਗੁਰੂ ਨਾਨਕ ਅਤੇ ਸੰਤ ਨਾਮਦੇਵ ਜੀ ਕਹਿੰਦੇ ਹਨ ਕਿ ਜਿਹੜੀ ਅਵਸਥਾ ਤੁਸੀਂ ਮੌਤ ਤੋਂ ਬਾਦ ਹਾਸਲ ਕਰਨੀ ਚਾਹੁੰਦੇ ਹੋ, ਉਹ ਅਵਸਥਾ ਰੂਹਾਨੀ ਅਭਿਆਸ ਦੁਆਰਾ ਜੀਂਦੇ-ਜੀਅ ਮਰ ਕੇ ਪ੍ਰਾਪਤ ਕਰੋ।

ਹਜ਼ਰਤ ਸੁਲਤਾਨ ਬਾਹੂ ਜੀਂਦੇ-ਜੀਅ ਮਰਨ ਬਾਰੇ ਕਹਿੰਦੇ ਹਨ, 'ਨਾਮ ਫ਼ਕੀਰ ਤਿਨ੍ਹਾਂ ਦਾ ਬਾਹੂ, ਕਬਰ ਜਿਨ੍ਹਾਂ ਦੀ ਜੀਵੇ ਹੂ।'[32] 'ਕਬਰ ਜੀਵੇ' ਦਾ ਇਸ਼ਾਰਾ ਜੀਂਦੇ-ਜੀਅ ਮਰਨ ਦੀ ਅਵਸਥਾ ਵੱਲ ਹੈ। ਇਸ ਅਵਸਥਾ ਵਿਚ ਸਰੀਰ ਦਾ ਅੱਖਾਂ ਤੋਂ ਹੇਠਲਾ ਭਾਗ ਮੁਰਦੇ ਜਾਂ ਕਬਰ ਸਮਾਨ ਹੋ ਜਾਂਦਾ ਹੈ, ਪਰ ਅੱਖਾਂ ਤੋਂ ਉੱਪਰਲਾ ਭਾਗ ਚੇਤਨ ਹੁੰਦਾ ਹੈ। ਆਪ ਇਸ ਅਵਸਥਾ ਨੂੰ 'ਮਰਨ ਤੋਂ ਪਹਿਲੋਂ ਮਰਨ' ਅਤੇ 'ਹਯਾਤੀ ਵਿਚ ਮਰਨ' ਦੀ ਅਵਸਥਾ ਵੀ ਕਹਿੰਦੇ ਹਨ:

1. ਮਰਨ ਤੋਂ ਅੱਗੇ ਮਰ ਗਏ ਬਾਹੂ, ਤਾਂ ਮਤਲਬ ਨੂੰ ਪਾਇਆ ਹੂ।[33]
2. ਵਾਹ ਨਸੀਬਾ ਉਹਦਾ ਜਿਹੜਾ, ਵਿਚ ਹਯਾਤੀ ਮਰਦਾ ਹੂ।[34]

ਸਾਈਂ ਬੁੱਲ੍ਹੇਸ਼ਾਹ ਨੇ ਰੂਹ ਦੇ ਜਿਸਮ ਦੇ ਹੇਠਲੇ ਹਿੱਸੇ ਵਿੱਚੋਂ ਸਿਮਟ ਕੇ ਅੱਖਾਂ ਪਿੱਛੇ ਇਕਾਗਰ ਅਤੇ ਥਿਰ ਹੋਣ ਨੂੰ ਸੱਚੀ ਹਿਜਰਤ ਅਤੇ ਸੱਚੇ ਇਸਲਾਮ ਵਿਚ ਦਾਖ਼ਲ ਹੋਣ ਦਾ ਨਾਂ ਦਿੱਤਾ ਹੈ। ਸੱਚਾ ਸਾਧਕ ਆਪਣੀ ਲਿਵ ਅੰਦਰ ਜੋੜ ਕੇ ਰੋਜ਼ ਇਹ ਅਨੂਪਮ ਅਵਸਥਾ ਪ੍ਰਾਪਤ ਕਰਦਾ ਹੈ:

ਬੁੱਲ੍ਹਿਆ ਹਿਜਰਤ ਵਿਚ ਇਸਲਾਮ ਦੇ ਮੇਰਾ ਨਿੱਤ ਹੈ ਖ਼ਾਸ ਮਕਾਨ।
ਨਿੱਤ ਨਿੱਤ ਮਰਾਂ ਤੇ ਨਿੱਤ ਨਿੱਤ ਜੀਵਾਂ ਮੇਰਾ ਨਿੱਤ ਨਿੱਤ ਕੂਚ ਮੁਕਾਮ।[35]

'ਨਿੱਤ ਨਿੱਤ ਮਰਾਂ ਤੇ ਨਿੱਤ ਨਿੱਤ ਜੀਵਾਂ' ਬਹੁਤ ਭਾਵਪੂਰਤ ਵਰਣਨ ਹੈ। ਜਦ ਜ਼ਿਕਰ ਅਤੇ ਤਸੱਵੁਰ ਦਾ ਅਭਿਆਸ ਪੱਕ ਜਾਂਦਾ ਹੈ ਤਾਂ ਸਾਧਕ ਅਸਾਨੀ ਨਾਲ ਸੁਰਤ ਨੂੰ ਅੱਖਾਂ ਪਿੱਛੇ ਇਕਾਗਰ ਕਰ ਕੇ ਸੰਸਾਰ ਵੱਲੋਂ ਮਰ ਜਾਂਦਾ ਹੈ ਅਤੇ ਅਭਿਆਸ ਦੀ ਸਮਾਪਤੀ ਤੇ ਸੁਰਤ ਨੂੰ ਅੱਖਾਂ ਤੋਂ ਹੇਠਲੇ ਭਾਗ ਵਿਚ ਉਤਾਰ ਕੇ

ਮੁੜ ਸੰਸਾਰ ਵੱਲ ਜ਼ਿੰਦਾ ਹੋ ਜਾਂਦਾ ਹੈ। ਇਹ ਅਭਿਆਸ ਦਿਨ ਵਿਚ ਅਨੇਕ ਵਾਰ ਕੀਤਾ ਜਾ ਸਕਦਾ ਹੈ। ਸਾਈਂ ਬੁਲ੍ਹੇਸ਼ਾਹ ਹਦੀਸ ਦੇ ਹਵਾਲੇ ਨਾਲ ਕਹਿੰਦੇ ਹਨ ਕਿ ਜੀਂਦੇ-ਜੀਅ ਮਰਨ ਦੀ ਅਵਸਥਾ ਪ੍ਰਾਪਤ ਕਰਨ ਵਾਲਾ ਸਾਧਕ ਹੀ ਉਸ ਅੱਲਾ ਰੂਪੀ ਪ੍ਰੀਤਮ ਦੀ ਹਜ਼ੂਰੀ ਵਿਚ ਪਹੁੰਚਣ ਦਾ ਅਨੰਦ ਪ੍ਰਾਪਤ ਕਰ ਸਕਦਾ ਹੈ:

ਮੂਤੂ ਕਬਲ ਅਨਤਮੂਤੂ ਹੋਇਆ, ਮੋਇਆਂ ਨੂੰ ਫੇਰ ਜਵਾਲੀ ਓ ਯਾਰ।
ਬੁਲ੍ਹਾ ਸ਼ਹੁ ਮੇਰੇ ਘਰ ਆਇਆ, ਕਰ ਕਰ ਨਾਚ ਵਖਾਲੀਂ ਓ ਯਾਰ।[36]

ਆਪ ਨਸੀਹਤ ਕਰਦੇ ਹਨ:

ਕਰਾਂ ਨਸੀਹਤ ਵੱਡੀ ਜੇ ਕੋਈ, ਸੁਣ ਕਰ ਦਿਲ ਤੇ ਲਾਵੇਂਗਾ।
ਮੋਏ ਤਾਂ ਰੋਜ਼ੇ ਹਸ਼ਰ ਨੂੰ ਉੱਠਣ, ਆਸ਼ਕ ਨਾ ਮਰ ਜਾਵੇਗਾ।
ਜੇ ਤੂੰ ਮਰੇਂ ਮਰਨ ਤੋਂ ਅੱਗੇ, ਮਰਨੇ ਦਾ ਮੁੱਲ ਪਾਵੇਂਗਾ।[37]

ਆਪ ਕਹਿੰਦੇ ਹਨ ਕਿ ਸਾਧਕ ਨੂੰ ਜੀਂਦੇ-ਜੀਅ ਮਰਨ ਦੀ ਅਵਸਥਾ ਪ੍ਰਾਪਤ ਕਰਨ ਲਈ ਪੂਰਾ ਜਤਨ ਕਰਨਾ ਚਾਹੀਦਾ ਹੈ ਕਿਉਂਕਿ ਇਸ ਨਾਲ ਹੀ ਉਹ ਸੱਚਾ ਆਸ਼ਕ ਬਣ ਸਕੇਗਾ, ਇਸ ਨਾਲ ਹੀ ਉਹਦੀ ਰੂਹਾਨੀ ਸਾਧਨਾ ਨੂੰ ਪ੍ਰਾਪਤੀ ਦਾ ਫਲ ਲੱਗੇਗਾ ਅਤੇ ਉਹ ਜੰਮਣ-ਮਰਨ ਦੇ ਗੇੜ ਤੋਂ ਮੁਕਤ ਹੋ ਕੇ ਸੱਚੀ ਨਿਜਾਤ ਜਾਂ ਦਾਇਮੀ ਜ਼ਿੰਦਗੀ ਹਾਸਲ ਕਰ ਸਕੇਗਾ।

### ਬਾਬਾ ਫ਼ਰੀਦ ਅਤੇ ਨਾਮ ਦੀ ਪ੍ਰਾਪਤੀ

ਬਾਬਾ ਫ਼ਰੀਦ ਦੇ ਜੀਵਨ ਦੇ ਹਾਲਾਤ ਪੜ੍ਹਦੇ ਹੋਏ ਦੇਖ ਆਏ ਹਾਂ ਕਿ ਆਪ ਨੇ ਮੁਰਸ਼ਦ ਦੀ ਸੁਹਬਤ ਵਿਚ ਆ ਕੇ ਜੀਅ-ਜਾਨ ਨਾਲ ਮੁਰਸ਼ਦ ਦੇ ਉਪਦੇਸ਼ ਅਨੁਸਾਰ ਇਬਾਦਤ ਕੀਤੀ। ਜਦ ਆਪ ਮੁਰਸ਼ਦ ਦੇ ਦੱਸੇ ਨਾਮ ਜਾਂ ਕਲਮੇ ਦੇ ਅਭਿਆਸ ਵਿਚ ਚੋਖੀ ਤਰੱਕੀ ਕਰ ਗਏ ਤਾਂ ਇਕ ਮਹੱਤਵਪੂਰਨ ਘਟਨਾ ਵਾਪਰੀ। ਆਪ ਦੇ ਮੁਰਸ਼ਦ ਹਜ਼ਰਤ ਬਖ਼ਤਿਆਰ ਕਾਕੀ ਦੇ ਪੀਰੋ-ਮੁਰਸ਼ਦ ਖ਼ਵਾਜਾ ਮੁਈਨੁੱਦੀਨ ਚਿਸ਼ਤੀ ਅਜਮੇਰ ਤੋਂ ਦਿੱਲੀ ਆਏ ਹੋਏ ਸਨ। ਉਸ ਸਮੇਂ ਫ਼ਰੀਦ ਬੰਦਗੀ ਕਰ ਕੇ ਬਹੁਤ ਕਮਜ਼ੋਰ ਹੋ ਚੁੱਕਾ ਸੀ। ਖ਼ਵਾਜਾ ਮੁਈਨੁੱਦੀਨ ਨੇ ਉਹਦੀ ਹਾਲਤ ਦੇਖ ਕੇ ਫ਼ਰਮਾਇਆ: ਬਖ਼ਤਿਆਰ! ਇਹ ਨੌਜਵਾਨ ਕਦ ਤਕ ਇਸ ਤਰ੍ਹਾਂ ਦੀ ਸਖ਼ਤ ਰਿਆਜ਼ਤ ਵਿਚ ਲੱਗਾ ਰਹੇਗਾ; ਇਸ ਨੂੰ ਕੁਝ ਦਿਓ। ਹਜ਼ਰਤ ਕਾਕੀ ਨੇ ਨਿਮਰਤਾ-ਪੂਰਵਕ ਕਿਹਾ: ਹਜ਼ੂਰ! ਆਪ ਦੇ ਹੁੰਦਿਆਂ ਮੈਂ ਇਸ ਨੂੰ ਕੁਝ ਦੇਣ ਵਾਲਾ ਕੌਣ ਹਾਂ। ਖ਼ਵਾਜਾ ਮੁਈਨੁੱਦੀਨ ਦੇ ਹੁਕਮ ਨਾਲ ਹਜ਼ਰਤ ਕਾਕੀ ਨੇ ਫ਼ਰੀਦ ਦਾ ਇਕ ਹੱਥ ਆਪਣੇ ਹੱਥ ਵਿਚ ਲੈ ਲਿਆ ਅਤੇ ਦੂਜਾ ਹੱਥ ਖ਼ਵਾਜਾ ਸਾਹਿਬ ਨੇ ਖ਼ੁਦ ਫੜ ਲਿਆ। ਦੋਹਾਂ ਪੀਰਾਂ ਨੇ ਕੁੱਲ-ਮਾਲਕ ਦੀ ਦਰਗਾਹ ਵਿਚ ਦੁਆ ਕੀਤੀ ਕਿ ਇਸ

ਨੌਜਵਾਨ ਉੱਤੇ ਕਾਮਲ ਦਰਵੇਸ਼ ਵਾਲੇ ਮਰਾਤਬੇ ਦੀ ਰਹਿਮਤ ਹੋਵੇ। ਸ਼ਬੀਰ ਹਸਨ ਚਿਸ਼ਤੀ ਨਿਜ਼ਾਮੀ ਲਿਖਦਾ ਹੈ:

> ਇਸ ਪਰ ਆਸਮਾਨ ਸੇ ਨਿਦਾ ਹੂਈ ਕਿ ਯੇਹ ਦੁਆ ਕਬੂਲ ਹੂਈ। ਯੇਹ ਗ਼ੈਬੀ ਆਵਾਜ਼ ਸੁਨ ਕਰ ਹਜ਼ਰਤ ਬਾਬਾ ਸਾਹਿਬ ਪਰ ਕੈਫ਼ੀਅਤ ਤਾਰੀ ਹੋ ਗਈ। ਹਜ਼ਰਤ ਕੁਤਬ ਸਾਹਿਬ (ਬਖ਼ਤਿਆਰ ਕਾਕੀ) ਨੇ ਬਾਬਾ ਸਾਹਿਬ ਕੋ ਇਸਮੇ-ਆਜ਼ਮ ਸੇ ਤਾਲੀਮ ਫ਼ਰਮਾਇਆ। ਤਮਾਮ ਇਲਮੇ-ਲੁਦੱਨੀ (ਅੰਤਰੀ ਗਿਆਨ) ਮੁਨਕਸ਼ਿਫ਼ (ਪ੍ਰਗਟ) ਹੋ ਗਏ ਔਰ ਇਸ ਕੇ ਬਾਦ ਸਰਕਾਰ ਗ਼ਰੀਬ ਨਿਵਾਜ਼ (ਹਜ਼ਰਤ ਮੁਈਨੁੱਦੀਨ) ਨੇ ਬਾਬਾ ਸਾਹਿਬ ਕੋ ਖ਼ਿਰਕਾ-ਏ-ਖ਼ਾਸ (ਖ਼ਾਸ ਚੋਲਾ) ਅਤਾ ਫ਼ਰਮਾਇਆ। ਹਜ਼ਰਤ ਕੁਤਬ ਸਾਹਿਬ ਨੇ ਦਸਤਾਰ ਔਰ ਦੀਗਰ ਲਵਾਜ਼ਮਾਤੇ-ਖ਼ਿਲਾਫ਼ਤ (ਜ਼ਰੂਰੀ ਚੀਜ਼ਾਂ) ਦੇ ਕਰ ਖ਼ਿਲਾਫ਼ਤ ਅਤਾ ਫ਼ਰਮਾਈ।[38]

ਉਪਰੋਕਤ ਵਰਣਨ ਵਿੱਚੋਂ ਇਹ ਇਸ਼ਾਰੇ ਮਿਲਦੇ ਹਨ:

1. ਦੋ ਕਾਮਲ ਦਰਵੇਸ਼ਾਂ ਦੀ ਰਹਿਮਤ ਨਾਲ ਬਾਬਾ ਫ਼ਰੀਦ ਉੱਤੇ ਇਕ ਕੈਫ਼ੀਅਤ ਜਾਂ ਅਵਸਥਾ ਤਾਰੀ ਹੋ ਗਈ।
2. ਉਨ੍ਹਾਂ ਦੇ ਮੁਰਸ਼ਦ ਨੇ ਉਨ੍ਹਾਂ ਨੂੰ ਇਸਮੇ-ਆਜ਼ਮ ਦੀ ਤਾਲੀਮ ਦਿੱਤੀ।
3. ਉਨ੍ਹਾਂ ਉੱਤੇ ਇਲਮੇ-ਲੁਦੱਨੀ ਦੇ ਸਭ ਭੇਦ ਪ੍ਰਗਟ ਹੋ ਗਏ।
4. ਇਹ ਅਵਸਥਾ ਪ੍ਰਾਪਤ ਹੋ ਜਾਣ ਤੇ ਉਨ੍ਹਾਂ ਨੂੰ ਖ਼ਿਲਾਫ਼ਤ ਬਖ਼ਸ਼ੀ ਗਈ।

'ਕੈਫ਼ੀਅਤ' ਦਾ ਅਰਥ ਮੁਕੰਮਲ ਯਕਸੂਈ, ਇਕਾਗਰਤਾ ਜਾਂ ਸਮਾਧੀ ਦੀ ਅਵਸਥਾ ਹੈ। ਇਸ ਨੂੰ ਜੀਂਦੇ-ਜੀਅ ਮਰਨ ਦੀ ਅਵਸਥਾ ਵੀ ਕਿਹਾ ਜਾਂਦਾ ਹੈ। ਇਹ ਅਵਸਥਾ ਪ੍ਰਾਪਤ ਹੋ ਜਾਣ ਤੇ ਰੂਹ ਨੂੰ ਅੰਦਰ ਰੱਬ ਦੀ ਦਰਗਾਹ ਤੋਂ ਆ ਰਹੀ ਇਕ ਨਿਦਾ (ਅਵਾਜ਼) ਸੁਣਾਈ ਦਿੰਦੀ ਹੈ, ਜਿਸ ਨੂੰ ਇਸਮੇ-ਆਜ਼ਮ, ਰੱਬ ਦਾ ਨਾਮ, ਰੱਬ ਦਾ ਸ਼ਬਦ, ਰੱਬ ਦਾ ਕਲਮਾ ਜਾਂ ਰੱਬ ਦਾ ਕਲਾਮ ਕਿਹਾ ਜਾਂਦਾ ਹੈ।

ਮੁਰਸ਼ਦ ਦੁਆਰਾ ਬਾਬਾ ਫ਼ਰੀਦ ਨੂੰ ਇਸਮੇ-ਆਜ਼ਮ ਦੀ ਤਾਲੀਮ ਦਿੱਤੇ ਜਾਣ ਦਾ ਅਰਥ ਹੈ ਕਿ ਮੁਰਸ਼ਦ ਨੇ ਆਪ ਦੀ ਰੂਹ ਨੂੰ ਅੰਦਰ ਇਸ ਅਵਾਜ਼ ਨਾਲ ਜੋੜਿਆ। ਇਸ ਅਵਾਜ਼ ਵਿਚ ਲੀਨ ਹੋਣ ਨਾਲ ਹੀ ਆਪ ਨੂੰ ਸੱਚੇ ਦਰਵੇਸ਼ ਵਾਲੀ ਉਹ ਉੱਚੀ-ਸੁੱਚੀ ਅਵਸਥਾ ਪ੍ਰਾਪਤ ਹੋਈ, ਜਿਸ ਕਾਰਨ ਆਪ ਦੇ ਮੁਰਸ਼ਦ ਅਤੇ ਬਾਬਾ ਮੁਰਸ਼ਦ ਨੇ ਆਪ ਨੂੰ ਖ਼ਿਲਾਫ਼ਤ, ਦਰਵੇਸ਼ੀ ਜਾਂ ਪੀਰੀ ਦੇ ਕਾਬਲ ਖ਼ਿਆਲ ਕੀਤਾ। ਡਾ. ਜ਼ਹੂਰਲ-ਹਸਨ ਨੇ ਇਸ ਘਟਨਾ ਵੱਲ ਇਉਂ ਸੰਕੇਤ ਕੀਤਾ ਹੈ:

> ਹਜ਼ਰਤ ਮੁਈਨੁੱਦੀਨ ਚਿਸ਼ਤੀ ਅਜਮੇਰ ਤੋਂ ਦਿੱਲੀ ਆਏ ਹੋਏ ਸਨ। ਆਪ ਨੇ ਆਪਣੇ ਮੁਰੀਦ ਖ਼ਵਾਜਾ ਬਖ਼ਤਿਆਰ ਕਾਕੀ ਦੇ ਸਾਰੇ ਮੁਰੀਦਾਂ ਉੱਤੇ ਰਹਿਮਤ

ਦੀ ਨਿਗਾਹ ਪਾਈ। ਫ਼ਰੀਦ ਇਕ ਹੁਜਰੇ ਵਿਚ ਭਜਨ ਉੱਤੇ ਬੈਠਾ ਸੀ। ਆਪ ਉਸ ਕੋਠੜੀ ਵਿਚ ਤਸ਼ਰੀਫ਼ ਲੈ ਗਏ। ਆਪ ਫ਼ਰੀਦ ਨੂੰ ਦੇਖ ਕੇ ਬਹੁਤ ਖ਼ੁਸ਼ ਹੋਏ ਅਤੇ ਰੱਬ ਦੀ ਦਰਗਾਹ ਵਿਚ ਬੇਨਤੀ ਕੀਤੀ, "ਯਾ ਖ਼ੁਦਾ, ਸਾਡੇ ਫ਼ਰੀਦ ਨੂੰ ਕਬੂਲ ਕਰ ਲੈ ਅਤੇ ਇਸ ਨੂੰ ਕਾਮਲ ਦਰਵੇਸ਼ ਦੇ ਦਰਜੇ ਤਕ ਪਹੁੰਚਾ ਦੇ।" ਗੈਬ ਤੋਂ ਅਵਾਜ਼ ਆਈ, "ਅਸੀਂ ਫ਼ਰੀਦ ਨੂੰ ਕਬੂਲ ਕਰ ਲਿਆ ਹੈ।" ਇਸ ਤੇ ਖ਼ਵਾਜਾ ਸਾਹਿਬ ਨੇ ਹਜ਼ਰਤ ਬਖ਼ਤਿਆਰ ਕਾਕੀ ਨੂੰ ਹੁਕਮ ਦਿੱਤਾ, "ਇਸਮੇ-ਆਜ਼ਮ ਦਾ ਜਿਹੜਾ ਭੇਦ ਚਿਸ਼ਤੀ ਦਰਵੇਸ਼ਾਂ ਵਿਚ ਸੀਨਾ-ਬ-ਸੀਨਾ ਚੱਲਿਆ ਆ ਰਿਹਾ ਹੈ, ਫ਼ਰੀਦ ਨੂੰ ਦਿਓ।" ਜਦ ਉਸ ਨੂੰ ਇਸਮੇ-ਆਜ਼ਮ ਦਾ ਭੇਦ ਦਿੱਤਾ ਗਿਆ ਤਾਂ ਆਪ ਨੂੰ ਇਲਮੇ-ਲੁਦੱਨੀ ਪ੍ਰਾਪਤ ਹੋਇਆ ਅਤੇ ਦੂਈ ਦੇ ਸਾਰੇ ਪਰਦੇ ਦੂਰ ਹੋ ਗਏ।[39]

ਇਸ ਵਰਣਨ ਤੋਂ ਇਸ਼ਾਰਾ ਮਿਲਦਾ ਹੈ ਕਿ ਇਸਮੇ-ਆਜ਼ਮ, ਇਲਮੇ-ਸੀਨਾ ਹੈ, ਇਲਮੇ-ਸਫ਼ੀਨਾ ਨਹੀਂ। ਇਹ ਮਨ ਅਤੇ ਇੰਦਰੀਆਂ ਦੁਆਰਾ ਹਾਸਲ ਹੋਣ ਵਾਲਾ ਬਾਹਰੀ ਇਲਮ ਨਹੀਂ, ਬਲਕਿ ਅੰਦਰ ਰੂਹ ਦੁਆਰਾ ਹਾਸਲ ਹੋਣ ਵਾਲਾ ਅਨੁਭਵ ਹੈ— 'ਫ਼ਵਾਇਦੁੱਲ-ਫ਼ੁਵਾਦ', 'ਸਿਯਰੁਲ-ਔਲੀਆ', 'ਇਸਰਾਰੁਲ-ਔਲੀਆ', 'ਰਾਹਤੁਲ-ਕਲੂਬ' ਅਤੇ 'ਜਵਾਹਰੇ-ਫ਼ਰੀਦੀ' ਆਦਿ ਮਲਫ਼ੂਜ਼ਾਤ* ਵਿਚ ਬਾਰ-ਬਾਰ ਜ਼ਿਕਰ ਆਉਂਦਾ ਹੈ ਕਿ ਜਦ ਬਾਬਾ ਫ਼ਰੀਦ ਉੱਤੇ ਯਕਸੂਈ ਦੀ ਹਾਲਤ ਤਾਰੀ ਹੋ ਜਾਂਦੀ ਤਾਂ ਆਪ ਘੰਟਿਆਂ ਬੱਧੀ ਅਤੇ ਕਦੇ-ਕਦੇ ਕਈ-ਕਈ ਦਿਨ ਨਿਰੰਤਰ ਬੇ-ਸੁੱਧ ਪਏ ਰਹਿੰਦੇ। ਇਕ ਵਾਰ ਆਪ ਸੱਤ ਦਿਨ ਤਕ ਆਲਮੇ-ਤਹਈਯਰ (ਵਿਸਮਾਦ ਦੀ ਅਵਸਥਾ) ਵਿਚ ਰਹੇ ਅਤੇ ਆਪ ਨੂੰ ਖਾਣ-ਪੀਣ ਦੀ ਲੋੜ ਮਹਿਸੂਸ ਨਾ ਹੋਈ।[40] ਇਹ ਸਮਾਧੀ ਦੀ ਅਵਸਥਾ ਹੈ, ਜਿਸ ਵਿਚ ਧਿਆਨ ਅੱਖਾਂ ਪਿੱਛੇ ਇਕਾਗਰ ਹੋ ਕੇ ਅੰਦਰ ਰੱਬ ਦੇ ਕਲਮੇ, ਕਲਾਮ, ਸ਼ਬਦ ਜਾਂ ਨਾਮ ਨਾਲ ਜੁੜ ਜਾਂਦਾ ਹੈ। ਇਹੋ ਬਾਬਾ ਫ਼ਰੀਦ ਅਤੇ ਬਾਕੀ ਸਭ ਸੂਫ਼ੀ ਦਰਵੇਸ਼ਾਂ ਦੀ ਤਾਲੀਮ ਦਾ ਅਸਲ ਅਧਾਰ ਹੈ।

### ਖ਼ਵਾਜਾ ਮੁਈਨੁੱਦੀਨ ਅਤੇ ਨਾਮ

ਅਸੀਂ ਜਾਣਦੇ ਹੀ ਹਾਂ ਕਿ ਬਾਬਾ ਫ਼ਰੀਦ ਦਾ ਸੰਬੰਧ ਸੂਫ਼ੀਆਂ ਦੇ ਚਿਸ਼ਤੀ ਸਿਲਸਿਲੇ ਨਾਲ ਹੈ। ਭਾਰਤ ਵਿਚ ਇਸ ਸੰਪਰਦਾਇ ਦੇ ਸੰਚਾਲਕ ਖ਼ਵਾਜਾ ਮੁਈਨੁੱਦੀਨ ਚਿਸ਼ਤੀ ਨਾਮ ਦੀ ਉਪਮਾ ਕਰਦੇ ਹੋਏ ਕਹਿੰਦੇ ਹਨ:

"ਰੱਬ ਦੇ ਨਾਮ ਦੇ ਨੂਰ ਨੇ ਮੇਰੀ ਜਾਨ ਅਤੇ ਮੇਰੇ ਦਿਲ ਨੂੰ ਲੁੱਟ ਲਿਆ। ਰੱਬ ਦਾ ਨਾਮ ਮੇਰੀ ਪਿਆਸੀ ਜ਼ਬਾਨ ਲਈ ਅੰਮ੍ਰਿਤ ਸਿੱਧ ਹੋਇਆ।

---

* ਮਹਾਤਮਾਵਾਂ ਦੇ ਜੀਵਨ ਦੇ ਹਾਲਾਤ, ਪ੍ਰਵਚਨਾਂ ਆਦਿ ਦਾ ਸੰਗ੍ਰਹਿ।

"ਜੇ ਤੂੰ ਰੱਬ ਨਾਲ ਮੇਲ ਚਾਹੁੰਦਾ ਹੈਂ ਤਾਂ ਤੂੰ ਨਾਮ ਨਾਲ ਜੁੜ ਜਾ। ਤੂੰ ਨਾਮ ਦੇ ਮਿਲਾਪ ਵਿਚ ਹੀ ਰੱਬ ਦਾ ਮਿਲਾਪ ਸਮਝ।

"ਤੂੰ ਸਮਝ ਲੈ ਕਿ ਰੱਬ ਦੇ ਨਾਮ ਅਤੇ ਰੱਬ ਰੂਪੀ ਨਾਮੀ ਵਿਚ ਕੋਈ ਫ਼ਰਕ ਨਹੀਂ ਹੈ। ਰੱਬ ਦੇ ਨਾਮ ਦੇ ਕਮਾਲ ਨਾਲ ਤੂੰ ਰੱਬ ਦੇ ਨੂਰ ਵਿਚ ਪਹੁੰਚ ਜਾਵੇਂਗਾ।

"ਤੂੰ ਭਰੋਸਾ ਰੱਖ ਕਿ ਤੂੰ ਦਿਨ ਰਾਤ ਰੱਬ ਦੀ ਹਜ਼ੂਰੀ ਵਿਚ ਹੋਵੇਂਗਾ, ਜੇ ਤੂੰ ਰੱਬ ਦੇ ਨਾਮ ਨਾਲ ਜੁੜਿਆ ਹੋਇਆ ਹੈਂ।

"ਤੂੰ ਦੈਵੀ-ਮੰਡਲਾਂ ਵਿਚ ਉਡਾਰੀ ਲਾਉਣ ਲੱਗ ਜਾਵੇਂਗਾ, ਜੇ ਤੂੰ ਰੱਬ ਦੇ ਨਾਮ ਦੇ ਖੰਭਾਂ ਦਾ ਸਹਾਰਾ ਲੈ ਲਵੇਂ।

"ਜੇ ਮੈਂ ਉਹਦਾ ਨਾਮ ਸੁਣ ਲਵਾਂ ਤਾਂ ਸੈਂਕੜੇ ਜਾਨਾਂ ਉਸ ਤੋਂ ਵਾਰ ਦਿਆਂ। ਮੈਂ ਰੱਬ ਦੇ ਨਾਮ ਦੇ ਨੂਰ ਤੋਂ ਆਪਣਾ ਆਪ ਵਾਰ ਦਿਆਂ।

"ਐ ਮੁਈਅਨ, ਤੂੰ ਰੱਬ ਦੇ ਨਾਮ ਤੋਂ ਕੰਨੀ ਕਿਉਂ ਕਤਰਾਉਂਦਾ ਹੈਂ, ਰੱਬ ਦੇ ਨਾਮ ਵੱਲੋਂ ਮੂੰਹ ਮੋੜਨਾ, ਰੱਬ ਵੱਲੋਂ ਮੂੰਹ ਮੋੜਨਾ ਹੈ।"*

ਉਪਰੋਕਤ ਪ੍ਰਸੰਗ ਤੋਂ ਇਹ ਗੱਲ ਭਲੀ ਭਾਂਤ ਪ੍ਰਤੱਖ ਹੋ ਜਾਂਦੀ ਹੈ ਕਿ ਆਪ ਨਾਮ ਅਤੇ ਨਾਮੀ (ਰੱਬ) ਨੂੰ ਇਕ ਮੰਨਦੇ ਹਨ। ਆਪ ਨਾਮ ਨੂੰ ਰੱਬ ਨਾਲ ਮਿਲਾਉਣ ਵਾਲਾ ਅਸਲ ਸਾਧਨ ਦੱਸਦੇ ਹਨ ਅਤੇ ਨਾਮ ਦੇ ਵਸਾਲ ਨੂੰ ਹੀ ਰੱਬ ਦਾ ਵਸਾਲ ਪਰਵਾਨ ਕਰਦੇ ਹਨ। ਨਾਮ ਹੀ ਰੂਹ ਨੂੰ ਅੰਦਰਲੇ ਰੂਹਾਨੀ ਮੰਡਲਾਂ ਵਿਚ ਖਿੱਚ ਕੇ ਲਿਜਾਣ ਵਾਲਾ ਅਸਲ ਸਾਧਨ ਹੈ ਅਤੇ ਨਾਮ ਹੀ ਰੂਹ ਨੂੰ ਆਪਣੇ

---

* ਰਬੂਦ ਜਾਨ ਓ ਦਿਲਮ ਰਾ ਜਮਾਲੇ-ਨਾਮੇ-ਖ਼ੁਦਾ।
ਨਵਾਖ਼ਤ ਤਿਸ਼ਨਾ ਜ਼ਬਾਂ ਰਾ ਜ਼ੁਲਾਲੇ-ਨਾਮੇ-ਖ਼ੁਦਾ।
ਵਿਸਾਲੇ-ਹੱਕ ਤਲਬੀ ਹਮਨਸ਼ੀਨੇ-ਨਾਮਸ਼ ਬਾਸ਼।
ਬਿਬੀਂ ਵਿਸਾਲੇ-ਖ਼ੁਦਾ ਦਰ ਵਿਸਾਲੇ-ਨਾਮੇ-ਖ਼ੁਦਾ।
ਮਿਆਨੇ-ਇਸਮ ਓ ਮੁਸੱਮਾ ਚੂ ਫ਼ਰਕ ਨੀਸਤ ਬਿਬੀਂ।
ਤੂ ਦਰ ਤਜੱਲੀਏ-ਅਸਮਾ ਕਮਾਲੇ-ਨਾਮੇ-ਖ਼ੁਦਾ।
ਯਕੀਂ ਬਦਾਂ ਕਿਹ੍ ਤੂ ਬਾ ਹੱਕ ਨਿਸ਼ਸਤਾ-ਏ-ਸ਼ਬੋ-ਰੋਜ਼।
ਚੂ ਹਮਨਸ਼ੀਨੇ-ਤੂ ਬਾਸ਼ਦ ਖ਼ਯਾਲੇ-ਨਾਮੇ-ਖ਼ੁਦਾ।
ਤੁਰਾ ਸਜਦ ਓ ਤੈਰਾਂ ਦਰ ਫ਼ਜ਼ਾਏ-ਆਲਮੇ-ਕੁਦਸ।
ਬਸ਼ਰਤੇ-ਆਂ ਕਿਹ ਬ ਪੱਰੀ ਬਬਾਲੇ-ਨਾਮੇ-ਖ਼ੁਦਾ।
ਚੂ ਨਾਮੇ-ਊ ਸ਼ਿਨੌਮ ਗਰ ਬੁਵਦ ਮਰਾ ਸਦ ਜਾਂ।
ਫ਼ਿਦਾਏ ਉਸਤ ਬ-ਇੱਜ਼ੋ-ਜਲਾਲੇ-ਨਾਮੇ-ਖ਼ੁਦਾ।
ਮੁਈਨ ਜ਼ਿ ਗੁਫ਼ਤਨੇ-ਨਾਮਸ਼ ਮਲੂਲ ਕੈ ਗਰਦਦ।
ਕਿਹ ਅਜ਼ ਖ਼ੁਦਾਸਤ ਮਲਾਲਤ ਮਲਾਲੇ-ਨਾਮੇ-ਖ਼ੁਦਾ।[1]

ਵਿਚ ਲੀਨ ਕਰਕੇ ਰੱਬ ਵਿਚ ਲੀਨ ਕਰਦਾ ਹੈ। ਨਾਮ ਦੀ ਨੇੜਤਾ, ਰੱਬ ਦੀ ਨੇੜਤਾ ਹੈ ਅਤੇ ਨਾਮ ਤੋਂ ਦੂਰੀ ਰੱਬ ਤੋਂ ਦੂਰੀ ਦੀ ਸੂਚਕ ਹੈ। ਆਪ ਦੂਜੇ ਪ੍ਰਸੰਗ ਵਿਚ ਕਹਿੰਦੇ ਹਨ:

"ਜਦੋਂ ਮੈਂ ਸ਼ੁਰੂ ਤੋਂ ਆਖ਼ਰ ਤਕ ਉਸਦਾ ਨਾਮ ਲੈਂਦਾ ਹਾਂ ਤਾਂ ਮੇਰੇ ਰੋਮ-ਰੋਮ ਅਤੇ ਰੂਹ ਵਿਚ ਦੁੱਧ ਦੀਆਂ ਧਾਰਾਂ ਵਗ ਤੁਰਦੀਆਂ ਹਨ।

"ਉਸਦੇ ਦੀਦਾਰ ਦੀ ਚਾਹ ਨਾਲ ਉਸਦੀ ਯਾਦ ਇਸ ਤਰ੍ਹਾਂ ਰੂਹ ਵਿਚ ਘੁਲ ਗਈ ਕਿ ਉਸਦੀ ਯਾਦ ਸਦਾ ਲਈ ਉਸਦਾ ਰੂਪ ਹੋ ਗਈ।"*

"ਤੂੰ ਅੱਖਾਂ ਖੋਲ੍ਹ ਕੇ ਦੇਖ ਕਿ ਸਾਰੇ ਦਾ ਸਾਰਾ ਬ੍ਰਹਿਮੰਡ ਰੱਬੀ ਨੂਰ ਨਾਲ ਭਰਿਆ ਪਿਆ ਹੈ। ਸਮੁੱਚੀ ਕਾਇਨਾਤ ਵਿਚ ਉਹ ਕਿਹੜੀ ਥਾਂ ਹੈ ਜੋ ਰੱਬ ਦੇ ਨੂਰ ਤੋਂ ਖ਼ਾਲੀ ਹੈ?

"ਇਸ਼ਕ ਦਾ ਤਬਲਾ ਤਾਂ ਦੋਹਾਂ ਜਹਾਨਾਂ ਵਿਚ ਵੱਜ ਰਿਹਾ ਹੈ, ਆਪਣੇ ਕੰਨਾਂ ਵਿੱਚੋਂ ਰੂੰ ਦਾ ਫੰਬਾ ਕੱਢ ਕੇ ਸੁਣ ਕਿ ਕਿਹੜੀ ਅਵਾਜ਼ ਆ ਰਹੀ ਹੈ।"†

ਆਪ ਫ਼ਰਮਾਉਂਦੇ ਹਨ:

"ਮੇਰੀ ਰੂਹ ਦੇ ਕੰਨਾਂ ਵਿਚ ਆਲਮੇ-ਗ਼ੈਬ ਤੋਂ ਇਕ ਧੁਨੀ (ਅਵਾਜ਼) ਆ ਰਹੀ ਹੈ ਮਾਨੋ ਉਹ ਮੈਨੂੰ ਪਿਆਰੇ ਨਾਲ ਵਸਾਲ ਦੀ ਸੇਜ ਉੱਤੇ ਬੁਲਾ ਰਹੀ ਹੋਵੇ।

"ਜੇ ਤੈਨੂੰ ਉਸ ਅਗੰਮੀ ਦੁਨੀਆ ਦੀ ਉਹ ਧੁਨ ਸੁਣਾਈ ਨਹੀਂ ਦਿੰਦੀ ਤਾਂ ਤੂੰ ਮੁਰਸ਼ਦ ਦੇ ਨਾਮ ਦੇ ਜ਼ਿਕਰ ਦੁਆਰਾ ਉਸ ਨੂੰ ਪਕੜ।"‡

---

* ਨਾਮੇ-ਊ ਮੀ ਬਰ ਦਮ ਅੱਵਲ ਤਾ ਚੁਨਾਂ ਸ਼ੁਦ ਆਕਬਤ।
ਕਿਹ ਚੁ ਸ਼ੀਰ ਅੰਦਰ ਰਗੋ-ਜਾਨਮ ਰਵਾਂ ਸ਼ੁਦ ਆਕਬਤ।
ਯਾਦੇ-ਊ ਬਾ ਜਾਂ ਚੁਨਾਂ ਆਮੇਖ਼ਤ ਕਜ਼ ਫ਼ਰਤੇ-ਤਲਬ।
ਯਾਦੇ-ਊ ਊ ਗਸ਼ਤ ਊ ਦਰ ਜਾਂ ਨਿਹਾਂ ਸ਼ੁਦ ਆਕਬਤ।[42]

† ਚਸ਼ਮ ਬਕੁਸ਼ਾਏ ਕਿਹ ਆਫ਼ਾਕ ਪੁਰ ਅਜ਼ ਨੂਰੇ-ਖ਼ੁਦਾਸਤ।
ਖ਼ਾਲੀ ਅਜ਼ ਨੂਰੇ-ਖ਼ੁਦਾ ਦਰ ਹਮਾ ਆਫ਼ਾਕ ਕੁਜਾਸਤ।
ਤਬਲੇ-ਇਸ਼ਕਸਤ ਕਿਹ ਦਰ ਕੌਨੋ-ਮਕਾਂ ਮੀ ਗੋਯੰਦ।
ਪੰਬਾ ਅਜ਼ ਗੋਸ਼ੇ-ਬਰੂੰ ਕੁਨ ਬਿਸ਼ਨੌ ਕੀਂ ਚਿਹ ਸਦਾਸਤ।[43]

‡ ਬਗੋਸ਼ੇ-ਜਾਨੇ-ਮਨ ਆਮਦ ਨਿਦਾਏ-ਆਲਮੇ-ਗ਼ੈਬ।
ਜ਼ਿ ਖ਼ੁਆਨੇ-ਵਸਲ ਸ਼ਨੀਦਮ ਸਲਾਏ ਆਲਮੇ-ਗ਼ੈਬ।
ਨਿਦਾਏ-ਆਲਮੇ-ਗ਼ੈਬ ਅਰ ਜ਼ਿ ਹੱਕ ਨਮੀ ਸ਼ਨਵੀ।
ਸ਼ਨੌ ਜ਼ਿ ਲਫ਼ਜ਼ੇ-ਪੈਯੰਬਰ ਸਦਾਏ-ਆਲਮੇ-ਗ਼ੈਬ।[44]

ਆਪ ਦਾ ਭਾਵ ਹੈ ਕਿ ਸਿਫ਼ਾਤੀ ਨਾਮ ਦਾ ਜ਼ਿਕਰ ਇਸਮੇ-ਆਜ਼ਮ ਅਤੇ ਖ਼ੁਦ ਖ਼ੁਦਾ ਦੀ ਜ਼ਾਤ ਦੀ ਅਨੰਦਮਈ ਪ੍ਰਾਪਤੀ ਦਾ ਵਸੀਲਾ ਬਣ ਜਾਂਦਾ ਹੈ।

**ਅਮੀਰ ਖ਼ੁਸਰੋ ਅਤੇ ਨਾਮ**

ਬਾਬਾ ਫ਼ਰੀਦ ਦੇ ਉਤਰਾਧਿਕਾਰੀ ਹਜ਼ਰਤ ਨਿਜ਼ਾਮੁੱਦੀਨ ਔਲੀਆ ਦੇ ਪਰਮ-ਸ਼ਿਸ਼ ਅਮੀਰ ਖ਼ੁਸਰੋ ਨੇ ਅੰਦਰ ਯਕਸੂਈ ਦੀ ਹਾਲਤ ਵਿਚ ਪ੍ਰਾਪਤ ਹੋਣ ਵਾਲੇ ਇਸਮੇ-ਆਜ਼ਮ ਦੇ ਅਨੁਭਵ ਦਾ ਉੱਲੇਖ ਇਸ ਤਰ੍ਹਾਂ ਕੀਤਾ ਹੈ:

ਏਕੀ ਭੰਵਰ ਗੁੰਜਾਰ ਸੀ ਦੂਜੇ ਘੁੰਗਰੂ ਹੋਇ।
ਤੀਜੇ ਸ਼ਬਦ ਸੰਖ ਕਾ ਚਉਥੇ ਘੰਟਾ ਹੋਇ।
ਪਾਂਚਵੇਂ ਟਾਲ ਜੋ ਬਾਜੇ। ਛਟੇ ਸੋ ਮੁਰਲੀ ਨਾਥ।
ਸਾਤਵੇਂ ਭੀਰ ਜੋ ਗਾਜੇ। ਅਠਵੇਂ ਸ਼ਬਦ ਮਰਦੰਗ ਕਾ।
ਨਵੇਂ ਨਫ਼ੀਰੀ ਟਾਲ। ਦਸਵੇਂ ਗਰਜੇ ਸਿੰਧ ਸਾਸ ਖ਼ੁਸਰੋ ਕੋ ਯੇਹ ਤਾਲ।
ਦਸ ਪ੍ਰਕਾਰ ਅਨਹਦ ਬਜੇ ਜਿਤ ਜੋਗੀ ਹੋ ਲੀਨ।
ਇੰਦਰੀ ਥਕੀ ਮਨੂਆ ਥਕੇ ਖ਼ੁਸਰੋ ਨੇ ਕਹਿ ਦੀਨ।
ਅਨਹਦ ਬਾਜੇ ਬਾਜਨ ਲਾਗੇ। ਚੋਰ ਨਗਰੀਆ ਤਜ ਤਜ ਭਾਗੇ।
ਗੁਰੂ ਨਿਜ਼ਾਮ ਕੀ ਭਈ ਦੁਹਾਈ। ਖ਼ੁਸਰੋ ਨੇ ਅੰਤਰ ਲਿਵ ਲਾਈ।[45]

ਸਾਰੀ ਗੱਲ 'ਖ਼ੁਸਰੋ ਨੇ ਅੰਤਰ ਲਿਵ ਲਾਈ' ਦੇ ਦੁਆਲੇ ਘੁੰਮਦੀ ਹੈ। ਆਪ ਦਰਸਾ ਰਹੇ ਹਨ ਕਿ ਯਕਸੂਈ (ਇਕਾਗਰਤਾ) ਦੀ ਅਵਸਥਾ ਵਿਚ ਮਨ ਅਤੇ ਆਤਮਾ ਅੱਖਾਂ ਪਿੱਛੇ ਥਿਰ ਹੋ ਜਾਂਦੇ ਹਨ ਤਾਂ ਅੰਦਰ ਅਨਹਦ ਸ਼ਬਦ ਦੀਆਂ ਮਿੱਠੀਆਂ, ਪਿਆਰੀਆਂ ਧੁਨਾਂ ਸੁਣਾਈ ਦੇਣ ਲੱਗ ਪੈਂਦੀਆਂ ਹਨ। ਇਨ੍ਹਾਂ ਧੁਨਾਂ ਵਿਚ ਅਥਾਹ ਸ਼ਾਂਤੀ ਅਤੇ ਅਨੰਦ ਹੈ। ਇਨ੍ਹਾਂ ਧੁਨਾਂ ਦਾ ਅੰਮ੍ਰਿਤ ਪੀ ਕੇ ਮਨ-ਇੰਦਰੀਆਂ ਦੇ ਸਭ ਵਿਕਾਰ ਦੂਰ ਹੋ ਜਾਂਦੇ ਹਨ ਅਤੇ ਆਤਮਾ ਨਿਰਮਲ ਹੋ ਕੇ, ਪਰਮਾਤਮਾ ਵਿਚ ਸਮਾਉਣ ਦੇ ਕਾਬਲ ਬਣ ਜਾਂਦੀ ਹੈ।

**ਹਜ਼ਰਤ ਮੁਹੰਮਦ ਸਾਹਿਬ , ਸੂਫ਼ੀਮਤ ਅਤੇ ਨਾਮ**

ਮੁਹੰਮਦ ਦਾਰਾ ਸ਼ਿਕੋਹ ਲਿਖਦਾ ਹੈ ਕਿ ਕਲਮੇ ਜਾਂ ਸ਼ਬਦ ਦਾ ਅਭਿਆਸ ਸਭ ਤੋਂ ਉੱਚੀ ਰੂਹਾਨੀ ਕਰਨੀ ਹੈ। ਆਪ ਹਦੀਸ, ਹਜ਼ਰਤ ਮੁਹੰਮਦ ਸਾਹਿਬ ਦੀ ਧਰਮ ਪਤਨੀ ਬੀਬੀ ਖ਼ਦੀਜਾ, ਹਜ਼ਰਤ ਗ਼ੌਸ-ਉਸ-ਸਾਕਲੈਨ ਅਤੇ ਹਜ਼ਰਤ ਮੀਆਂ ਮੀਰ ਦੇ ਹਵਾਲੇ ਨਾਲ ਕਹਿੰਦੇ ਹਨ ਕਿ ਹਜ਼ਰਤ ਮੁਹੰਮਦ, ਪੈਗੰਬਰ ਬਣਨ ਤੋਂ ਪਹਿਲੋਂ ਅਤੇ ਪਿੱਛੋਂ ਸ਼ਬਦ ਜਾਂ ਕਲਮੇ ਦੀ ਅਵਾਜ਼ ਦਾ ਅਭਿਆਸ ਕਰਿਆ

ਕਰਦੇ ਸਨ।* ਆਪ ਨੂੰ ਜੋ ਵੀ ਵਹੀ ਜਾਂ ਅਕਾਸ਼ਬਾਣੀ ਉੱਤਰਦੀ ਸੀ, ਇਸ ਅਵਸਥਾ ਵਿਚ ਹੀ ਉੱਤਰਦੀ ਸੀ।

**ਕੁਝ ਹੋਰ ਸੂਫ਼ੀ ਦਰਵੇਸ਼ ਅਤੇ ਨਾਮ**

ਚਿਸ਼ਤੀ ਦਰਵੇਸ਼ਾਂ ਕੋਲ ਹੀ ਨਹੀਂ ਸਭ ਕਾਮਲ ਸੰਤਾਂ ਜਾਂ ਗੁਰੂਆਂ-ਪੀਰਾਂ, ਕੋਲ ਜੋ ਰਾਜ਼ੇ-ਬਾਤਿਨ ਭਾਵ ਅੰਦਰਲਾ ਭੇਦ ਹੁੰਦਾ ਹੈ, ਉਹ ਇਸਮੇ-ਆਜ਼ਮ, ਸ਼ਬਦ ਜਾਂ ਨਾਮ ਹੈ। ਮੁਰੀਦ ਦੀ ਰੂਹ ਨੂੰ ਅੰਦਰ ਇਸਮੇ-ਆਜ਼ਮ ਨਾਲ ਜੋੜਨਾ, ਮੁਰਸ਼ਦ ਦੀ ਰਹਿਮਤ ਦੀ ਸਿਖ਼ਰ ਹੈ। ਖ਼ੁਦਾ ਦੀ ਹਸਤੀ ਦਾ ਸੂਚਕ ਉਹ ਇਸਮੇ-ਆਜ਼ਮ ਇਨਸਾਨ ਦੇ ਅੰਦਰ ਹੈ। ਹਜ਼ਰਤ ਸੁਲਤਾਨ ਬਾਹੂ ਕਹਿੰਦੇ ਹਨ, 'ਅੰਦਰ ਕਲਮਾ ਕਲ-ਕਲ ਕਰਦਾ।'[47] ਆਪ ਦੇ ਅਨੁਸਾਰ ਮੁਰਸ਼ਦ ਆਪਣੇ ਮੁਰੀਦ (ਸ਼ਿਸ਼) ਨੂੰ ਉਸ ਸੱਚੇ ਕਲਮੇ ਨਾਲ ਜੋੜਦਾ ਹੈ, ਜੋ ਬਿਨਾਂ ਜ਼ਬਾਨ ਦੇ ਪੜ੍ਹਿਆ ਜਾਣ ਵਾਲਾ ਅਤੇ ਬਿਨਾਂ ਕੰਨਾਂ ਦੇ ਸੁਣਿਆ ਜਾਣ ਵਾਲਾ ਸਬਕ ਹੈ:

> ਮੁਰਸ਼ਿਦ ਹਾਦੀ ਸਬਕ ਪੜ੍ਹਾਇਆ, ਪੜ੍ਹਿਓਂ ਬਿਨਾਂ ਪੜ੍ਹੀਵੇ ਹੂ।
> ਉਂਗਲੀਆਂ ਵਿਚ ਕੰਨਾਂ ਦਿੱਤੀਆਂ, ਸੁਣਿਓਂ ਬਿਨਾਂ ਸੁਣੀਵੇ ਹੂ।[48]

ਉਹ ਸੱਚਾ ਕਲਮਾ ਬੇਜ਼ਬਾਨੀ ਦੀ ਜ਼ਬਾਨ ਹੈ, ਉਸ ਦਾ ਭੇਦ ਕੇਵਲ ਕਾਮਲ ਆਰਫ਼ਾਂ (ਪੂਰਨ ਗਿਆਨੀਆਂ) ਕੋਲ ਹੈ:

1. ਛੋੜ ਸਿਫ਼ਾਤੀ ਜਿਸ ਲਧਿਉਸ ਜ਼ਾਤੀ।[49]

---

* "This practice of hearing the Voice of the Silence is path of the Faqirs, the Sultan-ul-azkar or the king of all practices.

"This sound existed from before the creation of the worlds, and exists even now and will continue to exist even when the worlds enter into non-existence. This sound is called the infinite and absolute sound. There is no practice higher than of hearing this sound.

"From many authentic traditions, collected in the six authentic Hadis Volumes, we learn that our Prophet (may the blessing and peace of God be on him) was devoted to this practice, both before and after his attaining the rank of the prophet-hood. But none of the learned men have found out the secret of this mystery, and have not consequently tried to practise it.

"Hazarat Mianji used to say that Ghau-us-Saqlain related, " Our Prophet was in the cave of Hurrah for six years plunged in this meditation of Sultan-ul-azkar, and I myself have been in that cave for twelve years engaged in the practice of this meditation, and many wonderful and mighty things have been revealed to me."[46]

2. ਸਿਫ਼ਤ ਸਨਾਈਂ ਮੂਲ ਨ ਪੜ੍ਹਦੇ, ਜੋ ਪਹੁਤੇ ਵਿਚ ਜ਼ਾਤੀ ਹੂ।[50]

3. ਜ਼ੇ-ਜ਼ਬਾਨੀ ਕਲਮਾ ਹਰ ਕੋਈ ਪੜ੍ਹਦਾ, ਦਿਲ ਦਾ ਕਲਮਾ ਕੋਈ ਹੂ।
ਜਿਥੇ ਕਲਮਾ ਦਿਲ ਦਾ ਪੜ੍ਹੀਏ, ਮਿਲੇ ਜ਼ਬਾਂ ਨ ਢੋਈ ਹੂ।
ਦਿਲ ਦਾ ਕਲਮਾ ਆਰਫ਼ ਪੜ੍ਹਦੇ, ਜਾਣੇ ਕਿਆ ਗਲੋਈ ਹੂ।[51]

ਇਹ ਸੱਚਾ ਕਲਮਾ ਹੀ ਇਨਸਾਨ ਦੀ ਨਿਜਾਤ ਦਾ ਅਸਲ ਵਸੀਲਾ ਹੈ; ਇਹੋ ਸਾਧਕ ਨੂੰ ਕਾਮਲ ਵਲੀ ਜਾਂ ਮੁਰਸ਼ਦ ਬਣਾਉਣ ਵਾਲੀ ਸ਼ਕਤੀ ਹੈ; ਅਤੇ ਇਹ ਸੱਚਾ ਕਲਮਾ ਹੀ ਕੁੱਲ ਖੰਡਾਂ-ਬ੍ਰਹਿਮੰਡਾਂ, ਗ੍ਰੰਥਾਂ-ਸ਼ਾਸਤਰਾਂ ਦਾ ਅਸਲ ਅਧਾਰ ਹੈ:

1. ਕਲਮੇ ਲੱਖ ਕਰੋੜਾਂ ਤਾਰੇ, ਵਲੀ ਕੀਤੇ ਸੈ ਰਾਹੀਂ ਹੂ।[52]

2. ਚੌਦਾਂ ਤਬਕ ਕਲਮੇ ਅੰਦਰ, ਛੱਡ ਕਿਤਾਬਾਂ ਇਲਮਾਂ ਹੂ।[53]

ਅੰਦਰ ਯਕਸੂਈ ਦੀ ਹਾਲਤ ਵਿਚ ਸੁਣੇ ਜਾਣ ਵਾਲੇ ਇਸ ਕਲਮੇ ਨੂੰ ਸੂਫ਼ੀਆਂ ਨੇ ਕਲਾਮੇ-ਇਲਾਹੀ, ਨਿਦਾਏ-ਸੁਲਤਾਨੀ, ਸੌਤੇ-ਸਰਮਦੀ, ਕਲਾਮੇ-ਮਜੀਦ, ਅਵਾਜ਼ੇ-ਮੁਸਤਕੀਮ ਆਦਿ ਅਨੇਕ ਨਾਵਾਂ ਨਾਲ ਪੁਕਾਰਿਆ ਹੈ। ਕਿਸੇ ਸੂਫ਼ੀ ਨੇ ਅੰਦਰਲੇ ਪੰਜ, ਕਿਸੇ ਨੇ ਸੱਤ ਅਤੇ ਕਿਸੇ ਨੇ ਚੌਦਾਂ ਅਸਮਾਨਾਂ (ਮੰਡਲਾਂ) ਦਾ ਜ਼ਿਕਰ ਕੀਤਾ ਹੈ ਅਤੇ ਹਰ ਮੰਡਲ ਵਿਚ ਸ਼ਬਦ ਦੀ ਵੱਖਰੀ ਧੁਨੀ ਦਾ ਇਸ਼ਾਰਾ ਕੀਤਾ ਹੈ। ਸਾਈਂ ਬੁਲ੍ਹੇਸ਼ਾਹ ਕਹਿੰਦੇ ਹਨ:

ਇਸ ਬੰਸੀ ਦੇ ਪੰਜ ਸਤ ਤਾਰੇ, ਆਪੋ ਆਪਣੀ ਸੁਰ ਭਰਦੇ ਸਾਰੇ।
ਇਕ ਸੁਰ ਸਭ ਵਿਚ ਦਮ ਮਾਰੇ। ਸਾਡੀ ਇਸ ਨੇ ਹੋਸ਼ ਭੁਲਾਈ।
ਬੰਸੀ ਕਾਹਨ ਅਚਰਜ ਬਜਾਈ।[54]

ਭਾਵ ਖ਼ੁਦਾ ਦੀ ਦਰਗਾਹ ਵਿੱਚੋਂ ਆ ਰਹੀ ਸ਼ਬਦ ਦੀ ਇੱਕੋ ਧੁਨੀ ਵੱਖ-ਵੱਖ ਮੰਡਲਾਂ ਵਿਚ ਵੱਖ-ਵੱਖ ਰੂਪ ਵਿਚ ਸੁਣਾਈ ਦਿੰਦੀ ਹੈ। ਮੌਲਾਨਾ ਰੂਮ ਕਹਿੰਦੇ ਹਨ:

ਖ਼ਾਮੋਸ਼ ਪੰਜ ਨੌਬਤ ਬਿਸ਼ਨੌਂ ਜ਼ਿ ਆਸਮਾਨੇ
ਕ-ਆਂ ਆਸਮਾਨੇ ਬੇਰੂੰ ਜ਼-ਆਂ ਹਫ਼ਤੋ ਈਂ ਸ਼ਸ਼ ਆਮਦ।[55]

ਆਪ ਕਹਿੰਦੇ ਹਨ ਕਿ ਤੂੰ ਯਕਸੂਈ ਦੁਆਰਾ ਅਸਮਾਨ ਤੋਂ ਆ ਰਹੀਆਂ ਪੰਜ ਨੌਬਤਾਂ ਸੁਣ; ਅਸਮਾਨ ਤੋਂ, ਜੋ ਛੇ ਦਿਸ਼ਾਵਾਂ ਅਤੇ ਸੱਤਵੇਂ ਅਸਮਾਨ ਤੋਂ ਉੱਪਰ ਹੈ। ਆਪ ਇਸ ਖ਼ਿਆਲ ਨੂੰ ਸਪਸ਼ਟ ਕਰਦੇ ਹੋਏ ਕਹਿੰਦੇ ਹਨ ਕਿ ਇਹ ਪੰਜ ਨੌਬਤਾਂ ਮਾਦੀ ਦੁਨੀਆ ਦੀਆਂ ਛੇ ਦਿਸ਼ਾਵਾਂ ਤੋਂ ਉੱਪਰ ਅੱਖਾਂ ਪਿੱਛੇ ਸਥਿਤ ਸੱਤਵੇਂ ਅਕਾਸ਼ ਵਿਚ ਖ਼ਿਆਲ ਇਕਾਗਰ ਕਰਨ ਨਾਲ ਸੁਣਾਈ ਦਿੰਦੀਆਂ ਹਨ:

ਬ-ਹਫ਼ਤਮ ਚਰਖ਼ ਨੌਬਤ ਪੰਜ ਯਾਬੀ।
ਚੂੰ ਖ਼ੈਮਾ ਜ਼ਿ ਸ਼ਸ਼ ਜਿਹਤ ਬਰਕੰਦਾ ਬਾਸ਼ੀ।[56]

ਹਾਥਰਸ ਦੇ ਕਾਮਲ ਦਰਵੇਸ਼ ਹਜ਼ੂਰ ਤੁਲਸੀ ਸਾਹਿਬ ਜੀ ਇਕ ਮੁਸਲਮਾਨ ਜਗਿਆਸੂ ਸ਼ੇਖ਼ ਤਕੀ ਨੂੰ ਸਮਝਾਉਂਦੇ ਹਨ:

1. ਕੁਦਰਤੀ ਕਾਅਬੇ ਕੀ ਤੂ ਮਹਿਰਾਬ ਮੇਂ ਸੁਨ ਗ਼ੌਰ ਸੇ।
   ਆ ਰਹੀ ਧੁਰ ਸੇ ਸਦਾਅ ਤੇਰੇ ਬੁਲਾਨੇ ਕੇ ਲੀਏ॥[57]
2. ਗੋਸ਼ੇ ਬਾਤਨ ਹੋ ਕੁਸ਼ਾਦਾ ਜੋ ਕਰੇ ਕੁਛ ਦਿਨ ਅਮਲ।
   ਲਾ-ਇਲਾ ਅੱਲਾ-ਹੂ-ਅਕਬਰ ਪੈ ਜਾਨੇ ਕੇ ਲੀਏ॥[58]

ਆਪ ਫ਼ਰਮਾਉਂਦੇ ਹਨ ਕਿ ਜਿਹੜਾ ਸਾਧਕ ਮੁਰਸ਼ਦ ਦੀ ਸਮਝਾਈ ਜੁਗਤੀ ਅਨੁਸਾਰ ਰੂਹ ਨੂੰ ਸਰੀਰ ਦੇ ਅੱਖਾਂ ਤੋਂ ਉੱਪਰਲੇ ਭਾਗ ਵਿਚ ਇਕਾਗਰ ਕਰ ਲੈਂਦਾ ਹੈ, ਜਿਸਨੂੰ ਆਪ ਕੁਦਰਤੀ ਕਾਅਬੇ ਦੀ ਮਹਿਰਾਬ ਕਹਿੰਦੇ ਹਨ, ਉਸ ਨੂੰ ਕੁੱਲ-ਮਾਲਕ ਦੀ ਦਰਗਾਹ ਤੋਂ ਰੂਹ ਨੂੰ ਮੁਕਾਮੇ-ਹੱਕ ਵਾਪਸ ਲਿਜਾਣ ਲਈ ਆ ਰਹੀ ਇਸਮੇ-ਆਜ਼ਮ ਦੀ ਅਵਾਜ਼ ਸੁਣਾਈ ਦੇਣ ਲੱਗ ਪੈਂਦੀ ਹੈ। ਇਹੋ ਉਸ ਅੱਲਾ-ਹੂ-ਅਕਬਰ ਨਾਲ ਵਸਾਲ ਦਾ ਅਸਲ ਸਾਧਨ ਹੈ।

ਬਾਬਾ ਫ਼ਰੀਦ ਨੇ ਰੱਬ ਦੇ ਵਸਾਲ ਲਈ ਇਸਮੇ-ਆਜ਼ਮ, ਸ਼ਬਦ ਜਾਂ ਨਾਮ ਰੂਪੀ ਇਸੇ ਸਾਧਨ ਦਾ ਉਪਦੇਸ਼ ਦਿੱਤਾ ਹੈ। ਸੰਸਾਰ ਵਿਚ ਸਮੇਂ-ਸਮੇਂ ਹੋਏ ਸਭ ਕਾਮਲ ਦਰਵੇਸ਼ਾਂ ਨੇ ਰੱਬ ਦੀ ਪ੍ਰਾਪਤੀ ਲਈ ਇਸੇ ਇੱਕੋ ਸਾਧਨ ਦਾ ਪ੍ਰਚਾਰ ਕੀਤਾ ਹੈ।

# 11. ਨਮਾਜ਼ੇ-ਮਾਅਕੂਸ

ਕੁਝ ਜੀਵਨੀਕਾਰਾਂ ਨੇ ਲਿਖਿਆ ਹੈ ਕਿ ਬਾਬਾ ਫ਼ਰੀਦ ਰਾਤ ਨੂੰ ਨਮਾਜ਼ੇ-ਮਾਅਕੂਸ ਅਦਾ ਕਰਦੇ ਸਨ। 'ਮਾਅਕੂਸ' ਅਰਬੀ ਦਾ ਲਫ਼ਜ਼ ਹੈ ਜਿਸ ਦਾ ਅਰਥ ਹੈ 'ਪੁੱਠਾ'। ਇਸ ਲਈ ਪੁੱਠਾ ਲਮਕ ਕੇ ਅਦਾ ਕੀਤੀ ਗਈ ਨਮਾਜ਼ ਨੂੰ ਨਮਾਜ਼ੇ-ਮਾਅਕੂਸ ਕਿਹਾ ਜਾਂਦਾ ਹੈ। ਪਿਛਲੇ ਅਧਿਆਇ ਵਿਚ ਜੀਂਦੇ-ਜੀਅ ਮਰਨ ਦੀ ਅਵਸਥਾ ਬਾਰੇ ਪੜ੍ਹ ਆਏ ਹਾਂ। ਇਸ ਅਵਸਥਾ ਵਿਚ ਰੂਹ ਅੱਖਾਂ ਤੋਂ ਹੇਠਲੇ ਭਾਗ ਵਿੱਚੋਂ ਪਲਟ ਕੇ ਅੱਖਾਂ ਪਿੱਛੇ ਇਕਾਗਰ ਅਤੇ ਥਿਰ ਹੋ ਜਾਂਦੀ ਹੈ ਅਤੇ ਇਸਮੇ-ਆਜ਼ਮ ਜਾਂ ਨਾਮ ਨਾਲ ਜੁੜ ਕੇ ਰੂਹਾਨੀ ਸਫ਼ਰ ਤੈ ਕਰਨਾ ਸ਼ੁਰੂ ਕਰ ਦਿੰਦੀ ਹੈ। ਉਪਰੋਕਤ ਵਰਣਨ ਦੇ ਪਿਛੋਕੜ ਵਿਚ ਬਾਬਾ ਫ਼ਰੀਦ ਦੇ ਜੀਵਨ ਨਾਲ ਜੋੜੇ ਜਾਂਦੇ ਇਸ ਬਿਰਤਾਂਤ ਨੂੰ ਠੀਕ ਰੂਪ ਵਿਚ ਸਮਝਣਾ ਅਸਾਨ ਹੋ ਜਾਵੇਗਾ ਕਿ ਆਪ ਸਾਰੀ ਰਾਤ ਨਮਾਜ਼ੇ-ਮਾਅਕੂਸ ਅਦਾ ਕਰਦੇ ਸਨ।

ਪਿਛਲੇ ਅਧਿਆਇ ਵਿਚ ਪੜ੍ਹ ਆਏ ਹਾਂ ਕਿ ਸੂਫ਼ੀ ਸਾਧਕ ਸੁਰਤ ਨੂੰ ਸਰੀਰ ਦੇ ਨੌਂ ਦੁਆਰਿਆਂ ਵੱਲੋਂ ਪਲਟਾ ਕੇ ਅੰਦਰ ਅੱਖਾਂ ਪਿੱਛੇ ਲਿਆ ਕੇ ਇਸ ਨੂੰ ਇਸਮੇ-ਆਜ਼ਮ ਜਾਂ ਸੱਚੇ ਸ਼ਬਦ ਨਾਲ ਜੋੜਦੇ ਸਨ। ਇਸ ਸਾਧਨਾ ਨੂੰ ਨਿਰਗੁਣਵਾਦੀ ਸੰਤਾਂ ਨੇ ਸੁਰਤ-ਸ਼ਬਦ-ਯੋਗ ਕਿਹਾ ਹੈ। ਜੋਗੀ ਲੋਕ ਇਸ ਨੂੰ ਸੁਰਤ ਉਲਟਾਉਣ ਦੀ ਸਾਧਨਾ ਜਾਂ 'ਉਲਟੀ ਸਾਧਨਾ' ਦਾ ਨਾਂ ਦਿੰਦੇ ਹਨ। ਚਿਸ਼ਤੀ ਸਿਲਸਿਲੇ ਦੇ ਦਰਵੇਸ਼ਾਂ ਦੁਆਰਾ ਅਪਣਾਏ ਜਾਂਦੇ ਇਸ ਰੂਹਾਨੀ ਅਭਿਆਸ ਸਬੰਧੀ ਸੂਫ਼ੀ ਦਰਵੇਸ਼ਾਂ ਸ਼ੇਖ਼ ਰੁਕਨੁੱਦੀਨ ਅਤੇ ਸ਼ੇਖ਼ ਅਬਦੁਲ ਕੁਦਸ ਦੇ ਹਵਾਲੇ ਨਾਲ ਡਾ. ਰਿਜ਼ਵੀ ਨੇ ਬਹੁਤ ਮਹੱਤਵਪੂਰਨ ਚਰਚਾ ਕੀਤੀ ਹੈ, ਜਿਸ ਦਾ ਸਾਰ ਇਸ ਪ੍ਰਕਾਰ ਹੈ:

> ਚਿਸ਼ਤੀ ਸਿਲਸਿਲੇ ਦੇ ਸੂਫ਼ੀ ਦਰਵੇਸ਼ ਸ਼ਾਮ ਦੀ ਨਮਾਜ਼ ਤੋਂ ਬਾਦ ਰਾਤ ਭਰ 'ਨਮਾਜ਼ੇ-ਮਾਅਕੂਸ' ਵਿਚ ਮਗਨ ਰਹਿੰਦੇ ਸਨ, ਜਿਸ ਨੂੰ ਹਜ਼ਰਤ ਮੁਹੰਮਦ ਤੋਂ ਵਿਰਸੇ ਵਿਚ ਮਿਲੀ ਸਾਧਨਾ ਮੰਨਿਆ ਜਾਂਦਾ ਹੈ। ਬਾਬਾ ਫ਼ਰੀਦ ਵੀ ਵਰ੍ਹਿਆਂ ਬੱਧੀ ਇਸ ਤਰ੍ਹਾਂ ਦੀ ਨਮਾਜ਼ ਗੁਜ਼ਾਰਦੇ ਰਹੇ। ਆਮ ਲੋਕ ਨਮਾਜ਼ੇ-ਮਾਅਕੂਸ ਦਾ ਅਰਥ ਉਲਟੇ ਲਟਕ ਕੇ ਜ਼ਿਕਰ (ਸਿਮਰਨ) ਕਰਨਾ ਸਮਝਦੇ ਹਨ ਪਰ ਸ਼ੇਖ਼ ਅਬਦੁਲ ਕੁਦਸ ਨੇ ਇਸ ਨੂੰ ਉਸ 'ਉਲਟੀ ਸਾਧਨਾ' ਦਾ ਨਾਂ ਦਿੱਤਾ ਹੈ, ਜਿਸ

ਵਿਚ ਸਾਧਕ ਦੇ ਅੰਦਰ ਸੁਲਤਾਨੇ-ਜ਼ਿਕਰ (ਸੁਲਤਾਨੁਲ-ਅਜ਼ਕਾਰ ਜਾਂ ਇਸਮੇ-ਆਜ਼ਮ) ਦੀ ਅਵਸਥਾ ਪੈਦਾ ਹੋ ਜਾਂਦੀ ਹੈ। ਉਹਦੀ ਬਾਹਰ ਵੱਲ ਬਹਿ ਰਹੀ ਸੁਰਤ ਦੀ ਧਾਰਾ ਅੰਦਰ ਵੱਲ ਉਲਟ ਜਾਂਦੀ ਹੈ। ਇਸ ਨਾਲ ਉਹਦਾ ਸਰੀਰ ਬੇਸੁਰਤ (ਸੁੰਨ) ਹੋ ਜਾਂਦਾ ਹੈ ਅਤੇ ਉਸ ਨੂੰ ਅੰਦਰ ਨਾਦ (ਸ਼ਬਦ, ਕਲਮਾ, ਇਸਮੇ-ਆਜ਼ਮ) ਸੁਣਾਈ ਦੇਣ ਲੱਗ ਪੈਂਦਾ ਹੈ। ਇਸ ਨਾਲ ਉਹ ਫ਼ਨਾ-ਅਲ-ਫ਼ਨਾ ਜਾਂ ਜੀਵਨ-ਮੁਕਤ ਵਾਲੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ।* ਹਜ਼ਰਤ ਮੁਹੰਮਦ ਨੂੰ ਸੁਲਤਾਨੁਲ-ਜ਼ਿਕਰ ਦੀ ਅਵਸਥਾ ਵਿਚ ਹੀ ਵਹੀ (ਅਕਾਸ਼ਬਾਣੀ) ਉੱਤਰਦੀ ਸੀ। ਇਸ ਅਵਸਥਾ ਵਿਚ ਸਾਧਕ ਨੂੰ ਪਹਿਲੋਂ ਆਪਣੇ ਅੰਦਰ ਘੰਟੀ ਦੀ ਹਲਕੀ-ਹਲਕੀ ਅਵਾਜ਼ ਸੁਣਾਈ ਦਿੰਦੀ ਹੈ। ਹੌਲੀ-ਹੌਲੀ ਇਹ ਅਵਾਜ਼ (ਘੜਿਆਲ ਦੀ ਅਵਾਜ਼ ਵਾਂਗ) ਗਰਜ਼ਦਾਰ ਹੁੰਦੀ ਜਾਂਦੀ ਹੈ। ਸ਼ੇਖ਼ ਅਬਦੁਲ ਕੁਦਸ ਅਨੁਸਾਰ ਇਹ ਨਾਦ (ਸ਼ਬਦ, ਕਲਮੇ,

---

* After performing the evening Namaz he would begin the zikr-i jahr. Those who joined him would tire, but the Shaikh's absorption in the Wahdat-al-Wujud failed to quench his enthusiasm. For years after the evening namaz he would perform the namaz-i-makus. Although Chishtis believed this type of namaz to be a legacy from the Prophet, as pointed out earlier, Shaikh abu Sa'id bin abi' al Khair was the first known to have practised it; the first Indian sufi to perform it was Baba Farid. Shaikh Abdu'l-Quddus considered it to be the counterpart of the ulti sadhna.[a] Continual performance of namaz-i-makus produced in the Shaikh a condition he called sultan-i-zikr in which one experienced strange changes in the physical and spiritual condition including a deprivation of the senses and a lack of feeling of consciousness. Repeated appearances of the sultan-i-zikr led to the state of fana'al-fana.' A description of this spiritual experience, given by Shaikh Ruknu'd-Din would tend to indicate that sultan-i-zikr was comparable to the Nath Siddha's nad[b], and that fana'al-fana' was state experienced by the jivan-mukta[c].[1]

a Going against the current (ujana sadhna) or a `regressive' process, implying a complete `inversion' of all psycho-physiological process.

b. A mystical voice.

c सुनहु पंडित अचारिज निसब्दै, सबद समाय।
सबदै रिद्धि सिद्धि सब्दै सुख मुकुति सबद अनूतर साय॥

ਇਸਮੇ-ਆਜ਼ਮ) ਦੀ ਅਵਸਥਾ ਹੈ, ਜੋ ਸਿਰਫ਼ ਗਿਣਤੀ ਦੇ ਉੱਚੇ ਦਰਜੇ ਦੇ ਸੂਫ਼ੀਆਂ ਨੂੰ ਪ੍ਰਾਪਤ ਹੁੰਦੀ ਸੀ।*

ਵਰਤਮਾਨ ਅਵਸਥਾ ਵਿਚ ਸਾਡੇ ਖ਼ਿਆਲ ਦੀ ਧਾਰਾ ਉੱਪਰੋਂ ਹੇਠਾਂ ਅਤੇ ਅੰਦਰੋਂ ਬਾਹਰ ਵੱਲ ਬਹਿ ਰਹੀ ਹੈ। ਜਦ ਤਕ ਇਸ ਨੂੰ ਉਲਟਾ ਕੇ ਅੰਦਰ ਨਹੀਂ ਲਿਆਉਂਦੇ ਅਤੇ ਅੰਦਰ ਲਿਆ ਕੇ ਇਸਮੇ-ਆਜ਼ਮ ਜਾਂ ਅੱਲਾ ਦੇ ਸੱਚੇ ਕਲਮੇ ਨਾਲ ਨਹੀਂ ਜੋੜਦੇ, ਰੂਹ ਮੁਕਾਮੇ-ਹੱਕ 'ਤੇ ਵਾਪਸ ਨਹੀਂ ਪਹੁੰਚ ਸਕਦੀ।

ਅੱਖਾਂ ਦੇ ਉੱਪਰੋਂ ਹੇਠਾਂ ਵੱਲ ਅਤੇ ਅੰਦਰੋਂ ਬਾਹਰ ਵੱਲ ਬਹਿ ਰਹੇ ਧਿਆਨ ਨੂੰ ਸੰਤਾਂ-ਮਹਾਤਮਾਵਾਂ ਨੇ 'ਹਿਰਦੇ ਕਮਲ ਦਾ ਮੂਧਾ ਹੋਣਾ' ਕਿਹਾ ਹੈ। ਇਸ ਨੂੰ ਬਰਤਨ ਦੇ ਮੂਧਾ ਹੋਣ ਦਾ ਨਾਂ ਵੀ ਦਿੱਤਾ ਗਿਆ ਹੈ। ਜਦ ਤਕ ਬਰਤਨ ਮੂਧਾ ਹੈ, ਇਸ ਵਿਚ ਬਾਰਸ਼ ਦਾ ਇਕ ਕਤਰਾ ਵੀ ਨਹੀਂ ਜਾ ਸਕਦਾ। ਜਦ ਉਲਟੇ ਬਰਤਨ ਨੂੰ ਸਿੱਧਾ ਕਰ ਦਿੰਦੇ ਹਾਂ ਤਾਂ ਹੌਲੀ-ਹੌਲੀ ਬਰਤਨ ਭਰ ਜਾਂਦਾ ਹੈ। ਸਾਈਂ ਬੁੱਲ੍ਹੇਸ਼ਾਹ ਇਸ਼ਾਰਾ ਕਰਦੇ ਹਨ, 'ਮਿਲੀ ਹੈ ਬਾਂਗ ਰਸੂਲ ਦੀ ਫੁਲ ਖਿੜਿਆ ਮੇਰਾ। ਸੱਦਾ ਹੋਇਆ ਮੈਂ ਹਾਜ਼ਰੀ, ਹਾਂ ਹਾਜ਼ਰ ਤੇਰਾ।'[2] ਆਪ ਭਾਰਤੀ ਸੰਤਾਂ ਵਾਂਗ 'ਫੁਲ ਖਿੜਿਆ' ਦੁਆਰਾ ਹਿਰਦੇ ਕਮਲ ਦੇ ਸਿੱਧਾ ਹੋਣ ਵੱਲ ਸੰਕੇਤ ਕਰਦੇ ਹਨ। ਜਦ ਹਿਰਦੇ ਕਮਲ ਸਿੱਧਾ ਹੁੰਦਾ ਹੈ ਤਾਂ ਸਾਧਕ ਨੂੰ ਅੰਦਰੋਂ ਇਸਮੇ-ਆਜ਼ਮ ਦੀ ਅਵਾਜ਼ ਸੁਣਾਈ ਦੇਣੀ ਸ਼ੁਰੂ ਹੋ ਜਾਂਦੀ ਹੈ, ਜਿਸ ਨੂੰ ਆਪ ਰਸੂਲ ਦੀ ਬਾਂਗ ਕਹਿੰਦੇ ਹਨ। ਇਸ ਨਾਲ ਮੁਰੀਦ ਹਮੇਸ਼ਾ ਲਈ ਮੁਰਸ਼ਦ ਅਤੇ ਖ਼ੁਦਾ ਦੀ ਹਾਜ਼ਰੀ ਵਿਚ ਪਹੁੰਚ ਜਾਂਦਾ ਹੈ। ਇਹ ਬਾਂਗ ਮੁਰਸ਼ਦ ਅਤੇ ਰਸੂਲ ਦੁਆਰਾ ਰੂਹ ਨੂੰ ਮੁਕਾਮੇ ਹੱਕ ਵਾਪਸ ਆਉਣ ਦਾ ਬੁਲਾਵਾ ਹੈ।

ਦਰਅਸਲ ਇਸ ਉਲਟੀ ਸਾਧਨਾ ਜਾਂ ਨਮਾਜ਼ੇ-ਮਾਅਕੂਸ ਦੁਆਰਾ ਸੰਸਾਰ ਅਤੇ ਸਰੀਰ ਵਿਚ ਰਮੀ ਹੋਈ ਰੂਹ ਨੂੰ ਬਾਹਰੋਂ ਅੰਦਰ ਅਤੇ ਸਰੀਰ ਦੇ ਹੇਠਲੇ ਭਾਗ ਤੋਂ

---

* Shaikh Ruknu'd-Din then compared the condition of sultan-i-zikr with that experienced by the Prophet Muhammad when he received wahi.[a] In short, he added that at the commencement of sultan-i zikr, the meditator felt as if he were listening to the humming of a bell whose sound then gradually became thunderous. According to Shaikh `Abdu'l-Quddus this had special relevance to Nad and was a privilege of only a few outstanding sufis.

a. Inspiration received from the angel Gabriel by the ears of the Prophet Muhammad; the occasion engendered a supernatural condition in the Prophet.

ਉੱਪਰ ਅੱਖਾਂ ਪਿੱਛੇ ਉਲਟਾ ਕੇ ਅੰਦਰ ਰੱਬ ਦੀ ਦਰਗਾਹ ਤੋਂ ਆ ਰਹੇ ਸੁਲਤਾਨੇ-ਜ਼ਿਕਰ ਨਾਲ ਜੋੜਨ ਦਾ ਸੰਬੰਧ, ਸਰੀਰ ਨੂੰ ਉਲਟਾ ਕਰਨ ਨਾਲ ਨਹੀਂ, ਖ਼ਿਆਲ, ਤਵੱਜੋ ਜਾਂ ਸੁਰਤ ਨੂੰ ਉਲਟਾ ਕਰਨ ਨਾਲ ਹੈ। ਸਰੀਰ ਦੀ ਸਾਧਨਾ ਹਠ-ਮਾਰਗ ਹੈ, ਜਦ ਕਿ ਮਨ-ਆਤਮਾ ਦੀ ਸਾਧਨਾ ਸਹਿਜ-ਮਾਰਗ ਹੈ। ਉੱਚੇ ਦਰਜੇ ਦੇ ਸੂਫ਼ੀਆਂ ਨੇ ਸਰੀਰ ਨੂੰ ਤਸੀਹੇ ਦੇਣ ਦੀ ਵਕਾਲਤ ਨਹੀਂ ਕੀਤੀ। ਉਨ੍ਹਾਂ ਦਾ ਸਾਰਾ ਜ਼ੋਰ ਮਨ ਅਤੇ ਆਤਮਾ ਦੀ ਸਾਧਨਾ ਉੱਤੇ ਹੈ। ਇਹ 'ਉਲਟੀ ਸਾਧਨਾ' ਸੂਫ਼ੀ ਦਰਵੇਸ਼ਾਂ ਅਤੇ ਭਾਰਤ ਦੇ ਸੰਤਾਂ ਦੀ ਰੂਹਾਨੀ ਸਾਧਨਾ ਨੂੰ ਆਪਸ ਵਿਚ ਜੋੜਨ ਵਾਲੀ ਇਕ ਮਜ਼ਬੂਤ ਕੜੀ ਹੈ। ਸਾਈਂ ਬੁੱਲ੍ਹੇਸ਼ਾਹ ਦੀ ਇਕ ਕਾਫ਼ੀ ਇਸ ਤਰ੍ਹਾਂ ਹੈ:

ਉਲਟੀ ਗੰਗ ਬਹਾਇਓ ਰੇ ਸਾਧੋ, ਤਬ ਹਰਿ ਦਰਸਨ ਪਾਏ।
ਪ੍ਰੇਮ ਕੀ ਪੂਣੀ ਹਾਥ ਮੇਂ ਲੀਜੇ, ਗੁੱਝ ਮਰੋੜੀ ਪੜਨੇ ਨਾ ਦੀਜੈ।
ਗਿਆਨ ਕਾ ਤਕਲਾ ਧਿਆਨ ਕਾ ਚਰਖਾ, ਉਲਟਾ ਫੇਰ ਭਵਾਏ।
ਉਲਟੇ ਪਾਉਂ ਪਰ ਕੁੰਭ ਕਰਨ ਜਾਏ, ਤਬ ਲੰਕਾ ਕਾ ਭੇਦ ਉਪਾਏ।
ਦਹਿਸਰ ਲੁੱਟਿਆ ਹੁਣ ਲਛਮਨ ਬਾਕੀ, ਤਬ ਅਨਹਦ ਨਾਦ ਬਜਾਏ।
ਇਹ ਰਾਤ ਗੁਰੂ ਕੀ ਪੈਰੀਂ ਪਾਵੇ, ਗੁਰ ਸੇਵਕ ਤਭੀ ਸਦਾਏ।
ਅੰਮ੍ਰਿਤ ਮੰਡਲ ਮੂੰ ਤਬ ਤਾਰੀ ਦੇ ਕੇ, ਹਰੀ ਹਰਿ ਹੋ ਜਾਏ।
ਉਲਟੀ ਗੰਗ ਬਹਾਇਓ ਰੇ ਸਾਧੋ, ਤਬ ਹਰੀ ਦਰਸ਼ਨ ਪਾਏ।[3]

ਆਪ ਸਾਧ ਭਾਸ਼ਾ ਦੀ ਵਰਤੋਂ ਕਰਦੇ ਹੋਏ, ਜਿਸ ਵਿਚ ਜੋਗੀਆਂ ਦੀ ਸ਼ਬਦਾਵਲੀ ਦਾ ਵੀ ਰੰਗ ਦਿਖਾਈ ਦਿੰਦਾ ਹੈ, ਰੂਹ ਨੂੰ ਬਾਹਰੋਂ ਅੰਦਰ ਅਤੇ ਹੇਠੋਂ ਉੱਪਰ ਲਿਜਾ ਕੇ ਰੱਬ ਨਾਲ ਮਿਲਾਉਣ ਦੇ ਸਾਰੇ ਅਮਲ ਨੂੰ 'ਉਲਟੀ ਗੰਗ ਬਹਾਉਣਾ', 'ਉਲਟੇ ਫੇਰ ਭੁਆਉਣਾ' ਅਤੇ 'ਉਲਟੇ ਪੈਰੀਂ ਕੁੰਭ ਕਰਨਾ' ਕਹਿੰਦੇ ਹਨ। ਆਪ ਇਸ਼ਾਰਾ ਕਰ ਰਹੇ ਹਨ ਕਿ ਮੁਰਸ਼ਦ ਦੇ ਦਿੱਤੇ ਕਲਮੇ ਦੇ ਪ੍ਰੇਮ-ਪੂਰਵਕ ਜ਼ਿਕਰ ਅਤੇ ਮੁਰਸ਼ਦ ਦੇ ਤਸੱਵੁਰ ਨਾਲ ਸੰਸਾਰ ਅਤੇ ਸਰੀਰ ਵਿਚ ਫੈਲੀ ਹੋਈ ਰੂਹ ਨੂੰ ਮੁੜ ਅੰਦਰ ਅਤੇ ਉੱਪਰ ਲਿਆਉ। ਇਹੋ ਸੱਚਾ ਕੁੰਭ ਅਤੇ ਸੱਚੀ ਤੀਰਥ ਯਾਤਰਾ ਹੈ। ਇਸ ਨਾਲ ਸਰੀਰ ਰੂਪੀ ਲੰਕਾ ਵਿਚ ਬੈਠਾ ਮਨ-ਰੂਪੀ ਰਾਵਣ (ਦਹਿਸਰ) ਮਰ ਜਾਵੇਗਾ। ਇਸ ਤਰ੍ਹਾਂ ਲੰਕਾ ਜਿੱਤੀ ਜਾਵੇਗੀ। ਇਸ ਨਾਲ ਰੂਹ 'ਹੌਜ਼ੇ-ਕੌਸਰ' (ਅੰਮ੍ਰਿਤ ਮੰਡਲ) ਵਿਚ ਨਹਾ ਕੇ ਨਿਰਮਲ ਹੋ ਜਾਵੇਗੀ ਅਤੇ ਹਰੀ ਵਿਚ ਸਮਾ ਕੇ ਹਰੀ ਦਾ ਰੂਪ ਬਣ ਜਾਵੇਗੀ। ਕਬੀਰ ਸਾਹਿਬ ਇਸ਼ਾਰਾ ਕਰਦੇ ਹਨ:

ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ॥ ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ॥
ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ॥ ਐਸੇ ਮਰਹੁ ਜਿ ਬਹੁਰਿ ਨ ਮਰਨਾ॥
ਉਲਟੀ ਗੰਗਾ ਜਮੁਨ ਮਿਲਾਵਉ॥ ਬਿਨੁ ਜਲ ਸੰਗਮ ਮਨ ਮਹਿ ਨਾਵਉ॥
ਲੋਚਾ ਸਮਸਰਿ ਇਹੁ ਬਿਉਹਾਰਾ॥ ਤਤੁ ਬੀਚਾਰਿ ਕਿਆ ਅਵਰਿ ਬੀਚਾਰਾ॥[4]

ਆਪ ਇਸ਼ਾਰਾ ਕਰਦੇ ਹਨ ਕਿ ਜਦ ਸਤਿਗੁਰੂ ਦੇ ਉਪਦੇਸ਼ ਅਨੁਸਾਰ ਸਿਮਰਨ ਅਤੇ ਧਿਆਨ ਦੀ ਸਹਾਇਤਾ ਨਾਲ ਸੁਰਤ ਨੂੰ ਸਰੀਰ ਦੇ ਅੱਖਾਂ ਤੋਂ ਹੇਠਲੇ ਭਾਗ ਤੋਂ ਉਲਟਾ ਕੇ, ਅੱਖਾਂ ਦੇ ਪਿੱਛੇ ਅਤੇ ਵਿਚਕਾਰ ਇਕਾਗਰ ਅਤੇ ਥਿਰ ਕਰੋਗੇ ਤਾਂ ਜੀਂਦੇ-ਜੀਅ ਮਰਨ ਦੀ ਉਹ ਅਨੂਪਮ ਅਵਸਥਾ ਪ੍ਰਾਪਤ ਹੋ ਜਾਵੇਗੀ, ਜਿਸ ਨਾਲ ਜੰਮਣ-ਮਰਨ ਦੇ ਚੱਕਰ ਤੋਂ ਸਦਾ ਲਈ ਛੁਟਕਾਰਾ ਮਿਲ ਜਾਵੇਗਾ। ਆਪ ਇਸੇ ਭਾਵ ਨੂੰ ਦੂਜੀ ਤਰ੍ਹਾਂ ਬਿਆਨ ਕਰਦੇ ਹੋਏ ਕਹਿੰਦੇ ਹਨ:

ਤਨ ਮਹਿ ਹੋਤੀ ਕੋਟਿ ਉਪਾਧਿ ॥ ਉਲਟਿ ਭਈ ਸੁਖ ਸਹਜਿ ਸਮਾਧਿ ॥
ਆਪੁ ਪਛਾਨੈ ਆਪੈ ਆਪ ॥ ਰੋਗੁ ਨ ਬਿਆਪੈ ਤੀਨੌ ਤਾਪ ॥
ਅਬ ਮਨੁ ਉਲਟਿ ਸਨਾਤਨੁ ਹੂਆ ॥ ਤਬ ਜਾਨਿਆ ਜਬ ਜੀਵਤ ਮੂਆ ॥
ਕਹੁ ਕਬੀਰ ਸੁਖਿ ਸਹਜਿ ਸਮਾਵਉ ॥ ਆਪਿ ਨ ਡਰਉ ਨ ਅਵਰ ਡਰਾਵਉ ॥[6]

ਆਪ ਨੇ 'ਉਲਟਿ ਭਈ' ਅਤੇ 'ਅਬ ਮਨ ਉਲਟਿ ਸਨਾਤਨੁ ਹੂਆ' ਦਾ ਸੰਕੇਤ ਦਿੱਤਾ ਹੈ। ਆਪ ਦਾ ਭਾਵ ਹੈ ਕਿ ਜਦ ਤਕ ਮਨ ਅਤੇ ਆਤਮਾ ਉੱਪਰੋਂ ਹੇਠਾਂ ਅਤੇ ਅੰਦਰੋਂ ਬਾਹਰ ਵੱਲ ਵਗ ਰਹੇ ਸਨ, ਸਰੀਰ ਅਤੇ ਮਨ-ਇੰਦਰੀਆਂ ਅਣਗਿਣਤ ਵਿਸ਼ੇ-ਵਿਕਾਰਾਂ ਦਾ ਮੈਦਾਨ ਬਣੇ ਹੋਏ ਸਨ। ਜਦ ਰੂਹਾਨੀ ਅਭਿਆਸ ਦੁਆਰਾ ਮਨ ਅਤੇ ਆਤਮਾ ਨੂੰ ਅੰਦਰ ਅਤੇ ਉੱਪਰ ਵੱਲ ਉਲਟਾਇਆ ਤਾਂ ਮਨ 'ਸਨਾਤਨੁ' ਹੋ ਗਿਆ—ਭਾਵ ਇਹ ਆਪਣੀ ਮੁੱਢਲੀ ਅਵਸਥਾ ਵਿਚ ਪਰਤ ਆਇਆ। ਇਹਦੇ ਉੱਤੇ ਚੜ੍ਹੀਆਂ ਵਿਸ਼ੇ-ਵਿਕਾਰਾਂ, ਕਰਮਾਂ, ਸੰਸਕਾਰਾਂ ਦੀਆਂ ਸਾਰੀਆਂ ਮੈਲਾਂ ਉੱਤਰ ਗਈਆਂ। ਇਹ ਤਿੰਨਾਂ ਤਾਪਾਂ (ਸਰੀਰਕ, ਮਾਨਸਕ ਅਤੇ ਆਤਮਕ ਰੋਗਾਂ) ਤੋਂ ਮੁਕਤ ਹੋ ਗਿਆ। ਇਸ ਤਰ੍ਹਾਂ ਸਹਿਜ-ਸਮਾਧੀ ਦੀ ਉਹ ਅਨੂਪਮ ਅਵਸਥਾ ਪ੍ਰਾਪਤ ਹੋ ਗਈ, ਜਿਸ ਨਾਲ ਆਵਾਗਵਣ, ਮਨ-ਮਾਇਆ ਅਤੇ ਕਾਲ ਦੇ ਹਰ ਤਰ੍ਹਾਂ ਦੇ ਦੁੱਖਾਂ, ਸੰਤਾਪਾਂ ਤੋਂ ਸਦਾ ਲਈ ਛੁਟਕਾਰਾ ਹਾਸਲ ਹੋ ਗਿਆ। ਗੁਰੂ ਨਾਨਕ ਸਾਹਿਬ ਦੀ ਬਾਣੀ ਹੈ:

ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥
ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ ॥
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥[6]

ਆਪ ਨੇ ਵੀ ਸਾਰੀ ਰੂਹਾਨੀ ਸਾਧਨਾ ਨੂੰ 'ਉਲਟਿ ਕਮਲੁ ਅੰਮ੍ਰਿਤਿ ਭਰਿਆ' ਸੰਕੇਤ ਦੁਆਰਾ ਸਮਝਾਉਣ ਦਾ ਜਤਨ ਕੀਤਾ ਹੈ। ਆਪ ਕਹਿੰਦੇ ਹਨ ਕਿ ਜਦੋਂ ਰੂਹ ਸੁਖਮਨਾ ਨਾੜੀ ਜਾਂ ਸ਼ਾਹਰਗ ਵਿਚ ਪਹੁੰਚ ਕੇ ਸ਼ਬਦ ਜਾਂ ਕਲਮੇ ਨਾਲ ਜੁੜ

ਜਾਂਦੀ ਹੈ ਤਾਂ ਹੇਠਲੇ ਸਾਰੇ ਰੂਹਾਨੀ ਮੰਡਲ ਪਾਰ ਕਰਦੀ ਹੋਈ ਪਰਮਾਤਮਾ ਰੂਪੀ ਅਕੱਥ-ਕਥਾ ਵਿਚ ਲੀਨ ਹੋ ਜਾਂਦੀ ਹੈ। ਗੋਸਵਾਮੀ ਤੁਲਸੀਦਾਸ ਜੀ ਲਿਖਦੇ ਹਨ:

ਉਲਟਾ ਨਾਮ ਜਪਤ ਜਗ ਜਾਨਾ। ਬਾਲਮੀਕ ਭਏ ਬ੍ਰਹਮ ਸਮਾਨਾ॥[7]

ਆਮ ਲੋਕ ਇਹ ਸਮਝਦੇ ਹਨ ਕਿ ਰਿਸ਼ੀ ਬਾਲਮੀਕ ਨੇ 'ਰਾਮ-ਰਾਮ' ਦੀ ਥਾਂ 'ਮਰਾ-ਮਰਾ' ਦਾ ਜਾਪ ਕਰ ਕੇ ਮੁਕਤੀ ਪ੍ਰਾਪਤ ਕੀਤੀ। ਉਲਟਾ ਨਾਮ ਜਪਣ ਦਾ ਅਸਲ ਪਰਮਾਰਥੀ ਭਾਵ ਇਹ ਹੈ ਕਿ ਜਦੋਂ ਸੰਸਾਰ ਅਤੇ ਸਰੀਰ ਵਿਚ ਫੈਲੀ ਹੋਈ ਸੁਰਤ ਦੀ ਚੇਤਨ ਧਾਰਾ ਨੂੰ ਬਾਹਰੋਂ ਅੰਦਰ ਅਤੇ ਸਰੀਰ ਦੇ ਅੱਖਾਂ ਤੋਂ ਹੇਠਲੇ ਭਾਗ 'ਚੋਂ ਉੱਪਰ ਵੱਲ ਉਲਟਾ ਕੇ ਅੰਦਰ ਨਾਮ ਦੀ ਧਾਰਾ ਨਾਲ ਜੋੜਦੇ ਹਾਂ ਤਾਂ ਨਾਮ ਦੀ ਧਾਰਾ ਇਸ ਨੂੰ ਪਰਮਾਤਮਾ ਵਿਚ ਅਭੇਦ ਕਰ ਦਿੰਦੀ ਹੈ। ਹਾਥਰਸ ਦੇ ਪਰਮ ਸੰਤ ਤੁਲਸੀ ਸਾਹਿਬ ਸਪਸ਼ਟ ਕਰਦੇ ਹਨ:

ਉਲਟ ਚੜ੍ਹੇ ਸੋਈ ਬ੍ਰਹਮ ਕਹਾਈ। ਬਿਨ ਉਲਟੇ ਯਹ ਮਾਨ ਬੜਾਈ॥[8]

ਭਾਵ ਸੁਰਤ ਨੂੰ ਸਰੀਰ ਦੇ ਹੇਠਲੇ ਭਾਗ ਵਿੱਚੋਂ ਉਲਟਾ ਕੇ ਅੰਦਰ ਅੱਖਾਂ ਪਿੱਛੇ ਇਕਾਗਰ ਅਤੇ ਥਿਰ ਕਰਨ ਨਾਲ ਹੀ ਇਸ ਨੂੰ ਬ੍ਰਹਮ ਵਿਚ ਅਭੇਦ ਕੀਤਾ ਜਾ ਸਕਦਾ ਹੈ।

ਖ਼ਵਾਜਾ ਹਾਫ਼ਿਜ਼ ਕਹਿੰਦੇ ਹਨ ਕਿ ਜਦ ਤਕ ਤੂੰ ਤਬੀਅਤ (ਇੰਦਰੀਆਂ ਅਤੇ ਸਰੀਰ) ਦੀ ਸਰਾਂ ਤੋਂ ਬਾਹਰ ਨਹੀਂ ਆਉਂਦਾ, ਤੂੰ ਹਕੀਕਤ ਦੀ ਗਲੀ ਵਿਚ ਕਿਸ ਤਰ੍ਹਾਂ ਦਾਖ਼ਲ ਹੋ ਸਕਦਾ ਹੈਂ ?* ਦਰਵੇਸ਼ ਅਫ਼ਸੋਸ ਕਰਦਾ ਹੈ ਕਿ ਸਰੀਰ ਦੇ ਨੌਂ ਦੁਆਰਿਆਂ ਵਿਚ ਬੰਦ ਹੋਣ ਕਾਰਨ ਇਨਸਾਨ ਆਪਣੇ ਅੰਦਰ (ਅੱਖਾਂ ਪਿੱਛੇ) ਹੋ ਰਹੀ ਉਸ ਦਿਆਲੂ ਪ੍ਰਭੂ ਦੀ ਪਾਕ ਅਵਾਜ਼ ਨੂੰ ਨਹੀਂ ਸੁਣ ਸਕਦਾ।†

ਉਪਰੋਕਤ ਸਾਰੇ ਵਰਣਨ, ਜ਼ਿਕਰ ਅਤੇ ਤਸੱਵੁਰ ਦੇ ਅਭਿਆਸ ਦੁਆਰਾ ਰੂਹ ਨੂੰ ਸਰੀਰ ਦੇ ਅੱਖਾਂ ਤੋਂ ਹੇਠਲੇ ਭਾਗ ਤੋਂ ਉਲਟਾ ਕੇ ਅੰਦਰ ਅੱਖਾਂ ਪਿੱਛੇ ਲਿਆ ਕੇ ਇਲਾਹੀ ਕਲਾਮ ਨਾਲ ਜੋੜਨ ਵੱਲ ਸੰਕੇਤ ਕਰਦੇ ਹਨ। ਇਹ ਅਭਿਆਸ ਹੀ ਚਿਸ਼ਤੀ, ਕਾਦਰੀ, ਸੁਹਰਾਵਰਦੀ ਆਦਿ ਸਭ ਸਿਲਸਿਲਿਆਂ (ਸੰਪਰਦਾਵਾਂ) ਦੇ ਕਾਮਲ ਸੂਫ਼ੀ ਦਰਵੇਸ਼ਾਂ ਦੀ ਰੂਹਾਨੀ ਤਾਲੀਮ ਦਾ ਅਸਲ ਸਾਰ ਹੈ। ਬਾਬਾ ਫ਼ਰੀਦ ਦੁਆਰਾ ਗੁਜ਼ਾਰੀ ਜਾਣ ਵਾਲੀ ਨਮਾਜ਼ੇ-ਮਾਅਕੂਸ ਦਾ ਅਸਲ ਇਸ਼ਾਰਾ ਵੀ ਇਸ ਸਾਧਨਾ ਵੱਲ ਹੀ ਹੈ। ਆਪ ਨੂੰ ਇਸ ਸਾਧਨਾ ਦੁਆਰਾ ਹੀ ਖ਼ੁਦਾ ਨਾਲ ਵਸਾਲ ਦੀ ਵਡਿਆਈ ਹਾਸਲ ਹੋਈ।

---

* ਤੂ ਕਜ਼ ਸਰਾਏ ਤਬੀਯਤ ਨਮੇ ਰਵੀ ਬੇਰੂੰ। ਕੁਜਾ ਬਕੂਏ ਹਕੀਕਤ ਗੁਜ਼ਰ ਤਵਾਨੀ ਕਰਦ।[9]

† ਹੈਫ਼ ਦਰ ਬੰਦੇ-ਜਿਸਮੇ-ਦਰਮਾਨੀ। ਨਸ਼ਨਵੀ ਸੌਤੇ-ਪਾਕੇ-ਰਹਮਾਨੀ।[10]

# 12. 'ਬੇੜਾ ਬੰਧ ਨ ਸਕਿਓ'

ਬਾਬਾ ਫ਼ਰੀਦ ਦਾ ਕਲਾਮ ਹੈ:

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥ ਰਹਾਉ॥
ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ॥
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ॥
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥[1]

ਉਪਰੋਕਤ ਸ਼ਬਦ ਵਿਚ ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ ਕਿ ਹਰ ਕੰਮ ਦਾ ਸਮਾਂ ਹੁੰਦਾ ਹੈ। ਦਰਿਆ ਤੋਂ ਪਾਰ ਜਾਣ ਦਾ ਚਾਹਵਾਨ ਸਮੇਂ ਸਿਰ ਬੇੜਾ ਤਿਆਰ ਕਰਦਾ ਹੈ। ਜੇ ਦਰਿਆ ਵਿਚ ਹੜ੍ਹ ਆ ਜਾਵੇ ਤਾਂ ਉਸ ਸਮੇਂ ਬੇੜਾ ਕਿਵੇਂ ਬੰਨ੍ਹਿਆ ਜਾ ਸਕਦਾ ਹੈ? ਇਸੇ ਤਰ੍ਹਾਂ ਗਈ ਹੋਈ ਜਵਾਨੀ ਵਾਪਸ ਨਹੀਂ ਆ ਸਕਦੀ। ਜਦੋਂ ਧੁਰ-ਦਰਗਾਹੋਂ ਅਵਾਜ਼ ਪੈ ਗਈ ਤਾਂ ਰੂਹ ਰੂਪੀ ਹੰਸ ਪਛਤਾਵੇਗਾ ਪਰ ਉਸ ਸਮੇਂ ਸਰੀਰ ਮਿੱਟੀ ਦੀ ਢੇਰੀ ਬਣ ਕੇ ਰਹਿ ਜਾਵੇਗਾ ਅਤੇ ਜ਼ਿੰਦਗੀ ਦਾ ਅਸਲ ਮਕਸਦ ਹਾਸਲ ਨਹੀਂ ਹੋ ਸਕੇਗਾ। ਪਰਲੋਕ 'ਚ ਪਹੁੰਚ ਕੇ ਜਦ ਹਿਸਾਬ ਮੰਗਿਆ ਜਾਵੇਗਾ ਤਾਂ ਰੂਹ ਤੋਂ ਕੋਈ ਜਵਾਬ ਨਹੀਂ ਦਿੱਤਾ ਜਾ ਸਕੇਗਾ।

ਗੁਰੂ ਨਾਨਕ ਸਾਹਿਬ ਦਾ ਹੇਠ ਲਿਖਿਆ ਸ਼ਬਦ ਬਾਬਾ ਫ਼ਰੀਦ ਦੇ ਉਪਰੋਕਤ ਸ਼ਬਦ ਨੂੰ ਮੁੱਖ ਰੱਖ ਕੇ ਲਿਖਿਆ ਗਿਆ ਪ੍ਰਤੀਤ ਹੁੰਦਾ ਹੈ:

ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥
ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥ ਰਹਾਉ॥
ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥
ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥
ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥
ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ॥

ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥
ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ॥
ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ॥[2]

ਗੁਰੂ ਸਾਹਿਬ ਸਮਝਾਉਂਦੇ ਹਨ ਕਿ ਜੇ ਵੇਲੇ ਸਿਰ ਪਰਮਾਤਮਾ ਦੀ ਭਗਤੀ ਦਾ ਬੇੜਾ ਬੰਨ੍ਹ ਲਈਏ ਤਾਂ ਸੰਸਾਰ-ਸਾਗਰ ਅਤੇ ਇਸ ਦੇ ਤੂਫ਼ਾਨਾਂ ਦਾ ਡਰ ਨਹੀਂ ਰਹਿੰਦਾ। ਉਸ ਸੂਰਤ ਵਿਚ ਮਾਰਗ ਸੁਖਾਲ਼ਾ ਅਤੇ ਸਫ਼ਰ ਸੁਖਾਂਵਾ ਹੋ ਜਾਂਦਾ ਹੈ। ਇਸ ਤਰ੍ਹਾਂ ਆਤਮਾ ਰੂਪੀ ਪ੍ਰੇਮਿਕਾ ਆਪਣੇ ਪ੍ਰੀਤਮ ਨਾਲ ਮਿਲ ਕੇ ਸੱਚੀ ਸੁਹਾਗਣ ਬਣ ਜਾਂਦੀ ਹੈ।

ਬਾਬਾ ਫਰੀਦ ਅਤੇ ਗੁਰੂ ਨਾਨਕ ਸਾਹਿਬ ਸਾਨੂੰ ਸਾਵਧਾਨ ਕਰਨਾ ਚਾਹੁੰਦੇ ਹਨ ਕਿ ਜੀਵਨ ਦਾ ਅਸਲ ਮੰਤਵ ਪ੍ਰਭੂ-ਭਗਤੀ ਜਾਂ ਨਾਮ ਦੀ ਕਮਾਈ ਦੁਆਰਾ ਪ੍ਰਭੂ ਨਾਲ ਮਿਲਾਪ ਕਰਨਾ ਹੈ ਅਤੇ ਇਸ ਕਾਰਜ ਵਿਚ ਢਿੱਲ ਨਹੀਂ ਕਰਨੀ ਚਾਹੀਦੀ। ਜ਼ਿੰਦਗੀ ਦਾ ਕੋਈ ਭਰੋਸਾ ਨਹੀਂ। ਮੌਤ ਦਾ ਕੁਝ ਇਤਬਾਰ ਨਹੀਂ ਕਿ ਕਦੋਂ ਅਤੇ ਕਿੱਥੇ ਆ ਜਾਵੇ। ਅਸੀਂ ਦੁਨੀਆ ਦੇ ਬਾਕੀ ਸਭ ਕੰਮ ਕਰਨ ਲਈ ਪੂਰੀ ਤਰ੍ਹਾਂ ਤਿਆਰ ਰਹਿੰਦੇ ਹਾਂ ਪਰ ਪ੍ਰਭੂ ਦੀ ਭਗਤੀ ਅਤੇ ਨਾਮ ਦੀ ਕਮਾਈ ਨੂੰ, ਜੋ ਜੀਵਨ ਦਾ ਅਸਲ ਕੰਮ ਹੈ, ਹਮੇਸ਼ਾ ਟਾਲਦੇ ਰਹਿੰਦੇ ਹਾਂ। ਅਸੀਂ ਲੰਮੀਆਂ-ਚੌੜੀਆਂ ਸਕੀਮਾਂ ਬਣਾਉਂਦੇ ਰਹਿੰਦੇ ਹਾਂ ਕਿ ਪਹਿਲੋਂ ਬਹੁਤ ਸਾਰਾ ਧਨ ਕਮਾ ਲਈਏ, ਬਾਲ-ਬੱਚਿਆਂ ਦੀਆਂ ਸ਼ਾਦੀਆਂ ਕਰ ਲਈਏ ਅਤੇ ਦੁਨੀਆ ਦੇ ਹੋਰ ਸਾਰੇ ਕੰਮ ਪੂਰੇ ਕਰ ਲਈਏ ਫੇਰ ਰੱਬ ਦੀ ਭਗਤੀ ਵੀ ਕਰ ਲਵਾਂਗੇ। ਸੰਤ-ਮਹਾਤਮਾਂ ਸਾਵਧਾਨ ਕਰਦੇ ਹਨ ਕਿ ਜੋ ਕੁਝ ਕਰਨਾ ਹੈ ਅੱਜ ਅਤੇ ਹੁਣੇ ਕਰੋ, ਕੱਲ੍ਹ ਦਾ ਭਰੋਸਾ ਕਰੋਗੇ ਤਾਂ ਪਛਤਾਉਗੇ। ਬੁਢਾਪੇ ਵਿਚ ਸਰੀਰ ਨਕਾਰਾ ਹੋ ਜਾਂਦਾ ਹੈ। ਉਸ ਵੇਲੇ ਪ੍ਰਭੂ-ਭਗਤੀ ਜਾਂ ਨਾਮ ਦੀ ਕਮਾਈ ਕਰਨਾ ਸੰਭਵ ਨਹੀਂ ਹੋਵੇਗਾ। ਇਹੋ ਨਹੀਂ, ਬੁਢਾਪਾ ਕਿਸ ਨੇ ਵੇਖਿਆ ਹੈ? ਕੁਝ ਪਤਾ ਨਹੀਂ ਕਿ ਕਦੋਂ ਉਸ ਦਰਗਾਹ ਤੋਂ ਬੁਲਾਵਾ ਆ ਜਾਵੇ ਅਤੇ ਸਾਨੂੰ ਦੁਨੀਆ ਤੋਂ ਕੂਚ ਕਰਨਾ ਪੈ ਜਾਵੇ। ਇਸ ਲਈ ਖ਼ੁਦਾ ਦੀ ਬੰਦਗੀ ਵੱਲ ਛੇਤੀ ਤੋਂ ਛੇਤੀ ਅਤੇ ਵੱਧ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ।

**'ਚਲੇ ਚਲਣਹਾਰ'**

ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ॥
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ॥
ਚਲੇ ਚਲਣਹਾਰ ਵਿਚਾਰਾ ਲੇਇ ਮਨੋ॥
ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ॥

ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥[3]

ਆਪ ਫ਼ਰਮਾਉਂਦੇ ਹਨ ਕਿ ਹਰ ਚੀਜ਼ ਦਾ ਵਕਤ ਹੁੰਦਾ ਹੈ। ਕੱਤਕ ਦੇ ਮਹੀਨੇ ਵਿਚ ਦੂਰੋਂ ਉੱਡ ਕੇ ਆਈਆਂ ਕੂੰਜਾਂ ਮਨ ਨੂੰ ਮੋਹਦੀਆਂ ਹਨ। ਚੇਤ ਦੇ ਮਹੀਨੇ ਜੰਗਲ ਵਿਚ ਅੱਗਾਂ ਲੱਗੀਆਂ ਦਿਖਾਈ ਦਿੰਦੀਆਂ ਹਨ। ਸਾਵਨ ਦੇ ਮਹੀਨੇ ਅਸਮਾਨ ਵਿਚ ਬਿਜਲੀ ਚਮਕਦੀ ਦਿਖਾਈ ਦਿੰਦੀ ਹੈ। ਸਿਆਲ ਵਿਚ ਪ੍ਰੇਮਿਕਾ ਦੀਆਂ ਸੋਹਣੀਆਂ ਬਾਹਾਂ ਉਸ ਦੇ ਪਤੀ ਦੇ ਗਲ ਵਿਚ ਪਈਆਂ ਸੋਭਦੀਆਂ ਹਨ। ਜਿਸ ਤਰ੍ਹਾਂ ਸਮੇਂ ਨਾਲ ਇਹ ਸਭ ਤਬਦੀਲੀਆਂ ਵਾਪਰਦੀਆਂ ਹਨ, ਉਸੇ ਤਰ੍ਹਾਂ ਸੰਸਾਰ ਦੇ ਸਭ ਲੋਕ ਆਪੋ-ਆਪਣੇ ਸਮੇਂ ਇੱਥੋਂ ਕੂਚ ਕਰ ਜਾਂਦੇ ਹਨ। ਜਿਸ ਚੀਜ਼ ਨੂੰ ਪਰਵਾਨ ਚੜ੍ਹਨ ਵਿਚ ਲੰਮਾ ਸਮਾਂ ਲੱਗਾ ਹੁੰਦਾ ਹੈ, ਉਸਦਾ ਪਲ-ਛਿਣ ਵਿਚ ਅੰਤ ਹੋ ਜਾਂਦਾ ਹੈ। ਜ਼ਿੰਦਗੀ ਮੌਤ ਵਿਚ ਬਦਲ ਜਾਂਦੀ ਹੈ, ਜੀਵ ਨੂੰ ਕਬਰ ਵਿਚ ਜਾਣਾ ਪੈਂਦਾ ਹੈ ਅਤੇ ਆਤਮਾ ਨੂੰ ਦੁੱਖਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਬਾਬਾ ਫ਼ਰੀਦ ਚੇਤਾਵਨੀ ਦਿੰਦੇ ਹਨ ਕਿ ਨਾ ਸੰਸਾਰ ਵਿਚ ਸਦਾ ਰਹਿਣ ਦੀ ਆਸ ਰੱਖਣੀ ਚਾਹੀਦੀ ਹੈ, ਨਾ ਮੰਦੇ ਕਰਮ ਕਰਨ ਦੀ ਅਗਿਆਨਤਾ ਦਾ ਸ਼ਿਕਾਰ ਹੋਣਾ ਚਾਹੀਦਾ ਹੈ ਅਤੇ ਨਾ ਹੀ ਕਦੇ ਜੀਵਨ ਦੇ ਮੂਲ ਮੰਤਵ ਨੂੰ ਅੱਖੋਂ ਓਹਲੇ ਕਰਨਾ ਚਾਹੀਦਾ ਹੈ। ਆਪ ਕਹਿੰਦੇ ਹਨ:

ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ॥
ਝੂਠੀ ਦੁਨੀਆ ਲਗਿ ਨ ਆਪੁ ਵਞਾਈਐ॥[4]

'ਜੇ ਜਾਣਾ ਮਰਿ ਜਾਈਐ'– ਜੇ ਇਨਸਾਨ ਇਹ ਗੱਲ ਪੱਲੇ ਬੰਨ੍ਹ ਲਵੇ ਕਿ ਮੌਤ ਅਟੱਲ ਹੈ ਅਤੇ ਮੁੜ ਪਤਾ ਨਹੀਂ ਮਨੁੱਖ ਜਨਮ ਦਾ ਸੁਨਹਿਰੀ ਮੌਕਾ ਮਿਲੇ ਕਿ ਨਾ ਮਿਲੇ (ਘੁਮਿ ਨ ਆਈਐ), ਤਾਂ ਉਹ ਕਦੇ ਵੀ ਨਾਸ਼ਵਾਨ ਅਤੇ ਨਾਪਾਇਦਾਰ ਦੁਨੀਆ ਨਾਲ ਮੋਹ ਪਾ ਕੇ (ਝੂਠੀ ਦੁਨੀਆ ਲਗਿ) ਆਪਣਾ ਅਮੋਲਕ ਜਨਮ ਭੰਗ ਦੇ ਭਾੜੇ ਨਹੀਂ ਖੋਵੇਗਾ (ਨ ਆਪੁ ਵਞਾਈਐ)। ਆਪ ਸਾਵਧਾਨ ਕਰਦੇ ਹਨ:

ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥[5]

'ਕਾਲੀਂ ਜਿਨੀ ਨ ਰਾਵਿਆ'– ਕਾਲੇ ਵਾਲ ਜਵਾਨੀ ਦੇ ਸੂਚਕ ਹਨ ਅਤੇ ਧੌਲੇ ਜਾਂ ਚਿੱਟੇ, ਬੁਢਾਪੇ ਦੇ। ਆਪ ਖ਼ਬਰਦਾਰ ਕਰਦੇ ਹਨ ਕਿ ਤੁਸੀਂ ਇਸ ਵਹਿਮ ਦਾ ਸ਼ਿਕਾਰ ਨਾ ਬਣੋ ਕਿ ਜਵਾਨੀ ਨੂੰ ਇੰਦਰੀਆਂ ਦੇ ਭੋਗਾਂ ਲਈ ਖ਼ਰਚ ਕਰ ਲਈਏ ਅਤੇ ਬੁਢਾਪੇ ਨੂੰ ਰੱਬ ਦੀ ਭਗਤੀ ਵਿਚ ਲਾ ਲਵਾਂਗੇ। 'ਧਉਲੀ ਰਾਵੈ ਕੋਇ'– ਜਿਸ

ਤਰ੍ਹਾਂ ਦੀ ਮਨੋਬਿਰਤੀ ਜੀਵਨ-ਭਰ ਬਣੇਗੀ, ਉਸੇ ਤਰ੍ਹਾਂ ਦੀ ਬੁਢਾਪੇ ਵਿਚ ਕਾਇਮ ਰਹੇਗੀ। ਬੁਢਾਪੇ ਵਿਚ ਪਹੁੰਚ ਕੇ ਰੱਬ ਦੀ ਭਗਤੀ ਕਰ ਸਕਣਾ ਅਸੰਭਵ ਨਾ ਵੀ ਹੋਵੇ, ਕਠਿਨ ਤਾਂ ਹੈ ਹੀ। ਅੱਜ ਅਤੇ ਹੁਣ ਹੀ ਮਨ ਨੂੰ ਉਸ ਪਿਆਰੇ ਦੇ ਪ੍ਰੇਮ ਦੇ ਰੰਗ ਵਿਚ ਰੰਗ ਲੈਣਾ ਚਾਹੀਦਾ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ॥
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ॥[6]

ਆਪ ਸਮਝਾਉਂਦੇ ਹਨ ਕਿ ਭਲਿਆ ਲੋਕਾ, ਤੂੰ ਬਥੇਰਾ ਵਕਤ ਇੰਦਰੀਆਂ ਦੇ ਭੋਗਾਂ ਅਤੇ ਸੰਸਾਰ ਦੇ ਰੰਗ-ਤਮਾਸ਼ਿਆਂ ਵਿਚ ਨਸ਼ਟ ਕਰ ਚੁੱਕਾ ਹੈਂ। ਹੁਣ ਜਦ ਜਵਾਨੀ, ਬੁਢਾਪੇ ਵਿਚ ਬਦਲ ਗਈ ਹੈ ਅਤੇ ਅੰਤ ਸਮਾਂ ਨੇੜੇ ਆ ਪਹੁੰਚਿਆ ਹੈ, ਘੱਟੋ-ਘੱਟ ਹੁਣ ਹੀ ਜੀਵਨ ਦੇ ਮੂਲ ਕਾਰਜ ਦੀ ਸਿੱਧੀ ਵੱਲ ਧਿਆਨ ਦੇ।

**'ਜਾਂ ਤਉ ਖਟਣ ਵੇਲ'**

ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ॥[7]

'ਜਾਂ ਤਉ ਖਟਣ ਵੇਲ'– ਮਨੁੱਖ ਨੂੰ ਨਿਸ਼ਚਿਤ ਸਮੇਂ ਲਈ ਸੰਸਾਰ ਵਿਚ ਭੇਜਿਆ ਗਿਆ ਹੈ। ਸਮਾਂ ਉਹੀ ਹੈ, ਚਾਹੇ ਮਨ ਨੂੰ ਦੁਨੀਆ ਦੇ ਰੰਗ ਵਿਚ ਰੰਗ ਲਈਏ, ਚਾਹੇ ਇਸ ਨੂੰ ਮਾਲਕ ਦੇ ਇਸ਼ਕ ਦੇ ਰੰਗ ਵਿਚ ਰੰਗ ਲਈਏ। ਮਹਾਤਮਾ ਜੱਲ੍ਹਣ ਅਨੁਸਾਰ, 'ਛੋਟੇ ਹੁੰਦੇ ਢੱਗੇ ਚਾਰੇ ਵੱਡੇ ਹੋ ਕੇ ਹਲ ਵਾਹਿਆ। ਬੁੱਢੇ ਹੋ ਕੇ ਮਾਲਾ ਫੇਰੀ ਰੱਬ ਦਾ ਉਲਾਂਭਾ ਲਾਹਿਆ।'[8] ਇਸ ਭਰਮ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ ਕਿ ਜਵਾਨੀ ਵਿਚ ਦੁਨੀਆ ਭੋਗ ਲਈਏ ਅਤੇ ਬੁਢਾਪੇ ਵਿਚ ਰੱਬ ਦੀ ਭਗਤੀ ਦਾ ਕਾਰਜ ਪੂਰਾ ਕਰ ਲਵਾਂਗੇ। ਸੰਸਾਰਕ ਉੱਨਤੀ ਲਈ ਜਵਾਨੀ ਦਾ ਸਮਾਂ ਉੱਤਮ ਹੈ ਤਾਂ ਪ੍ਰਭੂ ਭਗਤੀ ਲਈ ਵੀ ਇਹੋ ਵਕਤ ਉੱਤਮ ਹੈ। ਇਹ ਫ਼ੈਸਲਾ ਅਸਾਂ-ਖ਼ੁਦ ਕਰਨਾ ਹੈ ਕਿ ਇਸ ਨੂੰ ਸਵਾਰਥ ਵਿਚ ਸਫਲਤਾ ਲਈ ਖਰਚ ਕਰਨਾ ਹੈ ਕਿ ਪਰਮਾਰਥ ਵਿਚ ਸਫਲਤਾ ਲਈ। 'ਮਰਗ ਸਵਾਈ'– ਮੌਤ ਬਹੁਤ ਜ਼ੋਰਾਵਰ ਹੈ। ਉਹ ਬੜੀ ਤੇਜ਼ੀ ਨਾਲ ਮੂੰਹ ਅੱਡੀ ਦੌੜੀ ਚਲੀ ਆ ਰਹੀ ਹੈ। ਜੀਵਨ ਰੂਪੀ ਬੇੜਾ ਤੇਜ਼ੀ ਨਾਲ ਭਰਦਾ ਚਲਾ ਜਾ ਰਿਹਾ ਹੈ। ਪਤਾ ਨਹੀਂ ਕਿਸ ਘੜੀ, ਕਿਸ ਪਲ ਬੇੜੀ ਡੁੱਬ ਜਾਵੇ। ਆਪ ਸਾਵਧਾਨ ਕਰਦੇ ਹਨ:

ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥

ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥[9]

ਇਨਸਾਨ ਜ਼ਿੰਦਗੀ ਦਾ ਮੂਲ ਕਾਰਜ ਵਿਸਾਰ ਕੇ ਹਮੇਸ਼ਾ ਇਸ ਝੂਠੀ ਦੁਨੀਆ ਦੇ ਰੰਗ-ਤਮਾਸ਼ਿਆਂ, ਵਿਸ਼ਿਆਂ-ਵਿਕਾਰਾਂ ਅਤੇ ਸ਼ਰਾਬਾਂ-ਕਬਾਬਾਂ ਦੀਆਂ ਲੱਜ਼ਤਾਂ ਵਿਚ ਉਲਝਿਆ ਰਹਿੰਦਾ ਹੈ। ਉਹ ਇਹ ਭੁੱਲ ਜਾਂਦਾ ਹੈ ਕਿ ਇਕ ਦਿਨ ਅਚਾਨਕ ਮੌਤ ਰੂਪੀ ਬਾਜ਼ਾਂ ਨੇ ਝਪਟਾ ਮਾਰ ਕੇ ਉਹਦੀ ਜ਼ਿੰਦਗੀ ਦੀ ਸਾਰੀ ਖੇਡ ਵਿਗਾੜ ਦੇਣੀ ਹੈ। ਉਸ ਸਮੇਂ ਪਛਤਾਵਾ ਕਰਨ ਦਾ ਕੁਝ ਲਾਭ ਨਹੀਂ ਹੋਵੇਗਾ। ਇਸ ਲਈ ਸੰਸਾਰ ਵਿਚ ਆਉਣ ਦਾ ਮੂਲ ਕਾਰਜ ਅੱਜ ਅਤੇ ਹੁਣੇ ਪੂਰਾ ਕਰ ਲੈਣਾ ਚਾਹੀਦਾ ਹੈ। ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ:

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ॥[10]

'ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ'—ਆਪ ਸਾਵਧਾਨ ਕਰਦੇ ਹਨ ਕਿ ਜਿਵੇਂ ਵਿਆਹ ਦਾ ਮਹੂਰਤ ਨਹੀਂ ਬਦਲਿਆ ਜਾ ਸਕਦਾ, ਉਸੇ ਤਰ੍ਹਾਂ ਮੌਤ ਦਾ ਸਮਾਂ ਵੀ ਨਹੀਂ ਟਾਲਿਆ ਜਾ ਸਕਦਾ। ਮੌਤ ਨਾਲ ਨਾ ਜੋਰਾਜਬਰੀ ਚਲਦੀ ਹੈ ਨਾ ਚਲਾਕੀ। ਮੌਤ ਦਾ ਫ਼ਰਿਸ਼ਤਾ ਇਕ ਸੁਆਸ ਵੱਧ ਨਹੀਂ ਦਿੰਦਾ। ਜਿਵੇਂ ਲਾੜਾ ਰੋਂਦੀ ਹੋਈ ਲਾੜੀ ਨੂੰ ਮਾਪਿਆਂ ਦੇ ਘਰੋਂ ਜ਼ਬਰਦਸਤੀ ਆਪਣੇ ਨਾਲ ਲੈ ਜਾਂਦਾ ਹੈ, ਮਲਕੁਲਮੌਤ ਵੀ ਜੀਵਾਤਮਾ ਦੇ ਰੋਣ-ਪਿੱਟਣ ਦੀ ਰੱਤੀ ਪਰਵਾਹ ਨਹੀਂ ਕਰਦਾ ਅਤੇ ਜ਼ਬਰਦਸਤੀ ਰੂਹ ਨੂੰ ਸਰੀਰ ਵਿੱਚੋਂ ਕੱਢ ਕੇ ਲੈ ਜਾਂਦਾ ਹੈ। 'ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ'—ਮੌਤ ਦੇ ਬਾਦ ਜੀਵਾਤਮਾ ਨੂੰ ਬਹੁਤ ਕਠਿਨ ਘਾਟੀਆਂ ਪਾਰ ਕਰਨੀਆਂ ਪੈਂਦੀਆਂ ਹਨ ਅਤੇ ਕੀਤੇ ਹੋਏ ਪਾਪਾਂ ਦੇ ਬਦਲੇ ਅਨੇਕ ਤਸੀਹੇ ਸਹਿਣੇ ਪੈਂਦੇ ਹਨ। 'ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ'—ਪਰਲੇ ਪਾਸਿਓਂ ਅਵਾਜ਼ਾਂ ਪੈ ਰਹੀਆਂ ਹਨ। ਇਸ ਲਈ ਸਮਾਂ ਬਰਬਾਦ ਨਹੀਂ ਕਰਨਾ ਚਾਹੀਦਾ।

ਜੋ ਕੁਛ ਬਨੇ ਸੋ ਅਭੀ ਬਨਾਓ। ਫਿਰ ਕਾ ਕੁਛ ਨ ਭਰੋਸਾ ਧਰਨਾ।[11]

ਸੁਆਮੀ ਜੀ ਖ਼ਬਰਦਾਰ ਕਰਦੇ ਹਨ ਕਿ ਜੀਵਨ ਦਾ ਮੂਲ ਕਾਰਜ ਅੱਜ ਅਤੇ ਹੁਣੇ ਪੂਰਾ ਕਰ ਲੈਣਾ ਚਾਹੀਦਾ ਹੈ।

**'ਜੇ ਜਾਣਾ ਤਿਲ ਥੋੜੜੇ'**

ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ॥[12]

ਆਪ ਦੋ ਖ਼ੂਬਸੂਰਤ ਇਸ਼ਾਰੇ ਕਰ ਰਹੇ ਹਨ– (i) ਤਿਲ ਥੋੜੜੇ, ਸੁਆਸਾਂ ਦੀ ਪੂੰਜੀ ਬਹੁਤ ਥੋੜ੍ਹੀ ਹੈ। (ii) ਸਹੁ ਨੰਢੜਾ, ਉਹ ਬੇਪਰਵਾਹ, ਅਲਬੇਲਾ ਪ੍ਰੀਤਮ ਆਪਣੀ ਮੌਜ ਦਾ ਮਾਲਕ ਹੈ। ਉਹ ਸਾਡੀ ਮਰਜ਼ੀ ਪੁਗਾਉਣ ਲਈ ਮਜਬੂਰ ਨਹੀਂ, ਅਸੀਂ ਉਹਦੀ ਰਜ਼ਾ ਮੰਨਣ ਲਈ ਮਜਬੂਰ ਹਾਂ। 'ਥੋੜਾ ਮਾਣੁ ਕਰੀ'– ਅਸੀਂ ਹੁਸਨ, ਜੁਆਨੀ, ਧਨ-ਦੌਲਤ, ਸ਼ਕਤੀ ਆਦਿ ਦਾ ਮਾਣ ਨਹੀਂ ਕਰ ਸਕਦੇ। ਅਸੀਂ ਇਹ ਹੁੱਜਤਾਂ ਖੜ੍ਹੀਆਂ ਨਹੀਂ ਕਰ ਸਕਦੇ ਕਿ ਪਹਿਲੋਂ ਸੰਸਾਰਕ ਕਾਰਜ ਪੂਰੇ ਕਰ ਲਈਏ, ਫਿਰ ਉਸਦੀ ਭਗਤੀ ਵਿਚ ਲੱਗਾਂਗੇ। ਜਿੰਨੀ ਛੇਤੀ ਉਸਦੀ ਬੰਦਗੀ ਵਿਚ ਲੱਗਾਂਗੇ, ਓਨਾ ਹੀ ਉਸ ਵਿਚ ਸਾਡਾ ਭਲਾ ਹੈ। ਆਪ ਸਾਵਧਾਨ ਕਰਦੇ ਹਨ:

ਫਰੀਦਾ ਕੋਠੇ ਧੁਕਣੁ ਕੇਤੜਾ, ਪਿਰ ਨੀਦੜੀ ਨਿਵਾਰਿ॥
ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ॥[13]

ਮਨੁੱਖਾ-ਜੀਵਨ ਕੋਠੇ ਦੀ ਦੌੜ ਸਮਾਨ ਹੈ। ਉਸ ਵਿਅਕਤੀ ਦੀ ਬੁੱਧੀ ਬਾਰੇ ਕੀ ਕਿਹਾ ਜਾਵੇ ਜਿਹੜਾ ਅੱਖਾਂ ਬੰਦ ਕਰ ਕੇ ਕੋਠੇ ਉੱਤੇ ਦੌੜ ਰਿਹਾ ਹੋਵੇ? ਪਿਰ ਨੀਦੜੀ ਨਿਵਾਰਿ– ਅਫ਼ਸੋਸ ਕਿ ਜੀਵ ਨੇ ਉਸ ਪਿਆਰੇ ਵੱਲੋਂ ਅੱਖਾਂ ਮੀਟੀਆਂ ਹੋਈਆਂ ਹਨ। ਉਹਨੇ ਕੁੱਲ-ਮਾਲਕ ਵੱਲ ਪਿੱਠ ਕੀਤੀ ਹੋਈ ਹੈ ਅਤੇ ਅੰਨ੍ਹੇਵਾਹ ਮਨ-ਮਰਜ਼ੀ ਦੇ ਪੰਧ ਉੱਤੇ ਦੌੜਿਆ ਚਲਿਆ ਜਾ ਰਿਹਾ ਹੈ। ਜੋ ਦਿਹ ਲਧੇ ਗਾਣਵੇ–ਜ਼ਿੰਦਗੀ ਦੇ ਦਿਨ ਵੀ ਗਿਣਤੀ ਦੇ ਹਨ ਅਤੇ ਲੰਘਦੇ ਵੀ ਤੇਜ਼ੀ ਨਾਲ ਜਾ ਰਹੇ ਹਨ (ਗਏ ਵਿਲਾੜਿ ਵਿਲਾੜਿ)। ਬਿਹਤਰ ਹੈ ਕਿ ਆਪਣੇ ਅਸਲ ਕਾਰਜ ਵੱਲ ਛੇਤੀ ਤੋਂ ਛੇਤੀ ਧਿਆਨ ਦਿੱਤਾ ਜਾਵੇ।

ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥
ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥[14]

ਆਪ ਸਾਵਧਾਨ ਕਰਦੇ ਹਨ ਕਿ ਤੁਸਾਂ ਕੱਲ੍ਹ-ਕੱਲ੍ਹ ਕਰਦੇ ਆਪਣੀ ਸਾਰੀ ਉਮਰ ਵਿਅਰਥ ਬਰਬਾਦ ਕਰ ਲਈ ਹੈ। 'ਪਿਛਾ' ਭਾਵ ਜੀਵਨ ਵਾਲਾ ਕਿਨਾਰਾ ਦੂਰ ਰਹਿ ਗਿਆ ਹੈ ਅਤੇ 'ਅਗਲਾ' ਭਾਵ ਮੌਤ ਵਾਲਾ ਕਿਨਾਰਾ ਨੇੜੇ ਆ ਪਹੁੰਚਿਆ ਹੈ। ਜੁਆਨੀ ਪੁੱਗ ਗਈ ਹੈ ਅਤੇ ਬੁਢਾਪਾ ਆ ਪਹੁੰਚਿਆ ਹੈ। ਜੇ ਕਿਸੇ

ਕਾਰਨ ਪਹਿਲੋਂ ਪਰਮਾਤਮਾ ਦੀ ਭਗਤੀ ਵੱਲ ਧਿਆਨ ਨਹੀਂ ਦੇ ਸਕੇ ਤਾਂ ਹੁਣ ਹੀ ਦਿਓ।

**'ਹਉ ਲੋੜੀ ਸਹੁ ਆਪਣਾ'**

ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ॥
ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ॥[15]

ਇੱਥੇ ਆਪ ਸੰਸਾਰਕ ਅਤੇ ਪਰਮਾਰਥੀ ਬਿਰਤੀ ਵਾਲੇ ਵਿਅਕਤੀਆਂ ਦਾ ਆਪਸ ਵਿਚ ਟਾਕਰਾ ਕਰਦੇ ਹੋਏ ਕਹਿੰਦੇ ਹਨ ਕਿ ਸੰਸਾਰਕ ਬਿਰਤੀ ਵਾਲਾ ਜੀਵ ਅਜਿਹੇ ਲੁਹਾਰ ਸਮਾਨ ਹੈ ਜਿਹੜਾ ਸੰਸਾਰ ਰੂਪੀ ਜੰਗਲ ਵਿਚ ਉੱਗੇ ਸਵਾਸਾਂ ਦੇ ਬਿਰਛਾਂ ਨੂੰ ਸਾੜ ਕੇ ਉਨ੍ਹਾਂ ਦੇ ਕੋਲ਼ੇ ਬਣਾਈ ਜਾ ਰਿਹਾ ਹੈ। ਇਸ ਤੋਂ ਉਲਟ ਪਰਮਾਰਥੀ ਬਿਰਤੀ ਵਾਲਾ ਜੀਵ ਆਪਣੇ ਸਵਾਸਾਂ ਦੀ ਪੂੰਜੀ ਪਰਮਾਤਮਾ ਰੂਪੀ ਪ੍ਰੀਤਮ ਦੀ ਤਲਾਸ਼ ਵਿਚ ਖ਼ਰਚ ਕਰ ਰਿਹਾ ਹੈ।

ਬਾਬਾ ਫ਼ਰੀਦ ਨੇ ਜੀਵ ਨੂੰ ਸਾਵਧਾਨ ਕੀਤਾ ਹੈ ਕਿ ਸਵਾਸਾਂ ਦੀ ਪੂੰਜੀ ਉਹੀ ਹੈ, ਚਾਹੇ ਇਸ ਨੂੰ ਮਾਇਆਵੀ ਭੋਗਾਂ-ਪਦਾਰਥਾਂ ਦੇ 'ਕੋਲ਼ੇ' ਇਕੱਠੇ ਕਰਨ ਲਈ ਇਸਤੇਮਾਲ ਕਰ ਲਉ ਅਤੇ ਚਾਹੇ ਇਸ ਨੂੰ ਰੱਬ ਦੀ ਭਗਤੀ ਦੇ ਹੀਰੇ-ਜਵਾਹਰਾਤ ਇਕੱਠੇ ਕਰਨ ਵਿਚ ਲਾ ਲਉ। ਇਸ ਪਰਥਾਇ ਪਰਮਾਰਥੀ ਸਾਹਿਤ ਵਿਚ ਦ੍ਰਿਸ਼ਟਾਂਤ ਆਉਂਦਾ ਹੈ:

ਇਕ ਰਾਜੇ ਨੇ ਕਿਸੇ ਲੁਹਾਰ ਉੱਤੇ ਖ਼ੁਸ਼ ਹੋ ਕੇ ਉਸ ਨੂੰ ਚੰਦਨ ਦੇ ਬਿਰਛਾਂ ਦਾ ਇਕ ਵੱਡਾ ਬਾਗ਼ ਬਖ਼ਸ਼ੀਸ਼ ਵਿਚ ਦੇ ਦਿੱਤਾ। ਲੁਹਾਰ ਨੂੰ ਚੰਦਨ ਦੇ ਬਿਰਛਾਂ ਦੀ ਕੀਮਤ ਦਾ ਗਿਆਨ ਨਹੀਂ ਸੀ। ਉਹ ਉਨ੍ਹਾਂ ਬਿਰਛਾਂ ਦੇ ਕੋਲ਼ੇ ਬਣਾ ਕੇ ਵੇਚੀ ਗਿਆ। ਹੌਲੀ-ਹੌਲੀ ਸਾਰਾ ਬਾਗ਼ ਖ਼ਾਲੀ ਹੋ ਗਿਆ। ਇਕ ਦਿਨ ਅਚਾਨਕ ਬਾਦਸ਼ਾਹ ਉਸ ਪਾਸਿਉਂ ਲੰਘਿਆ। ਬਾਦਸ਼ਾਹ ਸਮਝਦਾ ਸੀ ਕਿ ਲੁਹਾਰ ਬਹੁਤ ਅਮੀਰ ਬਣ ਗਿਆ ਹੋਵੇਗਾ। ਉਹ ਦੇਖ ਕੇ ਹੈਰਾਨ ਰਹਿ ਗਿਆ ਕਿ ਉਹਦੀ ਪਹਿਲੇ ਵਾਲੀ ਹੀ ਹਾਲਤ ਹੈ। ਜਦ ਸਾਰੀ ਗੱਲ ਦਾ ਪਤਾ ਲੱਗਾ ਤਾਂ ਬਾਦਸ਼ਾਹ ਨੇ ਲੁਹਾਰ ਨੂੰ ਪੁੱਛਿਆ, "ਲੱਕੜੀ ਦਾ ਕੋਈ ਟੁਕੜਾ ਬਾਕੀ ਬਚਿਆ ਹੈ ਕਿ ਨਹੀਂ?" ਲੁਹਾਰ ਨੇ ਦੱਸਿਆ ਕਿ ਸਿਰਫ਼ ਕੁਹਾੜੇ ਦਾ ਦਸਤਾ ਬਾਕੀ ਬਚਿਆ ਹੈ। ਬਾਦਸ਼ਾਹ ਨੇ ਉਸ ਨੂੰ ਚੰਦਨ ਦੇ ਸੌਦਾਗਰ ਦਾ ਪਤਾ ਦੱਸ ਕੇ ਉਹ ਦਸਤਾ ਵੇਚਣ ਲਈ ਭੇਜ ਦਿੱਤਾ। ਲੁਹਾਰ ਨੂੰ ਉਸ ਦਸਤੇ ਦੇ ਸੈਂਕੜੇ ਰੁਪਏ ਮਿਲ ਗਏ। ਉਹ ਬਹੁਤ ਪਛਤਾਇਆ ਅਤੇ ਰਾਜੇ ਅੱਗੇ ਬੇਨਤੀ ਕੀਤੀ ਕਿ ਮੈਨੂੰ ਇਕ ਵਾਰ ਫਿਰ ਉਹੀ ਤੋਹਫ਼ਾ ਦੇ ਦਿਓ। ਰਾਜੇ ਨੇ ਉੱਤਰ ਦਿੱਤਾ, "ਅਜਿਹਾ ਤੋਹਫ਼ਾ ਬਾਰ-ਬਾਰ ਨਹੀਂ ਮਿਲਦਾ।"

ਕਬੀਰ ਸਾਹਿਬ ਕਹਿੰਦੇ ਹਨ, 'ਕਹਤਾ ਹੂੰ ਕਹਿ ਜਾਤ ਹੂੰ, ਕਹੌਂ ਬਜਾਯੇ ਢੋਲ। ਸਵਾਸਾ ਖਾਲੀ ਜਾਤ ਹੈ, ਤੀਨ ਲੋਕ ਕਾ ਮੋਲ॥'[16] ਗੁਰੂ ਅਰਜਨ ਦੇਵ ਜੀ ਸਾਵਧਾਨ ਕਰਦੇ ਹਨ:

ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥
ਸਰੰਜਾਮਿ ਲਾਗੁ ਭਵਜਲ ਤਰਨ ਕੈ॥ ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥[17]

**'ਖੜਾ ਪੁਕਾਰੇ ਪਾਤਣੀ'**

ਫਰੀਦਾ ਭੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥
ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ॥[18]

ਸੰਸਾਰ ਦੇ ਜੀਵਾਂ ਨੂੰ ਬੁਰੀ ਤਰ੍ਹਾਂ ਦੁੱਖਾਂ ਦੀ ਚੱਕੀ ਵਿਚ ਪਿੱਸ ਰਹੇ ਦੇਖ ਕੇ ਗੁਰੂ ਜਾਂ ਪੀਰ (ਪਾਤਣੀ) ਉਨ੍ਹਾਂ ਨੂੰ ਸੁਚੇਤ ਕਰਦੇ ਹਨ ਕਿ ਤੁਹਾਡੀ ਜ਼ਿੰਦਗੀ ਦਾ ਬੇੜਾ ਬੁਰੀ ਤਰ੍ਹਾਂ ਭਵਸਾਗਰ ਦੇ ਵਿਕਰਾਲ ਭੰਵਰਾਂ ਦੇ ਮੂੰਹ ਵਿਚ ਆਇਆ ਹੋਇਆ ਹੈ, ਤੁਸੀਂ ਆਪਣੇ ਬੇੜੇ ਦਾ ਬਚਾਉ ਕਰੋ। ਬਚਾਉ ਦਾ ਸਾਧਨ ਆਪ ਅੱਗੇ ਦਸਦੇ ਹਨ:

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥
ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥[19]

ਆਪ ਕਹਿੰਦੇ ਹਨ ਕਿ ਤੁਸੀਂ 'ਸੁਚੇਤਿ ਪਾਤਣ' ਯਾਨੀ ਕਾਮਲ ਮੁਰਸ਼ਦ ਦਾ ਸਹਾਰਾ ਲਉਗੇ ਤਾਂ ਤੁਹਾਡਾ ਬੇੜਾ ਸਹੀ-ਸਲਾਮਤ ਪਾਰ ਲੱਗ ਜਾਵੇਗਾ। ਆਪ ਦਾ ਭਾਵ ਹੈ ਕਿ ਜੀਵਨ ਦੀ ਬਾਜ਼ੀ ਜਿੱਤਣੀ ਚਾਹੁੰਦੇ ਹੋ ਤਾਂ ਛੇਤੀ ਤੋਂ ਛੇਤੀ ਮਨਮਤ ਦਾ ਤਿਆਗ ਕਰਕੇ ਗੁਰਮਤਿ ਵਿਚ ਆ ਜਾਓ।

**'ਚਲਣ ਕਾ ਕਰਿ ਸਾਜੁ'**

ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ॥
ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ॥[20]

'ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗ'— ਬਾਗ਼ ਜਿਨਾ ਮਰਜ਼ੀ ਸੁਹਾਵਾ ਹੋਵੇ, ਰਾਤ ਨੂੰ ਬਾਗ਼ ਵਿਚ ਉੱਤਰੇ ਪੰਛੀ ਸਵੇਰ-ਸਾਰ ਉਡਾਰੀ ਮਾਰ ਜਾਂਦੇ ਹਨ। ਮਨੁੱਖ ਵੀ ਸੰਸਾਰ ਰੂਪੀ ਬਾਗ਼ ਵਿਚ ਸਿਰਫ਼ ਰਾਤ ਭਰ ਵਿਸ਼ਰਾਮ ਕਰਨ ਲਈ ਉੱਤਰਿਆ ਹੈ। ਮੁਸਾਫ਼ਰ ਸਰਾਂ ਨੂੰ ਹੀ ਘਰ ਨਹੀਂ ਬਣਾ ਕੇ ਬੈਠ ਜਾਂਦਾ। 'ਸੁਬਹ ਸਿਉ ਚਲਣ ਕਾ ਕਰਿ ਸਾਜੁ'— ਜਿਸ ਮੁਸਾਫ਼ਰ ਨੇ ਲੰਮੇ ਸਫ਼ਰ ਉੱਤੇ ਜਾਣਾ ਹੁੰਦਾ ਹੈ, ਉਹ ਸਫ਼ਰ ਦੀ ਪੂਰੀ ਤਿਆਰੀ ਕਰਦਾ ਹੈ ਅਤੇ ਰਾਹ ਲਈ ਪੂਰਾ ਸਮਾਨ ਵੀ ਨਾਲ

ਲੈਂਦਾ ਹੈ। ਜੀਵਾਤਮਾ ਰੂਪੀ ਮੁਸਾਫ਼ਰ ਨੂੰ ਵੀ ਆਕਬਤ (ਪਰਲੋਕ) ਦੇ ਸਫ਼ਰ ਲਈ ਪੂਰੀ ਤਿਆਰੀ ਕਰਨੀ ਚਾਹੀਦੀ ਹੈ। ਉਹ ਤਿਆਰੀ ਰੱਬ ਦੀ ਭਗਤੀ ਦੀ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥
ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥[21]

ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ:

ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤੁ ਪਿਈਣੀ ॥
ਉਸੁ ਊਪਰਿ ਹੈ ਮਾਰਗੁ ਮੇਰਾ ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥[22]

ਰਾਹ ਛੋਟਾ ਅਤੇ ਸੁਖਾਲਾ ਹੋਵੇ, ਮੰਜ਼ਲ ਨੇੜੇ ਹੋਵੇ ਅਤੇ ਸਾਡੇ ਕੋਲ ਸਮੇਂ ਦੀ ਕੋਈ ਘਾਟ ਨਾ ਹੋਵੇ ਤਾਂ ਜਦ ਚਾਹੀਏ ਸਫ਼ਰ ਸ਼ੁਰੂ ਕਰ ਸਕਦੇ ਹਾਂ। ਪਰ ਸਾਡੀ ਹਾਲਤ ਬਿਲਕੁਲ ਉਲਟ ਹੈ। ਉਮਰ ਛੋਟੀ ਹੈ, ਜ਼ਿੰਦਗੀ ਦਾ ਕੋਈ ਭਰੋਸਾ ਨਹੀਂ, ਮੰਜ਼ਲ ਦੂਰ ਹੈ, ਰਾਹ ਬਿਖੜਾ ਤੇ ਅਨੇਕ ਖ਼ਤਰਿਆਂ ਨਾਲ ਭਰਪੂਰ ਹੈ। ਰਸਤਾ ਤਲਵਾਰ ਦੀ ਧਾਰ ਤੋਂ ਤਿੱਖਾ ਅਤੇ ਵਾਲ਼ ਨਾਲੋਂ ਬਾਰੀਕ ਹੈ ਅਤੇ ਮੰਜ਼ਲ ਦੂਰ ਤੋਂ ਦੂਰ ਹੈ। ਇਸ ਲਈ ਆਪਣਾ ਸਫ਼ਰ ਅੱਜ ਅਤੇ ਹੁਣੇ ਸ਼ੁਰੂ ਕਰ ਲੈਣਾ ਚਾਹੀਦਾ ਹੈ ਅਤੇ ਇਸ ਨੂੰ ਪੂਰੀ ਹੁਸ਼ਿਆਰੀ, ਤਨਦੇਹੀ ਅਤੇ ਇਕਾਗਰਤਾ ਨਾਲ ਛੇਤੀ ਤੋਂ ਛੇਤੀ ਪੂਰਾ ਕਰਨ ਦਾ ਜਤਨ ਕਰਨਾ ਚਾਹੀਦਾ ਹੈ। ਕਬੀਰ ਸਾਹਿਬ ਨੇ ਵੀ ਸਾਵਧਾਨ ਕੀਤਾ ਹੈ:

ਭਜਹੁ ਗੁੋਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥
ਜਬ ਲਗੁ ਜਰਾ ਰੋਗੁ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥
ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗਪਾਨੀ ॥
ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤੁ ਨ ਭਜਿਆ ਜਾਈ ॥
ਜੋ ਕਿਛੁ ਕਰਹਿ ਸੋਈ ਅਬ ਸਾਰੁ ॥ ਫਿਰਿ ਪਛੁਤਾਹੁ ਨ ਪਾਵਹੁ ਪਾਰੁ ॥[23]

ਪ੍ਰਤੱਖ ਹੈ ਬਾਬਾ ਫ਼ਰੀਦ ਨੇ ਅਤੇ ਦੂਸਰੇ ਸੰਤਾਂ-ਮਹਾਤਮਾਂ ਨੇ ਅਨੇਕ ਪ੍ਰਕਾਰ ਦੀਆਂ ਚੇਤਾਵਨੀਆਂ ਅਤੇ ਸੁਝਾਉਣੀਆਂ ਦੇ ਕੇ ਮਨੁੱਖ ਨੂੰ ਸੰਸਾਰ ਵਿਚ ਆਉਣ ਦਾ ਆਪਣਾ ਅਸਲ ਮੰਤਵ ਸਮਝਣ ਅਤੇ ਇਸ ਦੀ ਸਿੱਧੀ ਵੱਲ ਛੇਤੀ ਤੋਂ ਛੇਤੀ ਅਤੇ ਵੱਧ ਤੋਂ ਵੱਧ ਧਿਆਨ ਦੇਣ ਦੀ ਪ੍ਰੇਰਨਾ ਦਿੱਤੀ ਹੈ।

# 13. 'ਜਾ ਹੋਇ ਕ੍ਰਿਪਾਲੁ ਤਾ ਪ੍ਰਭੁ ਮਿਲਾਏ'

ਬਾਬਾ ਫ਼ਰੀਦ ਦਾ ਕਲਾਮ ਹੈ:

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥ ਬਾਵਲਿ ਹੋਈ ਸੋ ਸਹੁ ਲੋਰਉ॥
ਤੈ ਸਹਿ ਮਨ ਮਹਿ ਕੀਆ ਰੋਸੁ॥ ਮੁਝੁ ਅਵਗਨ ਸਹ ਨਾਹੀ ਦੋਸੁ॥
ਤੈ ਸਾਹਿਬ ਕੀ ਮੈ ਸਾਰ ਨ ਜਾਨੀ॥ ਜੋਬਨੁ ਖੋਇ ਪਾਛੈ ਪਛੁਤਾਨੀ॥

ਜੀਵਾਤਮਾ ਆਪਣੀ ਦਰਦਨਾਕ ਹਾਲਤ ਬਿਆਨ ਕਰਦੀ ਹੋਈ ਕਹਿੰਦੀ ਹੈ ਕਿ ਮੈਂ ਆਪਣੇ ਪ੍ਰੀਤਮ ਦੀ ਤਲਾਸ਼ ਵਿਚ ਬੁਰੀ ਤਰ੍ਹਾਂ ਪਰੇਸ਼ਾਨ ਅਤੇ ਬੇਚੈਨ ਹਾਂ। ਮੇਰਾ ਪਿਆਰਾ ਮੇਰੇ ਨਾਲ ਰੁੱਸ ਗਿਆ ਹੈ ਪਰ ਇਸ ਵਿਚ ਦੋਸ਼ ਮੇਰਾ ਆਪਣਾ ਹੈ, ਮੇਰੇ ਪ੍ਰੀਤਮ ਦਾ ਨਹੀਂ। ਮੈਂ ਇਸ ਕਦਰ ਸੰਸਾਰ ਅਤੇ ਇਸਦੇ ਸ਼ਕਲਾਂ-ਪਦਾਰਥਾਂ ਦੇ ਮੋਹ ਵਿਚ ਗੁਆਚੀ ਰਹੀ ਕਿ ਮੈਂ ਆਪਣੇ ਪਿਆਰੇ ਵੱਲ ਧਿਆਨ ਹੀ ਨਾ ਦਿੱਤਾ। ਉਹ ਕਹਿੰਦੀ ਹੈ:

ਪਿਰਹਿ ਬਿਹੂਨ ਕਤਹਿ ਸੁਖੁ ਪਾਏ॥
ਜਾ ਹੋਇ ਕ੍ਰਿਪਾਲੁ ਤਾ ਪ੍ਰਭੁ ਮਿਲਾਏ॥[1]

'ਜਾ ਹੋਇ ਕ੍ਰਿਪਾਲੁ ਤਾ ਪ੍ਰਭੁ ਮਿਲਾਏ'— ਜੀਵਾਤਮਾ ਕਹਿੰਦੀ ਹੈ ਕਿ ਮੇਰੇ ਦੁੱਖ ਦਾ ਇੱਕੋ-ਇਕ ਦਾਰੂ ਇਹ ਹੈ ਕਿ ਉਹ ਪਰਮਾਤਮਾ ਆਪ ਹੀ ਦਇਆ-ਮਿਹਰ ਕਰ ਕੇ ਮੈਨੂੰ ਆਪਣੇ ਨਾਲ ਮਿਲਾ ਲਵੇ। ਮੇਰੇ ਵਿਚ ਏਨੀ ਸਮੱਰਥਾ ਜਾਂ ਸਿਆਣਪ ਨਹੀਂ ਹੈ ਕਿ ਮੈਂ ਆਪਣੇ ਆਪ ਉਸ ਪਿਆਰੇ ਪ੍ਰੀਤਮ ਤਕ ਪਹੁੰਚ ਸਕਾਂ। ਉਹ ਉੱਚੇ ਤੋਂ ਉੱਚਾ ਹੈ ਅਤੇ ਮੈਂ ਨੀਵੀਂ ਤੋਂ ਨੀਵੀਂ ਹਾਂ। ਉਹ ਨਿਰਮਲ ਤੋਂ ਨਿਰਮਲ ਹੈ ਅਤੇ ਮੈਂ ਮਲੀਨ ਤੋਂ ਮਲੀਨ ਹਾਂ। ਉਹ ਸਰਬਸ਼ਕਤੀਮਾਨ ਹੈ ਪਰ ਮੈਂ ਨਿਰਬਲ, ਨਿਮਾਣੀ ਅਤੇ ਨਿਤਾਣੀ ਹਾਂ। ਉਹ ਸਰਬਗਿਆਤਾ ਹੈ ਪਰ ਮੈਂ ਅਗਿਆਨਤਾ ਦੇ ਅੰਧਕਾਰ ਵਿਚ ਠੋਕਰਾਂ ਖਾ ਰਹੀ ਹਾਂ। ਉਹ ਨਿਹਕਲੰਕ, ਨਿਰੰਜਨ ਹੈ ਅਤੇ ਮੇਰਾ ਰੋਮ-ਰੋਮ ਮੋਹ-ਮਾਇਆ ਵਿਚ ਗ੍ਰੱਸਿਆ ਹੋਇਆ ਹੈ। ਮੇਰੇ ਛੁਟਕਾਰੇ ਦਾ ਕੇਵਲ ਇੱਕੋ ਉਪਾਅ ਇਹ ਹੈ ਕਿ ਉਹ ਪ੍ਰੀਤਮ ਆਪਣੀ ਦਇਆ-ਮਿਹਰ ਦੁਆਰਾ ਖ਼ੁਦ ਮੈਨੂੰ ਆਪਣੇ ਨਾਲ ਮਿਲਾ ਲਵੇ।

## 'ਕਰਿ ਕਿਰਪਾ ਪ੍ਰਭਿ'

ਵਿਧਣ ਖੂਹੀ ਮੁੰਧ ਇਕੇਲੀ॥ ਨਾ ਕੋ ਸਾਥੀ ਨਾ ਕੋ ਬੇਲੀ॥
ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥[2]

ਜੀਵਾਤਮਾ ਰੂਪੀ ਇਸਤਰੀ (ਮੁੰਧ) ਕਹਿੰਦੀ ਹੈ ਕਿ ਮੈਂ ਸੰਸਾਰ ਰੂਪੀ ਅੰਨ੍ਹੇ ਖੂਹ (ਵਿਧਣ ਖੂਹੀ) ਵਿਚ ਡਿੱਗੀ ਹੋਈ ਸੀ। ਮੈਂ ਬਿਲਕੁਲ ਇਕੱਲੀ ਅਤੇ ਬੇਸਹਾਰਾ ਸੀ। ਮੇਰਾ ਨਾ ਕੋਈ ਸਾਥੀ ਸੀ, ਨਾ ਮਦਦਗਾਰ। ਅਜਿਹੀ ਲਾਚਾਰ ਅਵਸਥਾ ਵਿਚ ਉਸ ਪ੍ਰਭੂ ਨੇ ਮੇਰੇ ਉੱਤੇ ਕਿਰਪਾ ਕਰ ਕੇ ਮੈਨੂੰ ਆਪਣੇ ਸੱਚੇ ਭਗਤ ਜਾਂ ਪੂਰਨ ਸਾਧੂ ਨਾਲ ਮਿਲਾ ਦਿੱਤਾ। ਇਸ ਕਿਰਪਾ ਦਾ ਇਹ ਨਤੀਜਾ ਹੋਇਆ ਕਿ ਮੇਰਾ ਆਪਣੇ ਪ੍ਰੀਤਮ ਨਾਲ ਮਿਲਾਪ ਹੋ ਗਿਆ। ਬਾਬਾ ਫ਼ਰੀਦ ਸਮਝਾਉਣਾ ਚਾਹੁੰਦੇ ਹਨ ਕਿ ਜਿਸ ਤਰ੍ਹਾਂ ਖੂਹ ਵਿਚ ਡਿੱਗਾ ਵਿਅਕਤੀ ਆਪਣੇ ਆਪ ਇਸ 'ਚੋਂ ਬਾਹਰ ਨਹੀਂ ਨਿਕਲ ਸਕਦਾ, ਉਸੇ ਤਰ੍ਹਾਂ ਭਵਸਾਗਰ ਵਿਚ ਗੋਤੇ ਖਾ ਰਿਹਾ ਜੀਵ ਆਪਣੀ ਬਲ-ਬੁੱਧੀ ਦੁਆਰਾ ਇਸ ਨੂੰ ਪਾਰ ਨਹੀਂ ਕਰ ਸਕਦਾ। ਇਹ ਕੰਮ ਰੱਬ ਦੀ ਰਹਿਮਤ ਨਾਲ ਹੁੰਦਾ ਹੈ। 'ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ' ਅਧਿਆਇ ਵਿਚ ਪੜ੍ਹ ਆਏ ਹਾਂ ਕਿ ਉਹ ਕਰਤਾ ਖ਼ੁਦ ਆਪਣੀ ਰਜ਼ਾ ਨਾਲ ਜੀਵ ਨੂੰ ਮੁਰਸ਼ਦ ਨਾਲ ਮਿਲਾਉਂਦਾ ਹੈ ਅਤੇ ਮੁਰਸ਼ਦ ਦਾ ਮਿਲਾਪ ਹੀ ਰੱਬ ਨਾਲ ਮਿਲਾਪ ਦਾ ਸਾਧਨ ਬਣ ਜਾਂਦਾ ਹੈ। ਏਥੇ ਇਸ ਸਿਧਾਂਤ ਨੂੰ ਇਸ ਪਹਿਲੂ ਤੋਂ ਵਿਚਾਰਨਾ ਜ਼ਰੂਰੀ ਹੈ ਕਿ ਰੱਬ ਦੀ ਕਿਰਪਾ ਦਾ ਅਸਲ ਅਰਥ ਕੀ ਹੈ।

'ਰੱਬੀ ਰਹਿਮਤ' ਦਾ ਸਿਧਾਂਤ ਰੂਹਾਨੀਅਤ ਦਾ ਸਭ ਤੋਂ ਗੂੜ੍ਹ ਅੰਗ ਹੈ, ਜਿਸ ਨੂੰ ਬੁੱਧੀ ਜਾਂ ਦਲੀਲ ਦੁਆਰਾ ਪੂਰੀ ਤਰ੍ਹਾਂ ਸਮਝ ਸਕਣਾ ਲਗਪਗ ਅਸੰਭਵ ਹੈ। ਏਥੇ ਸਿਰਫ਼ ਇਹ ਮੁੱਖ ਰੱਖ ਲੈਣਾ ਕਾਫ਼ੀ ਹੈ ਕਿ ਰੱਬ ਦੀ ਰਹਿਮਤ ਦਾ ਸਬੰਧ ਰੱਬ ਦੀ ਆਪਣੀ ਪ੍ਰਸੰਨਤਾ ਜਾਂ ਮੌਜ ਨਾਲ ਹੈ, ਮਨੁੱਖ ਦੇ ਗੁਣਾਂ ਨਾਲ ਨਹੀਂ। ਜੋ ਚੀਜ਼ ਸਾਨੂੰ ਸਾਡੇ ਜਤਨ ਜਾਂ ਗੁਣਾਂ ਕਾਰਨ ਦਿੱਤੀ ਜਾਂਦੀ ਹੈ, ਉਸ ਉੱਤੇ ਸਾਡਾ ਹੱਕ ਹੁੰਦਾ ਹੈ। ਉਸ ਵਿਚ ਦੇਣ ਵਾਲੇ ਦਾ ਅਹਿਸਾਨ ਨਹੀਂ ਹੁੰਦਾ। ਇਸ ਤੋਂ ਉਲਟ 'ਕਿਰਪਾ' ਕਰਕੇ ਦਿੱਤੀ ਗਈ ਚੀਜ਼ ਵਿਚ ਦੇਣ ਵਾਲੇ ਦੀ ਪ੍ਰਸੰਨਤਾ ਮੁੱਖ ਹੁੰਦੀ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, 'ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥'[3] ਭਾਵ ਸਾਨੂੰ ਬਾਕੀ ਸਭ ਕੁਝ ਕੀਤੇ ਹੋਏ ਕਰਮਾਂ ਅਨੁਸਾਰ ਮਿਲਦਾ ਹੈ ਪਰ ਮੁਕਤੀ ਦੀ ਪ੍ਰਾਪਤੀ ਖ਼ੁਦਾ ਦੀ ਰਹਿਮਤ ਨਾਲ ਹੁੰਦੀ ਹੈ। ਸਾਈਂ ਬੁਲ੍ਹੇਸ਼ਾਹ ਕਹਿੰਦੇ ਹਨ, 'ਅਦਲ ਕਰੇਂ ਤਾਂ ਜਾ ਨਹੀਂ ਕਾਈ, ਫ਼ਜ਼ਲੋਂ ਬਖ਼ਸ਼ਾ ਪਾਵੇ।'[4] ਰੱਬ ਨਿਰਾ ਨਿਆਂਕਾਰੀ ਹੋਵੇ ਤਾਂ ਜੀਵਾਤਮਾ ਕਦੇ ਰੱਬ ਨਾਲ ਮਿਲਾਪ ਦੀ ਆਸ ਨਹੀਂ ਰੱਖ ਸਕਦੀ। ਤੁਲਸੀ ਦਾਸ ਜੀ ਕਹਿੰਦੇ ਹਨ, 'ਬਿਨ ਕਾਰਨ ਦੀਨ ਦਯਾਲ ਹਿਤੰ'[5]। ਉਹ ਪ੍ਰਭੂ ਬਿਨਾਂ ਕਾਰਨ ਦੇ

ਦਇਆ ਕਰਦਾ ਹੈ। ਬਰਫ਼ ਠੰਡੀ ਕਿਉਂ ਹੈ? ਠੰਡਕ ਬਰਫ਼ ਦਾ ਕੁਦਰਤੀ ਗੁਣ ਹੈ। ਸੂਰਜ ਗਰਮ ਕਿਉਂ ਹੈ? ਤਪਸ਼ ਸੂਰਜ ਦੀ ਸੁਭਾਵਕ ਪ੍ਰਕ੍ਰਿਤੀ ਹੈ। ਪਰਮਾਤਮਾ ਦਿਆਲੂ ਹੈ ਕਿਉਂਕਿ ਪ੍ਰੇਮ ਅਤੇ ਦਇਆ ਉਸਦਾ ਸੁਭਾਅ ਹੈ। ਅਸੀਂ ਜਿਸਨੂੰ ਪ੍ਰੇਮ ਕਰਦੇ ਹਾਂ, ਉਸਨੂੰ ਸਦਾ ਕੁਝ ਦੇਣਾ ਚਾਹੁੰਦੇ ਹਾਂ। ਪਰਮਾਤਮਾ ਇਸ ਲਈ ਦਇਆ ਨਹੀਂ ਕਰਦਾ ਕਿ ਅਸੀਂ ਦਇਆ ਦੇ ਹੱਕਦਾਰ ਹਾਂ। ਉਹ ਇਸੁ ਲਈ ਦਇਆ ਕਰਦਾ ਹੈ ਕਿਉਂਕਿ ਪ੍ਰੇਮ ਅਤੇ ਦਇਆ ਉਹਦੇ ਸੁਭਾਅ, ਉਹਦੀ ਹਸਤੀ ਜਾਂ ਵਜੂਦ ਦਾ ਅਨਿੱਖੜ ਅੰਗ ਹਨ।

ਰਾਜਾ ਭਿਖਾਰੀ ਦੇ ਗੁਣ ਦੇਖ ਕੇ ਦਾਨ ਨਹੀਂ ਦਿੰਦਾ। ਉਹ ਇਸ ਲਈ ਦਾਨ ਦਿੰਦਾ ਹੈ ਕਿਉਂਕਿ ਦਾਨ ਦੇਣਾ ਉਹਦਾ ਸੁਭਾਅ ਹੈ ਅਤੇ ਉਹਨੂੰ ਦਾਨ ਦੇਣ ਵਿਚ ਪ੍ਰਸੰਨਤਾ ਮਿਲਦੀ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, 'ਇਕੁ ਜਾਚਿਕੁ ਮੰਗੈ ਦਾਨੁ ਦੁਆਰੈ॥ ਜਾ ਪ੍ਰਭ ਭਾਵੈ ਤਾ ਕਿਰਪਾ ਧਾਰੈ॥' ਅਤੇ 'ਜਨ ਨਾਨਕੁ ਸਰਣਿ ਪਇਆ ਹਰਿ ਦੁਆਰੈ ਹਰਿ ਭਾਵੈ ਲਾਜ ਰਖਾਇਦਾ॥'[6] ਮੰਗਤਾ ਦਾਨ ਮੰਗਦਾ ਹੈ ਪਰ ਦਾਤੇ ਨੂੰ ਭਾਉਂਦਾ ਹੈ ਅਤੇ ਉਹ ਪ੍ਰਸੰਨ ਹੁੰਦਾ ਹੈ ਤਾਂ ਹੀ ਦਾਨ ਦੇ ਕੇ ਮੰਗਤੇ ਦੀ ਝੋਲੀ ਭਰਦਾ ਹੈ। ਗੁਰੂ ਨਾਨਕ ਸਾਹਿਬ ਸਮਝਾਉਂਦੇ ਹਨ, 'ਜੇਵਡੁ ਆਪਿ ਤੇਵਡ ਤੇਰੀ ਦਾਤਿ॥'[7] ਰਾਜਾ ਤਾਂ ਅੰਨ-ਦਾਣਾ, ਰੁਪਈਆ-ਪੈਸਾ, ਕੱਪੜਾ-ਲੱਤਾ ਆਦਿ ਪਦਾਰਥਕ ਦਾਤਾਂ ਦਾ ਦਾਨ ਦਿੰਦਾ ਹੈ ਪਰ ਉਹ ਕੁੱਲ-ਮਾਲਕ ਰੂਪੀ ਦਾਤਾ ਅਜਿਹੀ ਨਿਰਾਲੀ ਦਇਆ ਕਰਦਾ ਹੈ ਕਿ ਆਪਣਾ ਆਪ ਹੀ ਜੀਵ-ਰੂਪੀ ਭਿਖਾਰੀ ਦੇ ਸਪੁਰਦ ਕਰ ਦਿੰਦਾ ਹੈ। ਉਹ ਜਿਸ ਉੱਤੇ ਰਹਿਮਤ ਕਰਦਾ ਹੈ, ਉਸ ਨੂੰ ਆਪਣੇ ਨਾਲ ਮਿਲਾ ਕੇ ਆਪਣਾ ਰੂਪ ਬਣਾ ਲੈਂਦਾ ਹੈ। ਕਹਾਵਤ ਹੈ, 'ਦਾਤਾ ਉਹ ਨ ਮੰਗੀਐ ਫਿਰ ਮੰਗਣ ਜਾਈਏ'। ਸੰਸਾਰ ਦਾ ਕੋਈ ਵੀ ਦਾਨੀ ਸਾਨੂੰ ਸਾਡੀ ਮੰਗਣ ਦੀ ਸਦੀਵੀ ਮਜਬੂਰੀ ਤੋਂ ਮੁਕਤ ਨਹੀਂ ਕਰ ਸਕਦਾ। ਜਦ ਕੁੱਲ-ਮਾਲਕ ਰਹਿਮਤ ਦੇ ਘਰ ਵਿਚ ਆ ਕੇ ਤੁੱਠਦਾ ਹੈ ਤਾਂ ਏਨਾ ਵੱਡਾ ਦਾਨ ਦਿੰਦਾ ਹੈ ਕਿ ਸਾਨੂੰ ਆਪਣੇ ਨਾਲ ਮਿਲਾ ਕੇ ਮੰਗਤੇ ਤੋਂ ਦਾਤਾ ਹੀ ਬਣਾ ਲੈਂਦਾ ਹੈ।

'ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ॥'[8]— ਉਹ ਅਲਖ, ਅਗੰਮ ਬੇਪਰਵਾਹ ਪਰਮੇਸ਼ਰ ਆਪਣੀ ਰਜ਼ਾ ਦਾ ਮਾਲਕ ਹੈ। 'ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥ ਇਕਿ ਜਾਗੰਦੇ ਨਾ ਲਹਨਿ੍ ਇਕਨ੍ਾ ਸੁਤਿਆ ਦੇਇ ਉਠਾਲਿ॥'[9] ਉਹ ਕੁੱਲ-ਮਾਲਕ ਜੋ ਸਾਰੇ ਸੰਸਾਰ ਦਾ ਇੱਕੋ-ਇਕ ਸੱਚਾ ਦਾਤਾ ਹੈ ਅਤੇ ਜਿਸ ਦੀ ਦਾਤ ਅਮੁੱਲ-ਅਮੋਲਕ ਹੈ, ਆਪਣੀ ਦਾਤ ਦਿੰਦੇ ਸਮੇਂ ਨਾ ਕਿਸੇ ਦਾ ਗੁਣ-ਔਗੁਣ ਦੇਖਦਾ ਹੈ ਅਤੇ ਨਾ ਹੀ ਆਪਣੇ ਦਾਨ ਦੇ ਬਦਲੇ ਕੁਝ ਲੈਣਾ ਚਾਹੁੰਦਾ ਹੈ। ਅਸੀਂ ਦੇਖਦੇ ਹਾਂ ਕਿ ਕਈ ਵਾਰੀ ਵੱਡੇ-ਵੱਡੇ ਗੁਣੀ, ਗਿਆਨੀ, ਦਾਨੀ ਅਤੇ ਆਚਾਰਵੰਤ ਰੱਬ ਦੀ ਸੱਚੀ ਭਗਤੀ ਤੋਂ ਖ਼ਾਲੀ ਰਹਿ ਜਾਂਦੇ ਹਨ ਜਦ ਕਿ ਵੱਡੇ ਤੋਂ ਵੱਡੇ ਨੀਚ,

ਪਾਪੀ, ਕੁਕਰਮੀ ਅਤੇ ਹਿੰਸਕ ਕੁੱਲ-ਮਾਲਕ ਦੇ ਭਗਤਾਂ ਦੀ ਸੰਗਤ ਵਿਚ ਪਹੁੰਚ ਕੇ ਬਹੁਤ ਵੱਡੇ ਭਗਤ ਬਣ ਜਾਂਦੇ ਹਨ। ਇਹ ਸਭ ਉਸਦੀ ਰਹਿਮਤ ਅਤੇ ਰਜ਼ਾ ਦਾ ਖੇਲ ਹੈ।

**'ਆਪਣਾ ਲਾਇਆ ਪਿਰਮੁ ਨ ਲਗਈ'**

ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥[10]

ਸਾਡੇ ਅੰਦਰ ਰੱਬ ਦਾ ਸੱਚਾ ਇਸ਼ਕ ਕਦੋਂ ਪੈਦਾ ਹੋਣਾ ਹੈ, ਇਸਦਾ ਸਬੰਧ ਸਾਡੀ ਮਰਜ਼ੀ ਨਾਲ ਨਹੀਂ, ਰੱਬੀ ਰਜ਼ਾ ਨਾਲ ਹੈ। ਜਦ ਉਸ ਪਿਆਰੇ ਨੂੰ ਖ਼ੁਦ ਭਾਉਂਦਾ ਹੈ ਤਾਂ ਹੀ ਉਹ ਕਿਸੇ ਨੂੰ ਆਪਣੇ ਪਿਆਰ ਦਾ ਅੰਮ੍ਰਿਤ ਪੀਣ ਨੂੰ ਦਿੰਦਾ ਹੈ। ਬਾਬਾ ਫ਼ਰੀਦ ਸਮਝਾਉਂਦੇ ਹਨ, 'ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਨ ਕਰੀਂ'– ਉਸ ਬੇਪਰਵਾਹ ਦੀ ਪ੍ਰਾਪਤੀ ਲਈ ਅਸੀਂ ਆਪਣੇ ਗੁਣਾਂ ਦਾ ਮਾਣ ਨਹੀਂ ਕਰ ਸਕਦੇ।

ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ॥
ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ॥[11]

ਇਸਤਰੀ ਦਾ ਨਹਾਉਣਾ, ਧੋਣਾ ਅਤੇ ਹਾਰ-ਸ਼ਿੰਗਾਰ ਕਰਨਾ, ਆਤਮਾ ਰੂਪੀ ਪ੍ਰੇਮਿਕਾ ਦੁਆਰਾ ਪ੍ਰੀਤਮ ਨਾਲ ਮਿਲਾਪ ਲਈ ਕੀਤੀ ਗਈ ਮਨ-ਮਰਜ਼ੀ ਦੀ ਅਨੇਕ ਪ੍ਰਕਾਰ ਦੀ ਭਗਤੀ ਦਾ ਸੂਚਕ ਹੈ। ਪ੍ਰੇਮਿਕਾ ਇਹ ਨਹੀਂ ਕਹਿ ਸਕਦੀ ਕਿ ਮੈਂ ਏਨੇ ਹਾਰ-ਸ਼ਿੰਗਾਰ ਕਰ ਲਏ ਹਨ ਇਸ ਲਈ ਮੇਰੇ ਕੰਤ ਨੂੰ ਮੈਨੂੰ ਜ਼ਰੂਰ ਗਲ਼ ਲਾ ਲੈਣਾ ਚਾਹੀਦਾ ਹੈ। ਇਸੇ ਤਰ੍ਹਾਂ ਕੋਈ ਵੀ ਜੀਵ ਰੋਜ਼ੇ, ਨਮਾਜ਼, ਜ਼ਕਾਤ, ਹੱਜ, ਜਪ-ਤਪ, ਪੂਜਾ-ਪਾਠ, ਪੁੰਨ-ਦਾਨ, ਤੀਰਥ-ਵਰਤ, ਧਰਮ-ਗ੍ਰੰਥਾਂ ਦੇ ਪਾਠ-ਵਿਚਾਰ, ਭਾਂਤ-ਭਾਂਤ ਦੇ ਭੇਖਾਂ ਜਾਂ ਹਠ-ਕਰਮਾਂ ਆਦਿ ਦੇ ਜ਼ੋਰ ਤੇ ਉਸ ਬੇਪਰਵਾਹ ਪ੍ਰੀਤਮ ਨਾਲ ਮਿਲਾਪ ਦਾ ਹੱਕ ਨਹੀਂ ਜਿਤਾ ਸਕਦਾ। ਇਨ੍ਹਾਂ ਚੀਜ਼ਾਂ ਦੇ ਮਾਣ ਨਾਲ ਹਉਮੈ ਦੀ ਦੁਰਗੰਧ ਵਿਚ ਤਾਂ ਵਾਧਾ ਹੋ ਸਕਦਾ ਹੈ, ਪਰ ਨਿਮਰਤਾ, ਪ੍ਰੇਮ ਅਤੇ ਸਮਰਪਣ ਦੀ ਸੁਗੰਧੀ ਨਹੀਂ ਉਪਜ ਸਕਦੀ। ਕੰਤ ਦਾ ਮਿਲਾਪ ਇਸਤਰੀ ਦੀ ਸੁੰਦਰਤਾ ਅਤੇ ਉਸਦੇ ਸ਼ਿੰਗਾਰ ਉੱਤੇ ਨਹੀਂ, ਕੰਤ ਦੀ ਪ੍ਰਸੰਨਤਾ ਉੱਤੇ ਨਿਰਭਰ ਹੈ। ਬਾਬਾ ਫ਼ਰੀਦ ਦੇ ਸ਼ਲੋਕਾਂ ਨਾਲ ਸ਼ਾਮਲ ਆਪਣੇ ਇਕ ਸ਼ਲੋਕ ਵਿਚ ਗੁਰੂ ਅਮਰ ਦਾਸ ਜੀ ਕਹਿੰਦੇ ਹਨ, 'ਨਾਨਕ ਸੋ ਸੁਹਾਗਣੀ ਜੁ ਭਾਵੈ ਬੇਪਰਵਾਹ॥'[12] ਉਸ ਕੰਤ ਨਾਲ ਮਿਲ ਕੇ ਸੱਚੀ ਸੁਹਾਗਣ ਉਹੀ ਬਣ ਸਕਦੀ ਹੈ, ਜਿਸ ਨੂੰ ਉਹ ਕੰਤ ਪ੍ਰਸੰਨ ਹੋ ਕੇ ਖ਼ੁਦ ਆਪਣੇ ਨਾਲ ਮਿਲਾਉਣਾ ਚਾਹੁੰਦਾ ਹੈ।

ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥[13]

ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ ਕਿ ਜਿਨ੍ਹਾਂ ਨੂੰ ਪਦਾਰਥਕ, ਮਾਨਸਕ, ਸਦਾਚਾਰਕ ਅਤੇ ਰੂਹਾਨੀ ਵਡਿਆਈਆਂ ਦਾ ਮਾਣ ਹੁੰਦਾ ਹੈ, ਉਹ ਉਸ ਦਿਆਲੂ ਦਾਤੇ ਦੀ ਰਹਿਮਤ (ਧਣੀ) ਤੋਂ ਖ਼ਾਲੀ ਰਹਿ ਜਾਂਦੇ ਹਨ, ਜਿਵੇਂ ਟਿੱਬੇ ਮੀਂਹ ਦੇ ਪਾਣੀ ਤੋਂ ਖ਼ਾਲੀ ਰਹਿ ਜਾਂਦੇ ਹਨ।

ਕੁਰਾਨ ਸ਼ਰੀਫ਼ ਵਿਚ ਉਸ ਕੁੱਲ-ਮਾਲਕ ਨੂੰ 'ਰਹਿਮਾਨੁਲ-ਰਹੀਮ' ਕਿਹਾ ਗਿਆ ਹੈ। ਉਹ ਰਹਿਮਤ ਦਾ ਅਥਾਹ ਸਮੁੰਦਰ ਹੈ ਅਤੇ ਸਦਾ ਰਹਿਮਤ ਦੀ ਛਹਿਬਰ ਲਾਉਂਦਾ ਰਹਿੰਦਾ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, 'ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥'[14] ਮੁਕਾਮੇ-ਹੱਕ (ਸਤਿਲੋਕ) ਵਿਚ ਬੈਠਾ ਉਹ ਖ਼ੁਦਾਵੰਦ ਸਦਾ ਆਪਣੀ ਕਾਇਨਾਤ ਉੱਤੇ ਰਹਿਮਤ ਦੀ ਬਰਖਾ ਕਰ ਰਿਹਾ ਹੈ। ਅਸੀਂ ਅਗਿਆਨਤਾ-ਵੱਸ ਉਸ ਰਹਿਮਤ ਨੂੰ ਦੇਖ ਨਹੀਂ ਸਕਦੇ, ਉਸ ਰਹਿਮਤ ਨੂੰ ਸਮਝ ਨਹੀਂ ਸਕਦੇ ਪਰ ਉਸਦੀ ਰਹਿਮਤ ਸਦਾ ਹੁੰਦੀ ਰਹਿੰਦੀ ਹੈ।

ਗੁਰੂ ਅਮਰ ਦਾਸ ਜੀ ਕਹਿੰਦੇ ਹਨ, 'ਦਾਤੈ ਦਾਤਿ ਰਖੀ ਹਥਿ ਅਪਣੈ॥'[15] ਦਾਤੇ ਦੀ ਪ੍ਰਸੰਨਤਾ ਦੇ ਕਾਰਨ ਦਾ ਸਿਰਫ਼ ਦਾਤੇ ਨੂੰ ਪਤਾ ਹੁੰਦਾ ਹੈ। ਕਿਸ ਮੰਗਤੇ ਨੂੰ ਦਾਨ ਦੇਣਾ ਹੈ, ਕਿਸ ਨੂੰ ਨਹੀਂ ਦੇਣਾ, ਕਿਸ ਮੰਗਤੇ ਨੂੰ ਕਿਉਂ, ਕਦੋਂ ਅਤੇ ਕਿੰਦਾਂ ਦਾਨ ਦੇਣਾ ਹੈ, ਇਸ ਦਾ ਰਾਜ਼ ਵੀ ਸਿਰਫ਼ ਦਾਤੇ ਨੂੰ ਮਾਲੂਮ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ, 'ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥'[16] ਇਕ ਉਹ ਜੀਵ ਹਨ ਜੋ ਰੱਬ ਦੀ ਰਜ਼ਾ ਨਾਲ ਇਸ ਰਚਨਾ ਵਿਚ ਹੀ ਭਟਕਦੇ ਰਹਿੰਦੇ ਹਨ ਅਤੇ ਇਕ ਉਹ ਹਨ, ਜਿਨ੍ਹਾਂ ਨੂੰ ਉਹਦੀ ਰਜ਼ਾ ਜਾਂ ਰਹਿਮਤ ਦੁਆਰਾ ਉਸ ਨਾਲ ਮਿਲਾਪ ਦੀ ਵਡਿਆਈ ਪ੍ਰਾਪਤ ਹੋ ਜਾਂਦੀ ਹੈ। ਇਹ ਕੁੱਲ-ਮਾਲਕ ਹੀ ਬਿਹਤਰ ਜਾਣਦਾ ਹੈ ਕਿ ਕਿਸ ਜੀਵ ਦਾ ਕਦੋਂ ਤਕ ਰਚਨਾ ਦਾ ਅੰਗ ਬਣੇ ਰਹਿਣਾ ਜ਼ਰੂਰੀ ਹੈ ਅਤੇ ਕਿਸ ਜੀਵ ਦੀ, ਰਚਨਾ ਤੋਂ ਮੁਕਤ ਹੋ ਕੇ ਮੁੜ ਰਚਨਹਾਰ ਵਿਚ ਸਮਾ ਜਾਣ ਦੀ ਵਾਰੀ ਆ ਗਈ ਹੈ। ਆਪ ਕਹਿੰਦੇ ਹਨ, 'ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ॥'[17] ਕਰਤੇ ਦੁਆਰਾ ਕੀਤੇ ਕਾਰਜਾਂ ਦੇ ਕਾਰਨ ਦਾ ਸਿਰਫ਼ ਕਰਤੇ ਨੂੰ ਹੀ ਗਿਆਨ ਹੈ।

ਰੱਬ ਦੀ ਦਇਆ ਦੀ ਪ੍ਰਾਪਤੀ ਨੂੰ ਅਜਿਹਾ ਫ਼ਾਰਮੂਲਾ ਨਹੀਂ ਬਣਾਇਆ ਜਾ ਸਕਦਾ ਕਿ ਅਮੁੱਕ ਉਪਾਅ ਕਰਨ ਨਾਲ ਉਸਦੀ ਦਇਆ ਮਿਲ ਜਾਵੇਗੀ। ਜੇ ਰੱਬ ਦੀ ਦਇਆ ਦੀ ਪ੍ਰਾਪਤੀ ਲਈ ਕੋਈ ਖ਼ਾਸ ਸਾਧਨ ਨੀਅਤ ਕਰ ਦਿੱਤਾ ਜਾਵੇ ਤਾਂ ਰੱਬ ਉਸ ਸਾਧਨ ਦੇ ਅਧੀਨ ਹੋ ਜਾਵੇਗਾ। ਰੱਬ ਦੀ ਰਜ਼ਾ ਜਾਂ ਰਹਿਮਤ ਨੂੰ ਬਿਨਾਂ ਉਸਦੀ ਪ੍ਰਸੰਨਤਾ ਦੇ ਕਿਸੇ ਦੂਜੀ ਚੀਜ਼ ਦੇ ਅਧੀਨ ਨਹੀਂ ਕੀਤਾ ਜਾ ਸਕਦਾ। ਤੁੱਛ ਅਤੇ ਨਿਰਬਲ ਜੀਵ ਆਪਣੇ ਜਤਨ ਦੁਆਰਾ ਨਹੀਂ, ਅਨੰਤ ਪਰਮਾਤਮਾ ਦੀ

ਕਿਰਪਾਲਤਾ ਦੁਆਰਾ ਹੀ ਉਸ ਨਾਲ ਮਿਲਾਪ ਕਰ ਸਕਦਾ ਹੈ। ਮਨੁੱਖਤਾ ਦੀ ਨਿਜਾਤ ਜਾਂ ਮੁਕਤੀ ਸੰਭਵ ਹੀ ਇਸ ਲਈ ਹੈ ਕਿ ਛੋਟੇ ਤੋਂ ਛੋਟਾ, ਤੁੱਛ ਤੋਂ ਤੁੱਛ ਅਤੇ ਪਾਪੀ ਤੋਂ ਪਾਪੀ ਜੀਵ ਵੀ, ਉਸ ਕ੍ਰਿਪਾਲੂ ਪ੍ਰਭੂ ਤੋਂ ਕਿਰਪਾ ਦੀ ਆਸ ਰੱਖ ਸਕਦਾ ਹੈ ਅਤੇ ਉਸ ਅੱਗੇ ਕਿਰਪਾ ਲਈ ਪ੍ਰਾਰਥਨਾ ਕਰ ਸਕਦਾ ਹੈ।

**'ਸਚੇ ਤੇਰੀ ਆਸ'**

> ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥
> ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥[18]

'ਸਰਵਰ' ਹੈ ਸੰਸਾਰ ਸਾਗਰ, 'ਪੰਖੀ ਹੇਕੜੋ' ਤੋਂ ਭਾਵ ਹੈ ਨਿਮਾਣਾ, ਨਿਤਾਣਾ, ਬੇਸਹਾਰਾ ਜੀਵ। 'ਫਾਹੀਵਾਲ ਪਚਾਸ' ਦਾ ਇਸ਼ਾਰਾ ਕਾਲ, ਮਨ, ਮਾਇਆ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਆਸ਼ਾ-ਤ੍ਰਿਸ਼ਨਾ ਆਦਿ ਉਨ੍ਹਾਂ ਵਿਰੋਧੀ ਸ਼ਕਤੀਆਂ ਵੱਲ ਹੈ, ਜਿਨ੍ਹਾਂ ਨੇ ਜੀਵ ਨੂੰ ਬੁਰੀ ਤਰ੍ਹਾਂ ਘੇਰਿਆ ਹੋਇਆ ਹੈ। 'ਇਹ ਤਨੁ ਲਹਰੀ ਗਡੁ ਥਿਆ'— ਜੀਵਾਤਮਾ ਬੁਰੀ ਤਰ੍ਹਾਂ ਵਿਸ਼ੇ-ਵਿਕਾਰਾਂ, ਮੋਹ-ਮਮਤਾ ਅਤੇ ਕੀਤੇ ਹੋਏ ਕਰਮਾਂ ਦੀ ਦਲਦਲ ਵਿਚ ਫਸੀ ਹੋਈ ਹੈ। ਜਿੰਨਾ ਵੱਧ ਉਹ ਇਸ ਦਲਦਲ ਵਿੱਚੋਂ ਨਿਕਲਣ ਲਈ ਜ਼ੋਰ ਲਾਉਂਦੀ ਹੈ, ਓਨਾ ਵੱਧ ਹੋਰ ਇਸ ਵਿਚ ਧੱਸਦੀ ਜਾਂਦੀ ਹੈ। ਰੱਬ ਦੀ ਪ੍ਰਾਪਤੀ ਦੇ ਸੱਚੇ ਸਾਧਨ ਅਤੇ ਮਾਰਗ ਦਾ ਗਿਆਨ ਨਾ ਹੋਣ ਕਾਰਨ ਜੀਵ ਕਿਹੜੇ-ਕਿਹੜੇ ਕਰਮ ਨਹੀਂ ਕਰਦੇ!

ਸਾਰਾ ਸੰਸਾਰ ਇੱਕੋ ਰੋੜ੍ਹ ਵਿਚ ਰੁੜ੍ਹਿਆ ਜਾ ਰਿਹਾ ਹੈ। ਲੋਕ ਪਿਤਾ-ਪੁਰਖੀ ਜਾਂ ਭੇਡ-ਚਾਲ ਦੇ ਗ਼ੁਲਾਮ ਹਨ। ਲੱਖਾਂ ਲੋਕ ਮੰਦਰਾਂ, ਮਸਜਿਦਾਂ, ਗੁਰਦੁਆਰਿਆਂ ਵਿਚ ਜਾ ਕੇ ਮੱਥੇ ਰਗੜਨ ਨੂੰ ਤਿਆਰ ਹਨ, ਪਰ ਉਨ੍ਹਾਂ ਥਾਵਾਂ 'ਤੇ ਜਾ ਕੇ ਪੀਰਾਂ-ਫ਼ਕੀਰਾਂ ਦਾ ਉਪਦੇਸ਼ ਮਨ ਵਿਚ ਵਸਾ ਕੇ ਉਸ ਅਨੁਸਾਰ ਆਪਣੀ ਰਹਿਣੀ ਬਦਲਣ ਲਈ ਤਿਆਰ ਨਹੀਂ ਹਨ। ਲੱਖਾਂ ਲੋਕ ਸੈਂਕੜੇ ਮੀਲਾਂ ਦੇ ਪੈਂਡੇ ਝਾਗ ਕੇ ਤੀਰਥਾਂ ਦੀ ਯਾਤਰਾ ਕਰਨ ਲਈ ਤਤਪਰ ਹਨ ਪਰ ਜਿਨ੍ਹਾਂ ਮਹਾਤਮਾਵਾਂ ਦੇ ਨਾਂ ਉੱਤੇ ਉਹ ਤੀਰਥ ਬਣੇ ਹਨ, ਉਨ੍ਹਾਂ ਮਹਾਤਮਾਵਾਂ ਦੇ ਉਪਦੇਸ਼ ਅਨੁਸਾਰ ਆਪਣੀ ਲਿਵ ਅੰਦਰੋਂ ਰੱਬ ਦੇ ਨਾਮ ਨਾਲ ਜੋੜਨ ਲਈ ਕਿੰਨੇ ਲੋਕ ਤਤਪਰ ਹਨ? ਧਰਮ-ਗ੍ਰੰਥਾਂ ਦੇ ਪਾਠ ਰਖਵਾਉਣ ਅਤੇ ਭੋਗ ਪਵਾਉਣ ਨੂੰ ਲੱਖਾਂ ਲੋਕ ਤਿਆਰ ਹਨ ਪਰ ਉਨ੍ਹਾਂ ਧਰਮ-ਗ੍ਰੰਥਾਂ ਵਿਚ ਦਰਜ ਉਪਦੇਸ਼ ਅਨੁਸਾਰ ਮਨ-ਇੰਦਰੀਆਂ ਨੂੰ ਭੋਗਾਂ ਵੱਲੋਂ ਮੋੜ ਕੇ ਅੰਦਰ ਨਾਮ ਨਾਲ ਲਿਵ ਜੋੜਨ ਲਈ ਕਿੰਨੇ ਲੋਕ ਜਤਨ ਕਰਦੇ ਹਨ? ਲੋਕ ਮੰਦਰਾਂ, ਮਸਜਿਦਾਂ, ਗਿਰਜਿਆਂ, ਗੁਰਦੁਆਰਿਆਂ ਵਿਚ ਦੀਵੇ ਜਾਂ ਮੋਮਬੱਤੀਆਂ ਬਾਲਣ ਲਈ ਤਿਆਰ ਹਨ ਪਰ ਰੂਹਾਨੀ ਸਾਧਨਾ ਦੁਆਰਾ ਮਨ ਨੂੰ ਅੱਖਾਂ ਪਿੱਛੇ ਇਕਾਗਰ ਅਤੇ

ਥਿਰ ਕਰਕੇ ਅੰਦਰ ਲਟ-ਲਟ ਬਲ ਰਹੀ ਅਖੰਡ ਜੋਤ ਦੇ ਦਰਸ਼ਨ ਕਰਨ ਲਈ ਕਿੰਨੇ ਕੁ ਲੋਕ ਚਾਹਵਾਨ ਹਨ? ਕੌਮਾਂ ਦੀਆਂ ਕੌਮਾਂ, ਮਜ਼ਬਾਂ ਦੇ ਮਜ਼ਬ, ਮੁਲਕਾਂ ਦੇ ਮੁਲਕ ਪਰਮਾਤਮਾ ਦੀ ਸੱਚੀ ਭਗਤੀ ਤੋਂ ਅਣਜਾਣ ਹਨ। ਉਹ ਕੁੱਲ-ਮਾਲਕ ਖ਼ੁਦਾ ਜਿਸ ਜੀਵ ਉੱਤੇ ਦਇਆ-ਮਿਹਰ ਕਰਦਾ ਹੈ, ਸਿਰਫ਼ ਉਸੇ ਦਾ ਖ਼ਿਆਲ ਬਾਹਰਮੁਖੀ ਕਿਰਿਆਵਾਂ ਅਤੇ ਅਗਿਆਨਤਾ ਤੋਂ ਮੁਕਤ ਹੋ ਕੇ ਅੰਦਰ ਵੱਲ ਮੁੜਦਾ ਹੈ। ਬਾਬਾ ਫ਼ਰੀਦ ਕਹਿੰਦੇ ਹਨ:

> ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ॥
> ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ॥[19]

ਆਪ ਫ਼ਰਮਾਉਂਦੇ ਹਨ ਕਿ ਮੈਂ ਤਾਂ ਦੁਨੀਆ ਰੂਪੀ ਗੁੱਝੀ ਅੱਗ ਵਿਚ ਬੁਰੀ ਤਰ੍ਹਾਂ ਘਿਰਿਆ ਹੋਇਆ ਸੀ ਅਤੇ ਮੈਨੂੰ ਇਸ ਵਿੱਚੋਂ ਬਾਹਰ ਨਿਕਲਣ ਦਾ ਕੋਈ ਰਸਤਾ ਨਜ਼ਰ ਨਹੀਂ ਸੀ ਆਉਂਦਾ, ਪਰ ਉਸ ਖ਼ੁਦਾਵੰਦ ਕਰੀਮ, ਉਸ ਦਿਆਲੂ ਪਰਮੇਸ਼ਰ ਨੇ ਮੇਰੇ ਉੱਤੇ ਦਇਆ ਕਰ ਕੇ ਮੈਨੂੰ ਇਸ ਅੱਗ ਤੋਂ ਬਚਾ ਲਿਆ। ਉਹ ਕੁੱਲ-ਮਾਲਕ ਹੀ ਜੀਵ ਨੂੰ ਵਿਸ਼ੇ-ਵਿਕਾਰਾਂ ਦੀਆਂ ਅੱਗਾਂ ਤੋਂ ਬਚਾਵੇ ਤਾਂ ਬਚਾਵੇ ਨਹੀਂ ਤਾਂ ਜੀਵ ਦਾ ਇਨ੍ਹਾਂ ਵਿਚ ਸੜ ਜਾਣਾ ਯਕੀਨੀ ਹੈ।

ਬਾਬਾ ਫ਼ਰੀਦ ਦੇ ਸ਼ਬਦ ਬਹੁਤ ਸਾਦਾ ਹਨ ਪਰ ਆਪ ਦੇ ਭਾਵ ਬਹੁਤ ਡੂੰਘੇ ਹਨ। ਸਾਡੇ ਵਿੱਚੋਂ ਕਿੰਨੇ ਲੋਕ ਹਨ ਜਿਨ੍ਹਾਂ ਨੂੰ ਸੰਸਾਰ ਵਿਚ ਫੈਲੇ ਕਾਲ ਅਤੇ ਮਾਇਆ ਦੇ ਜਾਲ਼ ਦੀ ਖ਼ਬਰ ਹੈ? ਕਿੰਨੇ ਲੋਕ ਹਨ ਜਿਨ੍ਹਾਂ ਨੂੰ ਇਹ ਪਤਾ ਹੈ ਕਿ ਅਸੀਂ ਭੋਗਾਂ ਨੂੰ ਨਹੀਂ ਭੋਗ ਰਹੇ, ਭੋਗ ਸਾਨੂੰ ਭੋਗ ਰਹੇ ਹਨ? ਕਿੰਨੇ ਲੋਕ ਹਨ ਜਿਹੜੇ ਇਸ ਬਾਰੇ ਸੁਚੇਤ ਹਨ ਕਿ ਅਸੀਂ ਸੰਸਾਰ ਦੇ ਸ਼ਕਲਾਂ-ਪਦਾਰਥਾਂ ਨੂੰ ਜੱਫਾ ਨਹੀਂ ਮਾਰਿਆ ਹੋਇਆ, ਸੰਸਾਰ ਦੇ ਸ਼ਕਲਾਂ-ਪਦਾਰਥਾਂ ਨੇ ਸਾਨੂੰ ਜੱਫਾ ਮਾਰਿਆ ਹੋਇਆ ਹੈ? ਕਿੰਨੇ ਲੋਕ ਹਨ ਜਿਹੜੇ ਸੁਆਸ-ਸੁਆਸ ਇਸ ਗੱਲ ਨੂੰ ਮੁੱਖ ਰਖਦੇ ਹਨ ਕਿ ਦੇਰ-ਸਵੇਰ ਹਰ ਕਰਮ ਦਾ ਫਲ ਖ਼ੁਦ ਭੋਗਣਾ ਪੈਂਦਾ ਹੈ? ਅਸੀਂ ਪਰ-ਤਨ, ਪਰ-ਧਨ, ਪਰਾਈ ਨਿੰਦਿਆ, ਸ਼ਰਾਬਾਂ-ਕਬਾਬਾਂ ਦੀਆਂ ਲੱਜ਼ਤਾਂ ਆਦਿ ਨੂੰ ਸੁਖ ਦੇ ਸਾਧਨ ਸਮਝ ਕੇ ਅੰਨ੍ਹੇਵਾਹ ਇਨ੍ਹਾਂ ਪਿੱਛੇ ਦੌੜੇ ਜਾਂਦੇ ਹਾਂ। ਸਾਨੂੰ ਕਦੇ ਇਹ ਅਹਿਸਾਸ ਨਹੀਂ ਹੁੰਦਾ ਕਿ ਇਹ ਦਰਅਸਲ ਸਾਡੇ ਸਰੀਰਕ, ਸਦਾਚਾਰਕ ਅਤੇ ਆਤਮਕ ਵਿਨਾਸ਼ ਦਾ ਕਾਰਨ ਹਨ। 'ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ।' ਇਹ ਸੋਝੀ ਉਸ ਪਰਮ-ਦਿਆਲੂ ਪਿਤਾ ਦੀ ਕਿਰਪਾਲਤਾ ਨਾਲ ਹੀ ਹੁੰਦੀ ਹੈ। ਬਾਬਾ ਫ਼ਰੀਦ ਉਪਰੋਕਤ ਭਾਵ ਨੂੰ ਦੂਜੀ ਤਰ੍ਹਾਂ ਵੀ ਸਮਝਾਉਂਦੇ ਹਨ:

> ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥
> ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥[20]

'ਸਕਰ ਹੋਈ ਵਿਸੁ'— ਦੁਨੀਆ ਦੇ ਭੋਗ ਬਾਹਰੋਂ ਬਹੁਤ ਮਿੱਠੇ ਭਾਸਦੇ ਹਨ ਪਰ ਇਨ੍ਹਾਂ ਦਾ ਅਸਰ ਜ਼ਹਿਰੀਲਾ ਹੁੰਦਾ ਹੈ। ਗੁਰੂ ਨਾਨਕ ਸਾਹਿਬ ਸਮਝਾਉਂਦੇ ਹਨ, 'ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥'[21] ਜਿੰਨੇ ਭੋਗ ਓਨੇ ਰੋਗ, ਜਿੰਨੇ ਰੋਗ, ਓਨੇ ਸੋਗ। ਮਨੁੱਖ ਦਾ ਸਭ ਤੋਂ ਵੱਡਾ ਦੁਸ਼ਮਣ ਅਗਿਆਨਤਾ ਹੈ ਕਿਉਂਕਿ ਉਹ ਅਗਿਆਨਤਾ ਵੱਸ ਅਜਿਹੇ ਕਰਮ ਕਰੀ ਜਾਂਦਾ ਹੈ, ਜੋ ਉਸਦੇ ਲੋਕ ਅਤੇ ਪਰਲੋਕ ਦੋਹਾਂ ਨੂੰ ਨਸ਼ਟ ਕਰ ਦਿੰਦੇ ਹਨ। ਇਸ ਅਗਿਆਨਤਾ ਤੋਂ ਛੁਟਕਾਰਾ ਕੌਣ ਦਿਵਾਵੇ ? 'ਸਾਈਂ ਬਾਝਹੁ ਆਪਣੇ ਵੇਦਨ ਕਹੀਐ ਕਿਸੁ'— ਉਹ ਕੁੱਲ-ਮਾਲਕ ਖ਼ੁਦ ਹੀ ਦਇਆ-ਮਿਹਰ ਕਰਕੇ ਸਾਨੂੰ ਇਸ ਅੰਧਕਾਰ ਤੋਂ ਛੁਡਾਏ ਤਾਂ ਛੁਡਾਏ, ਨਹੀਂ ਤਾਂ ਸਾਡੇ ਛੁਟਕਾਰੇ ਦਾ ਕੋਈ ਵਸੀਲਾ ਨਹੀਂ।

**'ਸੁ ਪਾਈਐ ਪੂਰ ਕਰੰਮਿ'**

ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥[22]

ਸਾਡਾ ਦੁਨੀਆਦਾਰਾਂ ਦਾ ਮਨ ਇਸ ਨਿਕੰਮੀ ਦੁਨੀਆ ਦੇ ਮੋਹ ਦੇ ਰੰਗ ਵਿਚ ਬੁਰੀ ਤਰ੍ਹਾਂ ਰੰਗਿਆ ਹੋਇਆ ਹੈ। ਸਾਡੇ ਲਈ ਆਪਣੇ ਜਤਨ ਦੁਆਰਾ ਦੁਨੀਆ ਦੀ ਭਗਤੀ ਤੱਜ ਕੇ ਦਰਵੇਸ਼ਾਂ, ਸਾਧੂਆਂ ਜਾਂ ਰੱਬ ਦੇ ਸੱਚੇ ਭਗਤਾਂ ਵਾਲੀ ਅਵਸਥਾ ਪ੍ਰਾਪਤ ਕਰ ਸਕਣਾ ਕਠਿਨ ਹੀ ਨਹੀਂ ਅਸੰਭਵ ਹੈ। 'ਸੁ ਪਾਈਐ ਪੂਰ ਕਰੰਮਿ'— ਇਸ ਅਵਸਥਾ ਦੀ ਪ੍ਰਾਪਤੀ ਰੱਬ ਦੀ ਦਰਗਾਹ ਦੇ ਲਿਖੇ ਰਹਿਮਤ ਦੇ ਪੂਰਬਲੇ ਲੇਖ ਅਨੁਸਾਰ ਹੁੰਦੀ ਹੈ। 'ਕਰਮ' ਫ਼ਾਰਸੀ ਦਾ ਸ਼ਬਦ ਹੈ, ਜਿਸਦੇ ਅਰਥ ਹਨ— ਰਹਿਮਤ ਜਾਂ ਦਇਆ-ਮਿਹਰ। ਏਥੇ 'ਪੂਰੇ ਕਰਮ' ਦਾ ਅਰਥ ਉਸ ਆਦਿ-ਕਰਤਾ ਦੁਆਰਾ ਜੀਵ ਨੂੰ ਸ੍ਰਿਸ਼ਟੀ ਵਿਚ ਭੇਜਣ ਤੋਂ ਪਹਿਲੋਂ ਲਿਖੇ ਗਏ ਧੁਰ ਦੇ ਰਹਿਮਤ ਭਰੇ ਲੇਖ ਤੋਂ ਹੈ। ਆਪ ਇਸ਼ਾਰਾ ਕਰ ਰਹੇ ਹਨ ਕਿ ਜੀਵ ਆਪਣੇ ਜਤਨ ਨਾਲ ਨਹੀਂ, ਆਦਿ ਕਰਤਾ ਦੁਆਰਾ ਲਿਖੇ ਧੁਰ ਦੇ ਲਿਖੇ ਰਹਿਮਤ ਦੇ ਲੇਖ ਦੁਆਰਾ ਹੀ ਰਚਨਾ ਦੇ ਬੰਧਨਾਂ ਤੋਂ ਅਜ਼ਾਦ ਹੋ ਕੇ, ਕੁੱਲ-ਮਾਲਕ ਨਾਲ ਮਿਲਾਪ ਕਰ ਸਕਦਾ ਹੈ।

**'ਤੇਰੀ ਪਨਹ ਖੁਦਾਇ ਤੂ ਬਖਸੰਦਗੀ'**

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥

ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥[23]

ਬਾਬਾ ਫ਼ਰੀਦ ਕਹਿੰਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਵਿਚ ਰੱਬ ਦਾ ਸੱਚਾ ਇਸ਼ਕ ਹੈ, ਉਹ ਸੱਚੇ ਭਗਤ ਜਾਂ ਦਰਵੇਸ਼ ਹਨ ਅਤੇ ਸੱਚੇ ਦਰਵੇਸ਼ ਸਿਰਫ਼ ਉਹ ਬਣ ਸਕਦੇ ਹਨ, ਜਿਨ੍ਹਾਂ ਨੂੰ ਉਹ ਮਾਲਕ ਖ਼ੁਦ ਰਹਿਮਤ ਕਰ ਕੇ ਆਪਣੀ ਦਰਗਾਹ ਵਿਚ ਦਾਖ਼ਲ ਕਰ ਲੈਂਦਾ ਹੈ। ਉਸਦਾ ਸੱਚਾ ਭਗਤ ਉਹੀ ਬਣ ਸਕਦਾ ਹੈ, ਜਿਸਨੂੰ ਪ੍ਰਭੂ ਖ਼ੁਦ ਬਣਾਉਣਾ ਚਾਹੁੰਦਾ ਹੈ।

ਉਪਰੋਕਤ ਸ਼ਬਦ ਤੋਂ ਸਾਫ਼ ਸੰਕੇਤ ਮਿਲਦਾ ਹੈ ਕਿ ਆਪ ਸਮੁੱਚੀ ਰੂਹਾਨੀ ਕਰਨੀ ਅਤੇ ਪ੍ਰਾਪਤੀ ਨੂੰ ਰੱਬ ਦੀ ਰਹਿਮਤ ਉੱਤੇ ਨਿਰਭਰ ਦੱਸਦੇ ਹਨ। ਖ਼ੁਦਾ ਦੀ ਭਗਤੀ ਖ਼ੁਦਾ ਦੇ ਪ੍ਰੇਮ ਅਤੇ ਨਾਮ ਤੇ ਅਧਾਰਤ ਹੈ ਅਤੇ ਇਸ ਪ੍ਰੇਮ ਅਤੇ ਨਾਮ ਦੀ ਪ੍ਰਾਪਤੀ ਰੱਬ ਦੀ ਰਹਿਮਤ ਨਾਲ ਹੁੰਦੀ ਹੈ। ਉਸ ਦਿਆਲੂ ਪਰਮਾਤਮਾ ਦਾ ਪ੍ਰੇਮ ਜਾਂ ਇਸ਼ਕ, ਉਸਦਾ ਨਾਮ, ਉਸਦੀ ਬੰਦਗੀ ਅਤੇ ਉਸਦੀ ਦਰਵੇਸ਼ੀ, ਉਸਦੀ ਆਪਣੀ ਖ਼ੈਰਾਤ ਜਾਂ ਦਾਤ ਹੈ।

**'ਜਾ ਕਉ ਨਦਰਿ ਧਰੇ'**

'ਜੋ ਗੁਰ ਦਸੈ ਵਾਟ ਮੁਰੀਦਾ ਜੋਲੀਐ' ਵਾਲੇ ਅਧਿਆਇ ਵਿਚ ਬਾਬਾ ਫ਼ਰੀਦ ਦਾ ਇਹ ਸ਼ਲੋਕ ਵਿਚਾਰਿਆ ਗਿਆ ਹੈ:

ਮੈ ਜਾਨਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ ॥
ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ ॥[24]

ਆਪ ਨੇ ਇਸ ਸ਼ਲੋਕ ਦੁਆਰਾ ਇਹ ਗੱਲ ਸਮਝਾਉਣ ਦਾ ਜਤਨ ਕੀਤਾ ਹੈ ਕਿ ਸੰਗਤ ਸਿਰਫ਼ ਪੂਰੇ ਗੁਰਮੁਖਾਂ ਜਾਂ ਕਾਮਲ ਦਰਵੇਸ਼ਾਂ ਦੀ ਕਰਨੀ ਚਾਹੀਦੀ ਹੈ ਕਿਉਂਕਿ ਕੇਵਲ ਉਨ੍ਹਾਂ ਦੀ ਸੰਗਤ ਅਤੇ ਬਖ਼ਸ਼ਿਸ਼ ਦੁਆਰਾ ਹੀ ਕੁੱਲ-ਮਾਲਕ ਦੀ ਸੱਚੀ ਭਗਤੀ ਵਿਚ ਸਫਲ ਹੋ ਸਕਦੇ ਹਾਂ। ਬਗਲੇ ਭਗਤਾਂ ਭਾਵ ਅਖਾਉਤੀ ਜਾਂ ਅਧੂਰੇ ਭਗਤਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ ਕਿਉਂਕਿ ਇਸ ਨਾਲ ਸਾਡਾ ਅਮੋਲਕ ਜਨਮ ਵਿਅਰਥ ਹੀ ਬਰਬਾਦ ਹੋ ਜਾਵੇਗਾ। ਆਪ ਦੇ ਇਸ ਸ਼ਲੋਕ ਨਾਲ ਸ਼ਾਮਲ ਆਪਣੇ ਸ਼ਲੋਕ ਵਿਚ ਗੁਰੂ ਨਾਨਕ ਸਾਹਿਬ ਕਹਿੰਦੇ ਹਨ:

ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ ॥
ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ ॥[25]

ਨਾ ਹੰਸ ਆਪਣੀ ਮਰਜ਼ੀ ਨਾਲ ਹੰਸ ਬਣੇ ਹਨ ਅਤੇ ਨਾ ਹੀ ਬਗਲੇ ਜਾਣ-ਬੁਝ ਕੇ ਬਗਲੇ ਰਹਿ ਗਏ ਹਨ। ਜਦ ਉਹਦੀ ਰਹਿਮਤ ਹੁੰਦੀ ਹੈ ਤਾਂ ਉਹ ਕਾਗਾਂ (ਮਨਮੁਖਾਂ) ਨੂੰ ਵੀ ਹੰਸ (ਗੁਰਮੁਖ) ਬਣਾ ਲੈਂਦਾ ਹੈ (ਕਾਗਹੁ ਹੰਸੁ ਕਰੇ)।

**ਰਜ਼ਾ ਅਤੇ ਰਹਿਮਤ**

ਬਾਬਾ ਫ਼ਰੀਦ ਪਹਿਲੋਂ ਇਸ਼ਾਰਾ ਕਰ ਆਏ ਹਨ (i) ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥ (ii) ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥ (iii) ਤੇਰੀ ਪਨਹ ਖੁਦਾਇ ਤੂ ਬਖਸੰਦਗੀ॥ (iv) ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ, ਆਦਿ। ਗੁਰੂ ਸਾਹਿਬ ਵੀ ਬਾਬਾ ਫ਼ਰੀਦ ਦੁਆਰਾ ਪ੍ਰਗਟਾਏ ਭਾਵ ਨੂੰ ਹੀ ਅੱਗੇ ਤੋਰਦੇ ਹੋਏ ਕਹਿੰਦੇ ਹਨ ਕਿ ਗੁਰਮੁਖਤਾ ਦੀ ਪ੍ਰਾਪਤੀ ਦਾ ਅਧਾਰ ਰੱਬੀ ਰਹਿਮਤ ਹੈ ਅਤੇ ਮਨਮੁਖਤਾ ਦਾ ਕਾਰਨ ਰੱਬੀ ਰਜ਼ਾ ਹੈ।

ਧਿਆਨ ਦੇਣ ਦੀ ਲੋੜ ਹੈ ਕਿ ਆਪ ਨੇ ਸ਼ਲੋਕ ਦੀ ਪਹਿਲੀ ਤੁੱਕ ਵਿਚ 'ਜਾ ਕਉ ਨਦਰਿ ਧਰੇ' ਅਤੇ ਦੂਜੀ ਵਿਚ 'ਜੇ ਤਿਸੁ ਭਾਵੈ' ਦਾ ਸੰਕੇਤ ਦਿੱਤਾ ਹੈ। ਨਦਰ, ਖ਼ੈਰਾਤ ਅਤੇ ਰਜ਼ਾ, ਕਿਰਪਾ ਅਤੇ ਭਾਣਾ, ਮਿਹਰ ਅਤੇ ਹੁਕਮ ਇੱਕੋ ਸਿੱਕੇ ਦੇ ਦੋ ਪਹਿਲੂ ਹਨ। ਕੁੱਲ ਕਾਇਨਾਤ ਇਕ ਕਰਤਾ ਦੀ, ਸਰਵਸ਼ਕਤੀਮਾਨ ਖ਼ਾਲਕ ਦੀ ਰਜ਼ਾ ਦੇ ਅਧੀਨ ਹੈ ਅਤੇ ਉਸਦੀ ਰਜ਼ਾ ਰਹਿਮਤ ਦਾ ਰੂਪ ਹੈ। ਉਸਦੀ ਰਜ਼ਾ ਨਿਰਦਈ (merciless) ਜਾਂ ਆਪ-ਹੁਦਰੀ (capricious) ਨਹੀਂ, ਰਹਿਮਤ ਨਾਲ ਭਰਪੂਰ ਹੈ। ਅਸਲ ਵਿਚ ਖ਼ੁਦਾ ਦੀ ਰਜ਼ਾ ਨਾਲ ਹੋਂਦ ਵਿਚ ਆਈ ਕਾਇਨਾਤ ਖ਼ੁਦਾ ਦੀ ਰਹਿਮਤ ਦੇ ਆਸਰੇ ਖੜੀ ਹੈ। ਇਹ ਠੀਕ ਹੈ ਕਿ ਰੱਬ ਸਰਬਸ਼ਕਤੀਮਾਨ ਅਤੇ ਸਰਵਗਿਆਤਾ ਹੈ ਅਤੇ ਉਸਦੀ ਰਜ਼ਾ ਸਰਵ-ਸਮਰੱਥ ਹੈ। ਸ਼ਕਤੀ, ਗਿਆਨ ਅਤੇ ਰਜ਼ਾ ਨੂੰ ਤਾਂ ਕਿਸੇ ਦੇ ਵਿਰੁੱਧ ਅਤੇ ਵਿਨਾਸ਼ ਲਈ ਵੀ ਵਰਤਿਆ ਜਾ ਸਕਦਾ ਹੈ ਜਦ ਕਿ ਰਹਿਮਤ ਇਸ ਦੋਸ਼ ਤੋਂ ਮੁਕਤ ਹੈ। ਉਹ ਕੁੱਲ-ਮਾਲਕ ਆਪਣੀ ਅਥਾਹ ਸ਼ਕਤੀ, ਆਪਣੇ ਪੂਰਨ ਗਿਆਨ ਅਤੇ ਆਪਣੀ ਪਰਬਲ ਰਜ਼ਾ ਨੂੰ ਕਾਇਨਾਤ ਦੇ ਭਲੇ ਲਈ ਵਰਤਦਾ ਹੈ। ਕਾਇਨਾਤ ਦੀ ਨਿਜਾਤ ਹੀ ਇਸ ਗੱਲ ਵਿਚ ਹੈ ਕਿ ਉਹ ਪਰਮੇਸ਼ਰ ਪ੍ਰੇਮ ਅਤੇ ਦਇਆ ਦਾ ਰੂਪ ਹੈ। ਉਹਦੀ ਅਪਾਰ ਖਿਮਾ ਵੀ ਉਹਦੀ ਪ੍ਰੇਮ ਭਰੀ ਦਿਆਲਤਾ ਵਿੱਚੋਂ ਹੀ ਉਪਜੀ ਹੈ। ਬਿਨਾਂ ਦਇਆ ਦੇ ਖਿਮਾ ਨਹੀਂ ਮਿਲ ਸਕਦੀ ਅਤੇ ਬਿਨਾਂ ਖਿਮਾ ਦੇ ਜੀਵ ਬਖ਼ਸ਼ੇ ਨਹੀਂ ਜਾ ਸਕਦੇ।

ਰੱਬ ਦੀ ਰਜ਼ਾ ਦਾ ਇਕ ਅਰਥ ਰੱਬ ਦਾ ਹੁਕਮ ਹੈ ਅਤੇ ਹੁਕਮ ਅੱਗੋਂ ਉਸ ਵਿਧਾਨ ਜਾਂ ਕਾਨੂੰਨ ਦਾ ਸੂਚਕ ਹੈ ਜਿਸ ਦੇ ਅਧਾਰ ਤੇ ਉਹ ਰਚਨਹਾਰ ਆਪਣੀ ਰਚਨਾ ਨੂੰ ਚਲਾ ਰਿਹਾ ਹੈ। ਉਹ ਹੁਕਮ, ਵਿਧਾਨ ਜਾਂ ਕਾਨੂੰਨ ਰੱਬ ਦੀ ਪ੍ਰੇਮ ਭਰੀ ਦਇਆ ਦੇ ਵਰਤਾਰੇ ਦਾ ਸਾਧਨ ਹੈ। ਕਾਇਨਾਤ ਵਿਚ ਰੱਬ ਦੀ ਸ਼ਕਤੀਸ਼ਾਲੀ ਰਜ਼ਾ

ਕਾਰਗਰ ਹੈ ਅਤੇ ਉਹ ਰਜ਼ਾ ਰੱਬ ਦੇ ਪ੍ਰੇਮ ਅਤੇ ਉਸਦੀ ਰਹਿਮਤ ਨਾਲ ਭਰਪੂਰ ਹੈ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥[26]

ਭਾਵ ਦੁੱਖ ਅਤੇ ਸੁਖ ਨੂੰ ਦੋ ਸਮਝਣ ਦੀ ਅਗਿਆਨਤਾ ਦਾ ਨਾਸ਼ ਕਰੋ ਅਤੇ ਮਨ ਨੂੰ ਪੂਰੀ ਤਰ੍ਹਾਂ ਉਸ ਅੱਲ੍ਹਾ ਦੀ ਰਜ਼ਾ ਵਿਚ ਲੈ ਆਵੋ। ਇਸ ਨਾਲ ਤੁਸੀਂ ਉਸ ਖ਼ੁਦਾਵੰਦ-ਕਰੀਮ ਦੀ ਦਰਗਾਹ ਵਿਚ ਦਾਖ਼ਲ ਹੋ ਜਾਵੋਗੇ। ਆਪ ਦਾ ਭਾਵ ਹੈ ਕਿ ਜਦੋਂ ਰੱਬ ਦੀ ਰਜ਼ਾ ਵਿਚ ਆ ਜਾਂਦੇ ਹਾਂ ਤਾਂ ਉਸ ਦੀ ਰਹਿਮਤ ਵੀ ਪ੍ਰਾਪਤ ਕਰ ਲੈਂਦੇ ਹਾਂ। ਸਾਡਾ ਅਸਲ ਭਲਾ ਮਨ ਦੀ ਮਰਜ਼ੀ ਦਾ ਤਿਆਗ ਕਰ ਕੇ ਇਲਾਹੀ-ਰਜ਼ਾ ਵਿਚ ਆ ਜਾਣ ਵਿਚ ਹੈ।

ਉਹ ਕੁੱਲ-ਮਾਲਕ ਅਤੇ ਉਸਦੀ ਰਜ਼ਾ, ਸ਼ਕਤੀ ਅਤੇ ਗਿਆਨ ਦਾ ਹੀ ਨਹੀਂ ਪ੍ਰੇਮ ਅਤੇ ਦਇਆ ਦਾ ਵੀ ਰੂਪ ਹੈ। ਇਸ ਲਈ ਉਹਦਾ ਹਰ ਕਾਰਜ ਪ੍ਰੇਮ ਅਤੇ ਦਇਆ ਨਾਲ ਭਰਪੂਰ ਹੁੰਦਾ ਹੈ। ਜਿਹੜੀਆਂ ਗੱਲਾਂ ਸਾਨੂੰ ਬਾਹਰੋਂ ਭੌਤਿਕ ਦ੍ਰਿਸ਼ਟੀ ਤੋਂ ਦੇਖਿਆਂ ਦੁੱਖਦਾਈ ਜਾਂ ਜ਼ੁਲਮ ਭਰੀਆਂ ਪ੍ਰਤੀਤ ਹੁੰਦੀਆਂ ਹਨ, ਉਨ੍ਹਾਂ ਪਿੱਛੇ ਵੀ ਅਸਲ ਵਿਚ ਕੁੱਲ-ਮਾਲਕ ਦੀ ਰਹਿਮਤ ਕੰਮ ਕਰ ਰਹੀ ਹੁੰਦੀ ਹੈ। ਸਾਡੇ ਸਾਹਮਣੇ ਅਸਲੀਅਤ ਦਾ ਬਹੁਤ ਛੋਟਾ ਜਿਹਾ ਹਿੱਸਾ ਹੁੰਦਾ ਹੈ। ਇਸ ਲਈ ਅਸੀਂ ਵਰਤਮਾਨ ਘਟਨਾਵਾਂ ਦੇ ਅਸਲ ਕਾਰਨ ਅਤੇ ਮਹੱਤਵ ਨੂੰ ਠੀਕ ਢੰਗ ਨਾਲ ਨਹੀਂ ਦੇਖ ਅਤੇ ਸਮਝ ਸਕਦੇ। ਜੇ ਪੂਰਬਲੇ ਜਨਮਾਂ ਦੇ ਸਾਰੇ ਕਰਮਾਂ ਦੀ ਮੁਕੰਮਲ ਝਾਕੀ ਸਾਡੇ ਸਾਹਮਣੇ ਹੋਵੇ ਤਾਂ ਸਾਨੂੰ ਵਰਤਮਾਨ ਵਿਚ ਵਾਪਰ ਰਹੇ ਸਾਰੇ ਕਾਰਜਾਂ ਦੇ ਅਸਲ ਕਾਰਨਾਂ ਨੂੰ ਸਮਝਣ ਵਿਚ ਬਹੁਤ ਸਹਾਇਤਾ ਮਿਲ ਸਕਦੀ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ , 'ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥'[27] ਅਸੀਂ ਹੈਰਾਨ ਹੁੰਦੇ ਹਾਂ ਕਿ ਦੁੱਖ, ਭੁੱਖ ਜਾਂ ਬੀਮਾਰੀ ਦਾਤ ਜਾਂ ਰਹਿਮਤ ਕਿਵੇਂ ਹੋ ਸਕਦੀ ਹੈ ਪਰ ਅਸਲ ਵਿਚ ਇਹ ਸੱਚ-ਮੁੱਚ ਹੀ ਰਹਿਮਤ ਭਰੀਆਂ ਦਾਤਾਂ ਹਨ।

1. ਗੁਰੂ ਨਾਨਕ ਸਾਹਿਬ ਫ਼ਰਮਾਉਂਦੇ ਹਨ, 'ਸੁਖੁ ਦੂਖੁ ਪੁਰਬ ਜਨਮ ਕੇ ਕੀਏ॥ ਸੋ ਜਾਣੈ ਜਿਨਿ ਦਾਤੈ ਦੀਏ॥'[28] ਅਤੇ 'ਦੁਖੁ ਸੁਖੁ ਦੀਆ ਜੇਹਾ ਕੀਆ॥'[29] ਦੁੱਖ, ਭੁੱਖ, ਬੀਮਾਰੀ ਆਦਿ ਸਾਡੇ ਆਪਣੇ ਕਰਮਾਂ ਦਾ ਫਲ ਹੁੰਦੇ ਹਨ ਪਰ ਇਹ ਉਸ ਦਾਤੇ ਦੀ ਰਹਿਮਤ ਭਰੀ ਰਜ਼ਾ ਦਾ ਰੂਪ ਧਾਰ ਕੇ ਆਉਂਦੇ ਹਨ। ਸ਼ਾਹੂਕਾਰ ਦਾ ਕਰਜ਼ਾ ਚੁਕਾਉਣ ਵਿਚ ਔਖ ਮਹਿਸੂਸ ਹੁੰਦੀ ਹੈ ਪਰ ਕਰਜ਼ਾ ਉੱਤਰ ਜਾਣ ਨਾਲ ਕਰਜ਼ਾਈ ਸੁਰਖ਼ਰੂ ਹੋ ਜਾਂਦਾ ਹੈ। ਹਰ ਕਰਮ ਆਤਮਾ ਉੱਤੇ ਪਏ ਭਾਰੇ ਪੱਥਰ ਸਮਾਨ ਹੈ। ਜਿੰਨਾ ਭਾਰਾ ਕਰਮ ਭੁਗਤ ਜਾਂਦਾ ਹੈ,

ਓਨਾ ਵੱਧ ਭਾਰ ਆਤਮਾ ਉੱਤੋਂ ਉੱਤਰ ਜਾਂਦਾ ਹੈ ਅਤੇ ਓਨਾ ਹੀ ਆਤਮਾ ਦਾ ਪ੍ਰਕਾਸ਼ ਵਧ ਜਾਂਦਾ ਹੈ।

2. ਗੁਰੂ ਨਾਨਕ ਸਾਹਿਬ ਦੀ ਬਾਣੀ ਹੈ, 'ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥'[30] ਭਾਵ ਸੁਖ ਹੋਵੇ ਤਾਂ ਹਰੀ ਚੇਤੇ ਨਹੀਂ ਆਉਂਦਾ ਜਿਸ ਕਾਰਨ ਉਹ ਸੁਖ ਵੀ ਦੁੱਖ ਹੈ। ਬਾਬਾ ਫ਼ਰੀਦ ਪਿੱਛੇ ਸਮਝਾ ਆਏ ਹਨ ਕਿ ਜਿਹੜੇ ਇੰਦਰਿਆਵੀ ਭੋਗ ਸ਼ੱਕਰ ਵਾਂਗ ਮਿੱਠੇ ਲੱਗਦੇ ਹਨ, ਅਸਲ ਵਿਚ ਜ਼ਹਿਰ ਦਾ ਅਸਰ ਰੱਖਦੇ ਹਨ ਕਿਉਂਕਿ ਇਹ ਸਾਨੂੰ ਮਾਇਆਵੀ ਰਚਨਾ ਵਿਚ ਭਰਮਾ ਕੇ ਆਪਣੇ ਨਿੱਜ-ਘਰ ਦੇ ਪਰਮ-ਸੁਖ ਤੋਂ ਦੂਰ ਰੱਖਦੇ ਹਨ। ਇਕ ਮਹਾਤਮਾ ਕਹਿੰਦੇ ਹਨ, 'ਬਲਿਹਾਰੀ ਵਾ ਦੁੱਖ ਕੇ ਜੋ ਪਲ ਪਲ ਨਾਮ ਜਪਾਏ।'[31] ਦੁੱਖ ਵਿਚ ਸਾਡਾ ਮਨ ਨੀਵਾਂ ਹੁੰਦਾ ਹੈ ਅਤੇ ਮਜਬੂਰੀ ਵਿਚ ਹੀ ਸਹੀ, ਸਾਡਾ ਧਿਆਨ ਉਸ ਕੁੱਲ-ਮਾਲਕ ਵੱਲ ਮੁੜਦਾ ਹੈ। ਤੁਲਸੀ ਸਾਹਿਬ ਅਨੁਸਾਰ, 'ਤੁਲਸੀ ਅਪਨੇ ਰਾਮ ਕੋ, ਭਜੋ ਰੀਝ ਯਾ ਖੀਝ। ਖੇਤ ਪੜਾ ਸਬ ਨੀਪਜੈ, ਉਲਟਾ ਸੁਲਟਾ ਬੀਜ॥'[32] ਮੁਨਾਸਬ ਤਾਂ ਇਹੋ ਹੈ ਕਿ ਮਨ ਵਿਚ ਸੱਚਾ ਪ੍ਰੇਮ ਲੈ ਕੇ ਆਪਣੇ ਪ੍ਰੀਤਮ ਵੱਲ ਧਿਆਨ ਕਰੀਏ, ਪਰ ਮਜਬੂਰੀ ਜਾਂ ਲਾਚਾਰੀ ਦੇ ਕਾਰਨ ਵੀ ਉਹਦੇ ਵੱਲ ਮੁੜਨਾ, ਉਹਦੇ ਵੱਲੋਂ ਅਸਲੋਂ ਅਚੇਤ ਰਹਿਣ ਨਾਲੋਂ ਬਿਹਤਰ ਹੈ।

3. ਸੰਸਾਰ ਦੇ ਸਭ ਸੰਤ-ਮਹਾਤਮਾਂ ਕਹਿੰਦੇ ਹਨ ਕਿ ਰੱਬ ਦਿਆਲੂ, ਕ੍ਰਿਪਾਲੂ ਜਾਂ ਰਹਿਮਾਨੁਲ-ਰਹੀਮ ਹੈ। ਜੇ ਉਹ ਸੱਚ-ਮੁੱਚ ਦਿਆਲੂ ਹੈ ਤਾਂ ਉਸਦਾ ਕੋਈ ਕਾਰਜ ਦਇਆ-ਮਿਹਰ ਤੋਂ ਖ਼ਾਲੀ ਕਿਵੇਂ ਹੋ ਸਕਦਾ ਹੈ? ਸੁਆਮੀ ਜੀ ਕਹਿੰਦੇ ਹਨ, 'ਸੁਖ ਦੁਖ ਦੇਂਗੇ ਹਿਕਮਤ ਧਾਰ॥'[33] ਉਹ ਦਾਤਾ ਜੋ ਵੀ ਦੁੱਖ ਜਾਂ ਸੁਖ ਭੇਜਦਾ ਹੈ, ਜੀਵ ਦੀ ਸੱਚੀ ਅਤੇ ਸਦੀਵੀ ਰੂਹਾਨੀ ਬਿਹਤਰੀ ਲਈ ਭੇਜਦਾ ਹੈ। ਅਸੀਂ ਘਟਨਾਵਾਂ ਅਤੇ ਤੱਥਾਂ ਨੂੰ ਸਰੀਰਕ, ਇੰਦਰਿਆਵੀ ਜਾਂ ਭੌਤਿਕ ਦ੍ਰਿਸ਼ਟੀ ਤੋਂ ਦੇਖਣ ਦੇ ਆਦੀ ਹਾਂ। ਸਾਡੇ ਕੋਲ ਦ੍ਰਿਸ਼ਟਮਾਨ ਦ੍ਰਿਸ਼ਾਂ ਦੇ ਪਿੱਛੇ ਲੁਕੇ ਅਸਲ ਕਾਰਨਾਂ ਨੂੰ ਦੇਖਣ ਵਾਲੀ ਸੂਖਮ ਅਤੇ ਪਾਰਦਰਸ਼ੀ ਰੂਹਾਨੀ ਦ੍ਰਿਸ਼ਟੀ ਦਾ ਅਭਾਵ ਹੈ। ਹੋ ਸਕਦਾ ਹੈ ਕਿ ਅਲਪ ਗਿਆਨ ਦੇ ਕਾਰਨ ਸਾਨੂੰ ਬਹੁਤ ਕੁਝ ਦੁੱਖਦਾਈ ਹੀ ਨਹੀਂ, ਨਿਰਦੈਤਾ ਭਰਿਆ ਵੀ ਪ੍ਰਤੀਤ ਹੋਵੇ ਅਤੇ ਰਚਨਾ ਵਿਚ ਵੀ ਕਈ ਪ੍ਰਕਾਰ ਦੀਆਂ ਤਰੁਟੀਆਂ ਜਾਂ ਊਣਤਾਈਆਂ ਨਜ਼ਰ ਆਉਣ ਪਰ ਨਿਰਮਲ ਗਿਆਨ ਦੀ ਦ੍ਰਿਸ਼ਟੀ ਨਾਲ ਦੇਖਿਆਂ ਪਤਾ ਲੱਗਦਾ ਹੈ ਕਿ ਇਹ ਰਚਨਾ ਉਸ ਕੁੱਲ-ਮਾਲਕ ਦੀ ਅਪਾਰ ਸ਼ਕਤੀ, ਪੂਰਨ ਗਿਆਨ, ਸਮਰੱਥ ਰਜ਼ਾ ਅਤੇ ਪ੍ਰੇਮ ਭਰੀ ਰਹਿਮਤ ਦੇ ਪ੍ਰਗਟਾਉ ਦਾ ਹੀ ਵਸੀਲਾ ਹੈ। ਇਹ ਗਿਆਨ ਵੀ ਉਸ ਦਿਆਲੂ ਪਿਤਾ ਦੀ ਦਇਆ ਨਾਲ ਹੀ ਪ੍ਰਾਪਤ ਹੁੰਦਾ ਹੈ।

# 14. ਸੂਫ਼ੀਮਤ ਅਤੇ ਗੁਰਮਤਿ ਜਾਂ ਸੰਤਮਤ

ਬਾਬਾ ਫ਼ਰੀਦ ਦਾ ਸੰਬੰਧ ਸੂਫ਼ੀਆਂ ਦੇ ਚਿਸ਼ਤੀ ਸਿਲਸਿਲੇ ਨਾਲ ਹੈ। ਆਪ ਦਾ ਕਲਾਮ ਸ੍ਰੀ ਆਦਿ ਗ੍ਰੰਥ ਵਿਚ ਦਰਜ ਕੀਤਾ ਗਿਆ ਹੈ ਜਿਸ ਕਾਰਨ ਸੁਭਾਵਿਕ ਹੀ ਮਨ ਵਿਚ ਸੂਫ਼ੀਮਤ ਅਤੇ ਗੁਰਮਤਿ ਵਿਚਕਾਰ ਬੁਨਿਆਦੀ ਸਾਂਝ ਸਮਝਣ ਦੀ ਜਗਿਆਸਾ ਪੈਦਾ ਹੁੰਦੀ ਹੈ।

ਆਦਿ ਗ੍ਰੰਥ ਵਿਚ ਛੇ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ 29 ਹੋਰ ਸੰਤਾਂ ਦਾ ਕਲਾਮ ਦਰਜ ਹੈ ਜਿਨ੍ਹਾਂ ਵਿੱਚੋਂ ਬਾਬਾ ਫ਼ਰੀਦ ਗੁਰੂ ਨਾਨਕ ਸਾਹਿਬ ਤੋਂ ਤਿੰਨ ਸੌ ਸਾਲ ਅਤੇ ਸੰਤ ਨਾਮਦੇਵ ਜੀ ਦੋ ਸੌ ਸਾਲ ਪਹਿਲੋਂ ਹੋਏ। ਇਸੇ ਤਰ੍ਹਾਂ ਬਾਬਾ ਫ਼ਰੀਦ ਮੁਸਲਮਾਨ ਪਰਿਵਾਰ ਵਿਚ ਜਨਮੇ ਸੂਫ਼ੀ ਦਰਵੇਸ਼ ਹਨ ਤਾਂ ਬਾਕੀ ਦੇ ਸੰਤਾਂ ਦਾ ਵੱਖ-ਵੱਖ ਧਰਮਾਂ, ਜਾਤੀਆਂ ਅਤੇ ਸਥਾਨਾਂ ਨਾਲ ਸੰਬੰਧ ਹੈ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ, 'ਮਾਰਗੁ ਪ੍ਰਭ ਕਾ ਹਰਿ ਕੀਆ ਸੰਤਨ ਸੰਗਿ ਜਾਤਾ॥'[1] ਆਪ ਦਾ ਭਾਵ ਹੈ ਕਿ ਪਰਮਾਤਮਾ ਨਾਲ ਮਿਲਾਪ ਦਾ ਸਾਧਨ ਕਿਸੇ ਖ਼ਾਸ ਸਮੇਂ, ਕਿਸੇ ਖ਼ਾਸ ਕੌਮ, ਮਜ਼੍ਹਬ ਜਾਂ ਮੁਲਕ ਦੇ ਕਿਸੇ ਖ਼ਾਸ ਮਹਾਤਮਾ ਦੁਆਰਾ ਨਹੀਂ ਸਿਰਜਿਆ ਗਿਆ। ਇਹ ਮਾਰਗ ਉਸ ਖ਼ੁਦਾਵੰਦ ਕਰੀਮ ਨੇ ਖ਼ੁਦ ਸਿਰਜਿਆ ਹੈ ਅਤੇ ਸ੍ਰਿਸ਼ਟੀ ਦੇ ਅਰੰਭ ਤੋਂ ਉਹੀ ਇੱਕੋ ਸੱਚਾ ਸਾਧਨ ਜਾਂ ਮਾਰਗ ਚਲਿਆ ਆ ਰਿਹਾ ਹੈ।

ਹਜ਼ਰਤ ਈਸਾ ਦਾ ਫ਼ਰਮਾਨ ਹੈ, 'ਮੇਰਾ ਸਿਧਾਂਤ ਮੇਰਾ ਨਹੀਂ, ਉਸਦਾ ਹੈ ਜਿਸਨੇ ਮੈਨੂੰ ਭੇਜਿਆ ਹੈ।'[2] ਕੁਰਾਨ ਸ਼ਰੀਫ਼ ਵਿਚ ਆਉਂਦਾ ਹੈ, 'ਅਸੀਂ ਅੱਲਾ ਵਿਚ ਅਤੇ ਉਸਦੇ ਕਲਾਮ ਵਿਚ ਯਕੀਨ ਰੱਖਦੇ ਹਾਂ, ਜੋ ਉਸ ਨੇ ਸਾਡੇ ਲਈ ਪ੍ਰਗਟ ਕੀਤਾ ਹੈ; ਜੋ ਇਬਰਾਹੀਮ, ਇਸਮਾਈਲ, ਇਸਹਾਕ, ਯਾਕੂਬ ਅਤੇ ਉਸਦੀ ਔਲਾਦ ਲਈ ਜ਼ਹੂਰ ਵਿਚ ਆਇਆ; ਜੋ ਮੂਸਾ ਅਤੇ ਈਸਾ ਨੂੰ ਮਿਲਿਆ ਸੀ ਅਤੇ ਜੋ ਸਭ ਨਬੀਆਂ (ਪੈਗ਼ੰਬਰਾਂ, ਅਵਤਾਰਾਂ) ਨੂੰ ਉਨ੍ਹਾਂ ਦੇ ਰੱਬ ਨੇ ਦਿੱਤਾ ਸੀ। ਅਸੀਂ ਉਨ੍ਹਾਂ ਵਿੱਚੋਂ ਕਿਸੇ ਵਿਚਕਾਰ ਵੀ ਫ਼ਰਕ ਨਹੀਂ ਸਮਝਦੇ ਅਤੇ ਅਸੀਂ ਉਸ ਇਕ ਮਾਲਕ ਦੇ ਅਧੀਨ ਹਾਂ।'[3] ਦਾਦੂ ਸਾਹਿਬ ਅਨੁਸਾਰ, 'ਜੋ ਪਹੁੰਚੇ ਤੇ ਪੂਛੀਏ ਤਿਨ ਕੀ ਏਕਾ ਬਾਤ। ਸਬੈ ਸਿਆਨੈ ਏਕ ਮਤਿ ਉਨਕੀ ਏਕਾ ਜਾਤ॥'[4] ਮੌਲਾਨਾ ਰੂਮ ਕਹਿੰਦੇ ਹਨ, ' ਇਹ ਖ਼ਬਰਾਂ (ਅਧਿਆਤਮਕ ਰਹੱਸ ਅਤੇ ਅਨੁਭਵ) ਅਤੇ ਸੱਚੀਆਂ ਰਿਵਾਇਤਾਂ (ਰੂਹਾਨੀ ਸਿਧਾਂਤ ਅਤੇ ਪਰੰਪਰਾਵਾਂ), ਜਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ, ਲੱਖਾਂ ਗੁਰੂ, ਪੀਰ ਉਨ੍ਹਾਂ ਨਾਲ

ਸਹਿਮਤ ਹਨ। ਇਸ ਬਾਰੇ ਇਨ੍ਹਾਂ ਮਹਾਪੁਰਖਾਂ ਵਿਚ ਕੋਈ ਮਤ-ਭੇਦ ਨਹੀਂ, ਜਿਸ ਤਰ੍ਹਾਂ ਕਿ ਮੂਲ-ਬੁੱਧੀ ਨਾਲ ਸੰਬੰਧਤ ਇਲਮ ਵਿਚ ਅਕਸਰ ਹੁੰਦਾ ਹੈ।'*

ਇਸ ਪਰਥਾਇ ਸ੍ਰੀ ਆਦਿ ਗ੍ਰੰਥ ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਦੇ ਹੇਠ ਲਿਖੇ ਸ਼ਬਦ ਉੱਤੇ ਝਾਤ ਪਾਉਂਦੇ ਹਾਂ। ਇਸ ਸ਼ਬਦ ਵਿਚ ਆਪ ਨੇ ਗੁਰਮਤਿ ਦੀ ਦ੍ਰਿਸ਼ਟੀ ਤੋਂ ਇਸਲਾਮ ਅਤੇ ਸੂਫ਼ੀਮਤ ਦੇ ਸਮੁੱਚੇ ਸਿਧਾਂਤ ਦਾ ਖੁਲਾਸਾ ਕਰਦੇ ਹੋਏ ਸਭ ਧਰਮਾਂ ਦੀ ਤਹਿ ਵਿਚ ਕੰਮ ਕਰ ਰਹੀ ਸੱਚੀ ਰੂਹਾਨੀਅਤ ਦੇ ਅਨੇਕ ਪਹਿਲੂਆਂ ਉੱਤੇ ਪ੍ਰਕਾਸ਼ ਪਾਇਆ ਹੈ:

ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥
ਸਚੁ ਨਿਵਾਜ ਯਕੀਨ ਮੁਸਲਾ॥ ਮਨਸਾ ਮਾਰਿ ਨਿਵਾਰਿਹੁ ਆਸਾ॥
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥
ਸਰਾ ਸਰੀਅਤਿ ਲੇ ਕੰਮਾਵਹੁ॥ ਤਰੀਕਤਿ ਤਰਕ ਖੋਜਿ ਟੋਲਾਵਹੁ॥
ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥
ਕੁਰਾਣੁ ਕਤੇਬ ਦਿਲ ਮਾਹਿ ਕਮਾਹੀ॥ ਦਸ ਅਉਰਾਤ ਰਖਹੁ ਬਦ ਰਾਹੀ॥
ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ॥
ਮਕਾ ਮਿਹਰ ਰੋਜਾ ਪੈ ਖਾਕਾ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ॥
ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ॥
ਸਚੁ ਕਮਾਵੈ ਸੋਈ ਕਾਜੀ॥ ਜੋ ਦਿਲੁ ਸੋਧੈ ਸੋਈ ਹਾਜੀ॥
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥
ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥
ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥
ਦਿਲ ਮਹਿ ਜਾਨਹੁ ਸਭ ਫਿਲਹਾਲਾ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ॥
ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ॥
ਅਵਲਿ ਸਿਫਤਿ ਦੂਜੀ ਸਾਬੂਰੀ॥ ਤੀਜੈ ਹਲੇਮੀ ਚਉਥੈ ਖੈਰੀ॥
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ॥
ਸਗਲੀ ਜਾਨਿ ਕਰਹੁ ਮਉਦੀਫਾ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ॥
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ॥
ਹਕੁ ਹਲਾਲੁ ਬਖੋਰਹੁ ਖਾਣਾ॥ ਦਿਲ ਦਰੀਆਉ ਧੋਵਹੁ ਮੈਲਾਣਾ॥

---

* ਵਈਂ ਰਿਵਾਯਤੇ-ਮੁਹਿੱਕ ਈਂ ਖ਼ਬਰਹਾ, ਸਦ ਹਜ਼ਾਰਾਂ ਪੀਰ ਬਰ ਵੈ ਮੁਤੱਫ਼ਿਕ।
ਯਕ ਖ਼ਿਲਾਫ਼ੇ ਨੇ ਮਿਆਨੇ-ਈਂ ਅਯੂਨ, ਆਂ ਚੁਨਾਂਕਿਹ ਹਸਤ ਦਰ-ਇਲਮੇ-ਜ਼ਨੂਨ।'

ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ॥
ਕਾਇਆ ਕਿਰਦਾਰ ਅਉਰਤ ਯਕੀਨਾ॥ ਰੰਗ ਤਮਾਸੇ ਮਾਣਿ ਹਕੀਨਾ॥
ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥
ਮੁਸਲਮਾਣੁ ਮੋਮ ਦਿਲਿ ਹੋਵੈ॥ ਅੰਤਰ ਕੀ ਮਲੁ ਦਿਲ ਤੇ ਧੋਵੈ॥
ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ॥
ਜਾ ਕਉ ਮਿਹਰ ਮਿਹਰ ਮਿਹਰਵਾਨਾ॥ ਸੋਈ ਮਰਦੁ ਮਰਦੁ ਮਰਦਾਨਾ॥
ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ॥
ਕੁਦਰਤਿ ਕਾਦਰ ਕਰਣ ਕਰੀਮਾ॥ ਸਿਫਤਿ ਮੁਹਬਤਿ ਅਥਾਹ ਰਹੀਮਾ॥
ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ॥[6]

ਉਪਰੋਕਤ ਸ਼ਬਦ ਦੇ ਹਰ ਬੰਦ ਦੇ ਅਰਥ ਸਮਝਣ ਦਾ ਜਤਨ ਕਰਦੇ ਹਾਂ:

ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥

ਐ ਇਨਸਾਨ, ਜੇ ਤੂੰ ਉਸ ਅਲਖ, ਅਗੰਮ ਅੱਲਾ ਜਾਂ ਖ਼ੁਦਾ ਦਾ ਸੱਚਾ ਭਗਤ ਬਣਨਾ ਚਾਹੁੰਦਾ ਹੈਂ ਤਾਂ ਇਸ ਨਾਸ਼ਵਾਨ ਦੁਨੀਆ ਅਤੇ ਇਸ ਦੇ ਧੰਦਿਆਂ ਦਾ ਮੋਹ (ਖਿਆਲ) ਤਜ ਦੇ। ਤੂੰ ਸੱਚੇ ਫ਼ਕੀਰ ਵਾਂਗ ਪੈਰਾਂ ਦੀ ਧੂੜ ਬਣ ਜਾ ਤੇ ਮੁਸਾਫ਼ਰ ਵਾਂਗ ਆਪਣੀ ਨਜ਼ਰ ਹਮੇਸ਼ਾ ਮੰਜ਼ਲ ਤੇ ਰੱਖ, ਤਾਂ ਜੋ ਤੂੰ ਉਸ ਕੁੱਲ-ਮਾਲਕ ਦੇ ਦਰ-ਘਰ ਵਿਚ ਕਬੂਲ ਹੋ ਜਾਵੇਂ।

ਸਚੁ ਨਿਵਾਜ ਯਕੀਨ ਮੁਸਲਾ॥ ਮਨਸਾ ਮਾਰਿ ਨਿਵਾਰਿਹੁ ਆਸਾ॥
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥

ਤੂੰ ਰੱਬ ਦੇ ਭਰੋਸੇ ਦੀ ਸਫ਼ ਜਾਂ ਚਟਾਈ (ਮੁਸਲਾ) ਵਿਛਾ ਕੇ ਆਪਣੀ ਲਿਵ ਅੰਦਰ ਪਰਮਾਤਮਾ ਰੂਪੀ ਸੱਚ ਨਾਲ ਜੋੜਨ ਦੀ ਨਮਾਜ਼ ਅਦਾ ਕਰ। ਤੂੰ ਆਸਾ-ਮਨਸਾ ਤਿਆਗ ਕੇ ਸਰੀਰ ਰੂਪੀ ਮਸਜਿਦ ਦੇ ਅੰਦਰ ਵੜ ਅਤੇ ਮਨ ਰੂਪੀ ਮੌਲਾਨੇ ਨੂੰ ਅੰਦਰ ਪਲ-ਪਲ ਹੋ ਰਹੇ ਖ਼ੁਦਾ ਦੇ ਪਾਕ ਕਲਾਮ (ਕਲਮੇ ਜਾਂ ਸ਼ਬਦ) ਨਾਲ ਜੋੜਨ ਦੀ ਬਾਂਗ ਦੇ। ਆਪ ਦਾ ਭਾਵ ਹੈ ਕਿ ਆਪਣੇ ਧਿਆਨ ਨੂੰ ਅੱਖਾਂ ਪਿੱਛੇ ਲਿਆ ਕੇ ਅੰਦਰ ਰੱਬ ਦੇ ਸੱਚੇ ਕਲਮੇ ਨਾਲ ਜੋੜਨਾ ਹੀ ਖ਼ੁਦਾ ਦੀ ਸੱਚੀ ਇਬਾਦਤ ਹੈ।

ਸਰਾ ਸਰੀਅਤਿ ਲੇ ਕੰਮਾਵਹੁ॥ ਤਰੀਕਤਿ ਤਰਕ ਖੋਜਿ ਟੋਲਾਵਹੁ॥
ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥

ਉਸ ਕੁੱਲ-ਮਾਲਕ ਨੂੰ ਅੰਦਰੋਂ ਖੋਜਣ ਲਈ ਤੂੰ ਦੁਨੀਆ, ਇਸ ਦੀ ਆਸਾ-ਮਨਸਾ ਅਤੇ ਇਸਦੇ ਭੋਗਾਂ ਦੀ ਚਾਹ ਦਾ ਤਿਆਗ (ਤਰਕ) ਕਰ ਦੇ। ਇਹੋ ਸੱਚੀ ਸ਼ਰੀਅਤ ਅਤੇ ਤਰੀਕਤ ਹੈ। ਮਨ ਨੂੰ ਵੱਸ ਵਿਚ ਕਰਨਾ ਹੀ ਸੱਚੀ ਮਾਰਫ਼ਤ ਹੈ ਅਤੇ ਰੂਹ ਨੂੰ

ਖ਼ੁਦਾਵੰਦ ਕਰੀਮ ਵਿਚ ਜਜ਼ਬ ਕਰ ਕੇ ਫ਼ਨਾ-ਫ਼ਿ-ਅੱਲਾ ਦੁਆਰਾ ਬਕਾ-ਬਿ-ਅੱਲਾ (ਫਿਰਿ ਨ ਮਰਾ) ਦੀ ਅਵਸਥਾ ਪ੍ਰਾਪਤ ਕਰ ਲੈਣਾ, ਸੱਚੀ ਹਕੀਕਤ ਹੈ। ਇਸ ਤਰ੍ਹਾਂ ਰੂਹ ਜੰਮਣ-ਮਰਨ ਦੇ ਗੇੜ ਤੋਂ ਨਿਜਾਤ ਹਾਸਲ ਕਰ ਲੈਂਦੀ ਹੈ।

ਕੁਰਾਣੁ ਕਤੇਬ* ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਖਹੁ ਬਦ ਰਾਹੀ ॥
ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥

ਤੂੰ ਧਰਮ ਗ੍ਰੰਥਾਂ ਦੀ ਤਲਾਵਤ ਜਾਂ ਪਾਠ ਤਕ ਹੀ ਨਾ ਅਟਕਿਆ ਰਹਿ। ਤੂੰ ਕੁਰਾਨ ਸ਼ਰੀਫ਼, ਤੌਰਾਤ, ਜ਼ਬੂਰ ਅਤੇ ਬਾਈਬਲ (ਕਤੇਬ) ਦੇ ਉਪਦੇਸ਼ ਨੂੰ ਮਨ ਅੰਦਰ ਧਾਰ ਕੇ ਆਪਣੀ ਰਹਿਣੀ ਉਸ ਅਨੁਸਾਰ ਢਾਲ ਲੈ। ਸੱਚਾ ਮੁਸਲਮਾਨ ਬਣਨ ਲਈ ਤੂੰ ਦਸ ਔਰਤਾਂ (ਪੰਜ ਕਰਮ ਇੰਦਰੀਆਂ ਅਤੇ ਪੰਜ ਗਿਆਨ ਇੰਦਰੀਆਂ) ਨੂੰ ਮੰਦੇ ਅਮਲਾਂ ਤੋਂ ਰੋਕ ਕੇ ਰੱਖ। ਤੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਪੰਜ ਦੁਸ਼ਮਣਾਂ (ਪੰਚ ਮਰਦ) ਨੂੰ ਸਚਾਈ (ਸਿਦਕਿ) ਦੀ ਰੱਸੀ ਨਾਲ ਬੰਨ੍ਹ ਅਤੇ ਰੱਬ ਦੀ ਦਰਗਾਹ ਤੋਂ ਸਬਰ-ਸ਼ੁਕਰ ਦੀ ਖ਼ੈਰਾਤ (ਖੈਰਿ) ਜਾਂ ਦਾਨ ਪ੍ਰਾਪਤ ਕਰ ਤਾਂ ਜੋ ਸੱਚਾ ਦਰਵੇਸ਼ ਬਣ ਕੇ ਰੱਬ ਦੇ ਦਰ-ਘਰ ਵਿਚ ਕਬੂਲ ਹੋ ਜਾਵੇਂ (ਕਬੂਲ ਪਰਾ)।

ਮਕਾ ਮਿਹਰ ਰੋਜਾ ਪੈਖਾਕਾ ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥
ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ ॥

ਤੂੰ ਸੱਚਾ ਹਾਜੀ ਬਣਨਾ ਚਾਹੁੰਦਾ ਹੈਂ ਤਾਂ ਨਿਮਰਤਾ ਦਾ ਰੋਜ਼ਾ ਰੱਖ ਕੇ ਰੱਬ ਦੀ ਰਹਿਮਤ ਦੇ ਮੱਕੇ ਵਿਚ ਦਾਖ਼ਲ ਹੋ। ਤੂੰ ਮੁਰਸ਼ਦ ਦੀ ਹਦਾਇਤ (ਪੀਰ ਲਫਜ) ਉੱਤੇ ਪੂਰੀ ਤਰ੍ਹਾਂ ਅਮਲ ਕਰਨ ਨੂੰ ਸੱਚਾ ਬਹਿਸ਼ਤ ਤਸੱਵੁਰ ਕਰ। ਤੂੰ ਮੁਰਸ਼ਦ ਦੇ ਸਮਝਾਏ ਰੂਹਾਨੀ ਅਭਿਆਸ ਦੁਆਰਾ ਆਪਣਾ ਧਿਆਨ ਅੱਖਾਂ ਦੇ ਉੱਪਰਲੇ ਭਾਗ ਰੂਪੀ ਉੱਤਮ ਹੁਜਰੇ (ਆਲਾ ਹੁਜਰਾ) ਵਿਚ ਇਕਾਗਰ ਕਰ ਜਿਸ ਨਾਲ ਤੂੰ ਐਸੇ ਉੱਤਮ ਰੂਹਾਨੀ ਮੰਡਲਾਂ ਵਿਚ ਦਾਖ਼ਲ ਹੋ ਜਾਵੇਂਗਾ ਜਿੱਥੇ ਤੈਨੂੰ ਉਸ ਖ਼ੁਦਾਵੰਦ-ਕਰੀਮ ਦੇ ਨਿਰਮਲ ਨੂਰ ਦੀ ਸੁਗੰਧੀ ਦੀਆਂ ਹੂਰਾਂ (ਹੂਰ ਨੂਰ ਮੁਸਕੁ) ਪ੍ਰਾਪਤ ਹੋ ਜਾਣਗੀਆਂ।

ਸਚੁ ਕਮਾਵੈ ਸੋਈ ਕਾਜੀ ॥ ਜੋ ਦਿਲੁ ਸੋਧੈ ਸੋਈ ਹਾਜੀ ॥
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ ॥

ਜੋ ਰੱਬ ਰੂਪੀ ਸੱਚ ਨਾਲ ਲਿਵ ਜੋੜਦਾ ਹੈ, ਉਹ ਸੱਚਾ ਕਾਜ਼ੀ ਹੈ। ਜੋ ਆਪਣੇ ਮਨ ਦੀਆਂ ਮੈਲਾਂ ਧੋਂਦਾ ਹੈ, ਉਹ ਸੱਚਾ ਹਾਜੀ ਹੈ। ਜੋ ਮਨ ਰੂਪੀ ਸ਼ੈਤਾਨ (ਮਲਊਨ) ਨੂੰ ਵੱਸ ਕਰ ਕੇ ਸਦਾ ਰੱਬ ਦੀ ਇਬਾਦਤ (ਸਿਫਤਿ) ਵਿਚ ਖੋਹਿਆ ਰਹਿੰਦਾ ਹੈ, ਉਹ ਸੱਚਾ ਦਰਵੇਸ਼ ਹੈ।

* ਕੁਰਾਨ ਸ਼ਰੀਫ਼, ਤੌਰਾਤ, ਜ਼ਬੂਰ ਅਤੇ ਬਾਈਬਲ ਚਾਰਾਂ ਨੂੰ 'ਕਤੇਬ' ਕਿਹਾ ਜਾਂਦਾ ਹੈ।

ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥
ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥

ਸੱਚਾ ਦਰਵੇਸ਼ ਉਹ ਹੈ ਜੋ ਪਲ-ਪਲ (ਸਭੇ ਵਖਤ ਸਭੇ ਕਰਿ ਵੇਲਾ) ਆਪਣੀ ਲਿਵ ਅੰਦਰ ਖ਼ੁਦਾਵੰਦ ਕਰੀਮ ਨਾਲ ਜੋੜ ਕੇ ਰੱਖਦਾ ਹੈ। ਉਹ ਹਰ ਸੁਆਸ ਮੌਲਾ ਦੀ ਯਾਦ ਵਿਚ ਮਸਤ ਰਹਿੰਦਾ ਹੈ। ਰੱਬ ਦੀ ਐਸੀ ਨਿਰੰਤਰ ਯਾਦ ਉਸਦੀ ਮਾਲਾ (ਤਸਬੀ) ਹੈ। ਦਸ ਇੰਦਰੀਆਂ ਨੂੰ ਭੋਗਾਂ ਤੋਂ ਮੋੜਨਾ ਉਹਦਾ ਸੱਚਾ ਸੰਜਮ (ਸੀਲੁ) ਹੈ; ਮਨ ਅਤੇ ਇੰਦਰੀਆਂ ਨੂੰ ਵੱਸ (ਬੰਧਾਨਿ) ਵਿਚ ਰੱਖਣਾ, ਉਸਦੀ ਸੱਚੀ ਸੁੰਨਤ ਹੈ।

ਦਿਲ ਮਹਿ ਜਾਨਹੁ ਸਭ ਫਿਲਹਾਲਾ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ॥
ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ॥

ਰੱਬ ਦਾ ਸੱਚਾ ਆਸ਼ਕ, ਭਗਤ ਜਾਂ ਦਰਵੇਸ਼ ਬਣਨ ਦੇ ਚਾਹਵਾਨ ਨੂੰ ਚਾਹੀਦਾ ਹੈ ਕਿ ਸਭ ਤੋਂ ਪਹਿਲੋਂ (ਫਿਲਹਾਲਾ) ਮਨ ਵਿਚ ਪੱਕੀ ਧਾਰ ਲਵੇ ਕਿ ਪਰਿਵਾਰ, ਘਰ (ਖਿਲਖਾਨਾ) ਅਤੇ ਸਕੇ ਸੰਬੰਧੀ (ਬਿਰਾਦਰ) ਸਭ ਰੂਹ ਨੂੰ ਸੰਸਾਰ ਵਿਚ ਕੈਦ ਰੱਖਣ ਵਾਲੇ ਜੰਜਾਲ ਹਨ। ਉਹਨੂੰ ਭਲੀ-ਭਾਂਤ ਦ੍ਰਿੜ੍ਹ ਕਰ ਲੈਣਾ ਚਾਹੀਦਾ ਹੈ ਕਿ ਅਮੀਰ ਤੋਂ ਅਮੀਰ, ਵੱਡੇ ਤੋਂ ਵੱਡੇ ਅਤੇ ਮੋਹਰੀ ਤੋਂ ਮੋਹਰੀ (ਮੀਰ, ਮਲਕ, ਉਮਰੇ) ਸਭ ਫਾਨੀ (ਫਾਨਾਇਆ) ਹਨ। ਉਸ ਖ਼ੁਦਾ ਦੀ ਦਰਗਾਹ ਨੂੰ ਛੱਡ ਕੇ (ਏਕ ਮੁਕਾਮ ਖੁਦਾਇ ਦਰਾ) ਸੰਸਾਰ ਦੀ ਕੋਈ ਥਾਂ ਮੌਤ ਦੀ ਮਾਰ ਤੋਂ ਨਹੀਂ ਬਚ ਸਕਦੀ।

ਅਵਲਿ ਸਿਫਤਿ ਦੂਜੀ ਸਾਬੂਰੀ॥ ਤੀਜੈ ਹਲੇਮੀ ਚਉਥੈ ਖੈਰੀ॥
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ॥

ਰੱਬ ਦਾ ਸੱਚਾ ਆਸ਼ਕ, ਭਗਤ ਜਾਂ ਦਰਵੇਸ਼ ਬਣਨ ਦੇ ਚਾਹਵਾਨ ਨੂੰ ਚਾਹੀਦਾ ਹੈ ਕਿ ਉਹ ਰੱਬ ਦੇ ਜ਼ਿਕਰ (ਸਿਫਤਿ), ਸਬਰ-ਸ਼ੁਕਰ (ਸਾਬੂਰੀ), ਨਿਮਰਤਾ (ਹਲੇਮੀ), ਜ਼ਕਾਤ ਜਾਂ ਦਾਨ (ਖੈਰੀ) ਦੇ ਗੁਣ ਧਾਰਨ ਕਰੇ ਅਤੇ ਮੁਰਸ਼ਦ ਦੇ ਦੱਸੇ ਰੂਹਾਨੀ ਅਭਿਆਸ ਦੁਆਰਾ ਆਪਣਾ ਧਿਆਨ ਅੱਖਾਂ ਪਿੱਛੇ ਇਕਾਗਰ ਕਰ ਕੇ ਪੰਜ ਇੰਦਰੀਆਂ ਭਾਵ ਪੰਜ ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰ ਲਵੇ। ਇਸ ਤਰ੍ਹਾਂ ਉਹਦਾ ਪੰਜ ਵਕਤ ਦੀ ਸੱਚੀ ਅਤੇ ਉੱਤਮ (ਅਪਰਪਰਾ) ਨਮਾਜ਼ ਅਦਾ ਕਰਨ ਦਾ ਧਰਮ ਪੂਰਾ ਹੋ ਜਾਵੇਗਾ।

ਸਗਲੀ ਜਾਨਿ ਕਰਹੁ ਮਉਦੀਫਾ* ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ॥
ਖੁਦਾਇ ਏਕੁ ਬੁਝਿ ਦੇਵਹੁ ਬਾਂਗਾ ਬੁਰਗੂ ਬਰਖੁਰਦਾਰ ਖਰਾ॥

ਚਰਿੰਦ, ਪਰਿੰਦ, ਹੈਵਾਨ, ਇਨਸਾਨ ਹਰ ਜੀਵ ਵਿਚ ਪਲ-ਪਲ ਇਕ ਖ਼ੁਦਾ ਦੇ ਨੂਰ ਦਾ ਜਲਵਾ ਦੇਖਣਾ, ਸੱਚੇ ਦਰਵੇਸ਼ ਦਾ ਸੱਚਾ ਵਜ਼ੀਫ਼ਾ ਜਾਂ ਸਿਮਰਨ ਹੈ। ਬੁਰੇ ਕਰਮਾਂ

* ਮਉਦੀਫ਼ਾ-ਵਜ਼ੀਫ਼ਾ। ਇਕ ਜਾਪ ਜੋ ਮੁਸਲਮਾਨ ਸਦਾ ਕਰਦੇ ਰਹਿੰਦੇ ਹਨ।

ਤੋਂ ਸਦਾ ਲਈ ਹੱਥ ਧੋ ਲੈਣਾ, ਫ਼ਕੀਰ ਦਾ ਸੱਚਾ ਵੁਜ਼ੂ ਹੈ। ਆਪਣੀ ਰੂਹ ਨੂੰ ਅੰਦਰ ਖ਼ੁਦਾਵੰਦ ਕਰੀਮ ਦੀ ਦਰਗਾਹ ਤੋਂ ਆ ਰਹੀ ਇਸਮੇਂ-ਆਜ਼ਮ ਦੀ ਧੁਨੀ (ਬਾਂਗ) ਨਾਲ ਜੋੜਨ ਵਾਲਾ ਸਾਧਕ ਰੱਬ ਦਾ ਸੱਚਾ ਬਰਖ਼ੁਰਦਾਰ ਜਾਂ ਪਿਆਰਾ (ਬਰਖੁਰਦਾਰ ਖਰਾ) ਬਣ ਜਾਂਦਾ ਹੈ।

ਹਕੁ ਹਲਾਲੁ ਬਖੋਰਹੁ ਖਾਣਾ॥ ਦਿਲ ਦਰੀਆਉ ਧੋਵਹੁ ਮੈਲਾਣਾ॥
ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ॥

ਸੱਚਾ ਸਾਧਕ ਹੱਕ-ਹਲਾਲ ਦੀ ਕਮਾਈ ਦਾ ਖਾਣਾ ਖਾਂਦਾ (ਬੁਖਰੋਹੁ ਖਾਣਾ) ਹੈ। ਉਹ ਖ਼ੁਲ੍ਹਦਿਲੀ, ਦਇਆ ਅਤੇ ਸਹਿਣਸ਼ੀਲਤਾ ਦੇ ਗੁਣਾਂ ਨਾਲ ਮਨ ਨੂੰ ਦੂਈ ਜਾਂ ਈਰਖਾ ਦੀ ਮਲੀਨਤਾ ਤੋਂ ਸਾਫ਼ ਕਰ ਲੈਂਦਾ ਹੈ। ਉਹ ਰੂਹਾਨੀ ਅਭਿਆਸ ਦੁਆਰਾ ਆਪਣੇ ਪੀਰ ਨੂੰ ਅੰਦਰ ਪਰਗਟ (ਪਛਾਣੈ) ਕਰ ਲੈਂਦਾ ਹੈ, ਜਿਸ ਨਾਲ ਉਹ ਨਾ ਸਿਰਫ਼ ਅਜ਼ਰਾਈਲ ਦੀ ਮਾਰ ਤੋਂ ਬਚ ਜਾਂਦਾ ਹੈ ਸਗੋਂ ਰੱਬ ਦੀ ਦਰਗਾਹ ਰੂਪੀ ਸੱਚੇ ਬਹਿਸ਼ਤ ਵਿਚ ਵੀ ਪਹੁੰਚ ਜਾਂਦਾ ਹੈ।

ਕਾਇਆ ਕਿਰਦਾਰ ਅਉਰਤ ਯਕੀਨਾ॥ ਰੰਗ ਤਮਾਸੇ ਮਾਣਿ ਹਕੀਨਾ॥
ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥

ਕੇਵਲ ਉਹ ਰੂਹ ਰੱਬ ਰੂਪੀ ਖ਼ਾਵੰਦ ਦੀ ਸੱਚੀ ਬੀਵੀ ਬਣ ਸਕਦੀ ਹੈ ਜਿਹੜੀ ਸਿਰਫ਼ ਉਸ ਇਕ ਦੇ ਭਰੋਸੇ (ਯਕੀਨਾ) ਵਿਚ ਪਰਪੱਕ ਰਹਿੰਦੀ ਹੈ ਅਤੇ ਉਸ ਇਕ ਤੋਂ ਬਿਨਾਂ ਕਿਸੇ ਦੂਜੇ ਦਾ ਖ਼ਿਆਲ ਵੀ ਮਨ ਵਿਚ ਨਹੀਂ ਆਉਣ ਦਿੰਦੀ। ਉਹ ਖ਼ੁਦਾ ਰੂਪੀ ਖ਼ਾਵੰਦ ਦੇ ਵਸਾਲ (ਹਕੀਨਾ) ਨੂੰ ਸੱਚੇ ਅਨੰਦ ਦਾ ਸਰੋਤ (ਰੰਗ ਤਮਾਸੇ) ਪਰਵਾਨ ਕਰਦੀ ਹੈ। ਜਿਹੜਾ ਸਾਧਕ ਇਸ ਤਰ੍ਹਾਂ ਦੇ ਸੱਚੇ ਪਿਆਰ ਦੁਆਰਾ ਮਨ ਨੂੰ ਦੂਈ ਦੇ ਮੋਹ ਦੀ ਮੈਲ਼ ਤੋਂ ਸਾਫ਼ (ਨਾਪਾਕ ਪਾਕੁ) ਕਰ ਕੇ, ਉਸ ਪ੍ਰੀਤਮ ਦੀ ਹਜ਼ੂਰੀ (ਹਦੂਰਿ) ਵਿਚ ਪਹੁੰਚ ਜਾਂਦਾ ਹੈ, ਉਹੀ ਸੱਚੇ ਅਰਥਾਂ ਵਿਚ ਹਦੀਸ* ਅਨੁਸਾਰ ਚੱਲ ਰਿਹਾ ਹੈ ਅਤੇ ਉਹੀ ਆਪਣੀ ਸੂਰਤ ਸਾਬਤ ਰੱਖਣ ਅਤੇ ਆਪਣੀ ਦਸਤਾਰ ਬਚਾਉਣ ਦੇ ਕਾਬਲ ਬਣਦਾ ਹੈ। ਆਪ ਦਾ ਭਾਵ ਹੈ ਕਿ ਉਪਰੋਕਤ ਕਿਸਮ ਦੀ ਰਹਿਣੀ ਧਾਰਨ ਵਾਲਾ ਸਾਧਕ ਹੀ ਸੁਖ-ਸ਼ਾਂਤੀ ਅਤੇ ਸੱਚੀ ਇੱਜ਼ਤ-ਆਬਰੂ ਨਾਲ ਰੱਬ ਦੀ ਦਰਗਾਹ ਵਿਚ ਦਾਖ਼ਲ ਹੋਣ ਦਾ ਹੱਕਦਾਰ ਬਣਦਾ ਹੈ।

ਮੁਸਲਮਾਣੁ ਮੋਮ ਦਿਲਿ ਹੋਵੈ॥ ਅੰਤਰ ਕੀ ਮਲੁ ਦਿਲ ਤੇ ਧੋਵੈ॥
ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ॥

ਸੱਚਾ ਮੋਮਨ ਜਾਂ ਮੁਸਲਮਾਨ ਉਹ ਹੈ ਜੋ ਰਹਿਮ-ਦਿਲ ਹੋਵੇ ਅਤੇ ਆਪਣੇ ਮਨ ਨੂੰ ਦੁਨੀਆ ਦੇ ਮੋਹ ਅਤੇ ਵਿਸ਼ੇ-ਵਿਕਾਰਾਂ ਦੀ ਮੈਲ਼ ਤੋਂ ਪੂਰੀ ਤਰ੍ਹਾਂ ਸਾਫ਼ ਕਰ ਦੇਵੇ।

---

* ਹਦੀਸ ਵਿਚ ਹਜ਼ਰਤ ਮੁਹੰਮਦ ਸਾਹਿਬ ਦੇ ਜੀਵਨ ਨਾਲ ਸੰਬੰਧਤ ਰਵਾਇਤਾਂ ਦਰਜ ਹਨ; ਇਸਲਾਮ ਵਿਚ ਇਸਦਾ ਬਹੁਤ ਉੱਚਾ ਦਰਜਾ ਹੈ।

ਉਹ ਦੁਨੀਆ ਦੇ ਮੋਹ ਤੋਂ ਇਸ ਤਰ੍ਹਾਂ ਅਣਭਿਟਿਆ (ਨਿਰਮਲ) ਰਹੇ ਜਿਸ ਤਰ੍ਹਾਂ ਰੇਸ਼ਮ (ਪਾਟੁ), ਫੁੱਲ (ਕੁਸਮ), ਘਿਉ ਅਤੇ ਮ੍ਰਿਗਛਾਲਾ (ਹਰਾ) ਕਦੇ ਭਿੱਟੇ ਨਹੀਂ ਜਾਂਦੇ।

ਜਾ ਕਉ ਮਿਹਰ ਮਿਹਰ ਮਿਹਰਵਾਨਾ॥ ਸੋਈ ਮਰਦੁ ਮਰਦੁ ਮਰਦਾਨਾ॥
ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ॥

ਅਸਲ ਸੂਰਬੀਰ ਜਾਂ ਜੋਧਾ (ਮਰਦੁ ਮਰਦਾਨਾ) ਉਹੀ ਹੈ ਜਿਹੜਾ ਉਸ ਕਰਤਾ ਦੀ ਦਇਆ-ਮਿਹਰ ਦੁਆਰਾ ਮਨ ਨੂੰ ਸੰਸਾਰ ਦੇ ਮੋਹ ਤੋਂ ਸਾਫ਼ ਰੱਖਦਾ ਹੈ। ਜਿਸ ਨੂੰ ਉਹ ਖ਼ੁਦਾਵੰਦ ਰੂਪੀ ਸ਼ਹਿਨਸ਼ਾਹ (ਨਰਾ) ਖ਼ੁਦ ਆਪਣੀ ਰਹਿਮਤ ਨਾਲ ਆਪਣਾ ਭਗਤ ਜਾਂ ਦਾਸ (ਬੰਦਾ) ਬਣਾ ਲੈਂਦਾ ਹੈ, ਉਹੀ ਸੱਚਾ ਪੀਰ (ਸੇਖੁ), ਦਰਵੇਸ਼ (ਮਸਾਇਕੁ) ਅਤੇ ਸੱਚਾ ਮੋਮਨ ਜਾਂ ਹਾਜੀ ਹੈ।

ਕੁਦਰਤਿ ਕਾਦਰ ਕਰਣ ਕਰੀਮਾ॥ ਸਿਫਤਿ ਮੁਹਬਤਿ ਅਥਾਹ ਰਹੀਮਾ॥
ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ॥

ਸੰਸਾਰ ਉਸ ਕਰਤਾਪੁਰਖ ਕਾਦਰ ਦੀ ਕੁਦਰਤ ਜਾਂ ਖੇਡ ਹੈ। ਉਹ ਕਰਤਾ, ਪਰਮ ਦਿਆਲੂ (ਕਰੀਮਾ) ਹੈ। ਉਹ ਪ੍ਰੇਮ-ਰੂਪ ਅਤੇ ਦਇਆ ਰੂਪ ਹੈ। ਉਹ ਖ਼ੁਦ ਵੀ ਸੱਚਾ (ਹਕੁ) ਹੈ, ਉਹਦੀ ਰਜ਼ਾ (ਹੁਕਮੁ) ਵੀ ਸੱਚੀ ਹੈ। ਉਸ ਸੱਚੇ ਖ਼ੁਦਾਵੰਦ ਨਾਲ ਜੁੜ (ਬੁਝਿ) ਕੇ ਹੀ ਜੀਵ ਮਨ-ਮਾਇਆ ਦੇ ਬੰਧਨ ਤੋੜ ਕੇ ਸੱਚੀ ਨਿਜਾਤ (ਖਲਾਸ ਤਰਾ) ਹਾਸਲ ਕਰ ਸਕਦਾ ਹੈ।

ਗੁਰੂ ਸਾਹਿਬ ਨੇ ਸੂਫ਼ੀ ਅਤੇ ਇਸਲਾਮੀ ਸ਼ਬਦਾਵਲੀ ਦੁਆਰਾ ਸੱਚੀ ਰੂਹਾਨੀਅਤ ਦੇ ਅਨੇਕ ਅੰਗਾਂ ਉੱਤੇ ਪ੍ਰਕਾਸ਼ ਪਾਇਆ ਹੈ। ਆਪ ਦੁਆਰਾ ਪ੍ਰਗਟ ਕੀਤੀ ਵਿਚਾਰਧਾਰਾ ਹੀ ਸੱਚੀ ਗੁਰਮਤਿ ਜਾਂ ਸੱਚਾ ਸੰਤਮਤ ਹੈ। ਇਹੋ ਸੱਚਾ ਸੂਫ਼ੀਮਤ ਹੈ ਅਤੇ ਇਹੋ ਸਭ ਧਰਮਾਂ ਦੀ ਤਹਿ ਵਿਚ ਕੰਮ ਕਰ ਰਹੀ ਸੱਚੀ ਰੂਹਾਨੀਅਤ ਦੀ ਰੂਹ ਹੈ। ਇਸ ਪ੍ਰਸੰਗ ਵਿਚ ਹਾਥਰਸ ਦੇ ਸੰਤ ਤੁਲਸੀ ਸਾਹਿਬ (1763-1843) ਦੀ ਹੇਠ ਲਿਖੀ ਗ਼ਜ਼ਲ ਵੇਖਦੇ ਹਾਂ:

ਦਿਲ ਕਾ ਹੁਜਰਾ ਸਾਫ਼ ਕਰ ਜਾਨਾ ਕੇ ਆਨੇ ਕੇ ਲੀਏ।
ਧਿਆਨ ਗ਼ੈਰੋਂ ਕਾ ਉਠਾ ਉਸ ਕੇ ਬਿਠਾਨੇ ਕੇ ਲੀਏ॥
ਚਸ਼ਮੇ ਦਿਲ ਸੇ ਦੇਖ ਯਹਾਂ ਜੋ ਜੋ ਤਮਾਸ਼ੇ ਹੋ ਰਹੇ।
ਦਿਲਸਤਾਂ ਕਿਆ ਕਿਆ ਹੈ ਤੇਰੇ ਦਿਲ ਸਤਾਨੇ ਕੇ ਲੀਏ॥
ਏਕ ਦਿਲ ਲਾਖੋਂ ਤਮੰਨਾ ਉਸ ਪੈ ਔਰ ਜ਼ਿਆਦਾ ਹਵਸ।
ਫਿਰ ਠਿਕਾਨਾ ਹੈ ਕਹਾਂ ਉਸ ਕੇ ਟਿਕਾਨੇ ਕੇ ਲੀਏ॥
ਨਕਲੀ ਮੰਦਿਰ ਮਸਜਿਦੋਂ ਮੇਂ ਜਾਏ ਸਦ ਅਫ਼ਸੋਸ ਹੈ।
ਕੁਦਰਤੀ ਮਸਜਿਦ ਕਾ ਸਾਕਿਨ ਦੁਖ ਉਠਾਨੇ ਕੇ ਲੀਏ॥

ਕੁਦਰਤੀ ਕਾਅਬੇ ਕੀ ਤੂੰ ਮਹਿਰਾਬ ਮੇਂ ਸੁਨ ਗ਼ੌਰ ਸੇ।
ਆ ਰਹੀ ਧੁਰ ਸੇ ਸਦਾ ਤੇਰੇ ਬੁਲਾਨੇ ਕੇ ਲੀਏ॥
ਕਿਉਂ ਭਟਕਤਾ ਫਿਰ ਰਹਾ ਤੂ ਐ ਤਲਾਸ਼ੇ ਯਾਰ ਮੇਂ।
ਰਾਸਤਾ ਸ਼ਾਹਰਗ ਮੇਂ ਹੈ ਦਿਲਬਰ ਪੈ ਜਾਨੇ ਕੇ ਲੀਏ॥
ਮੁਰਸ਼ਦੇ ਕਾਮਿਲ ਸੇ ਮਿਲ ਸਿਦਕ ਔਰ ਸਬੂਰੀ ਸੇ ਤਕੀ।
ਜੋ ਤੁਝੇ ਦੇਗਾ ਫ਼ਹਿਮ ਸ਼ਾਹਰਗ ਕੇ ਪਾਨੇ ਕੇ ਲੀਏ॥
ਗੋਸ਼ੇ ਬਾਤਿਨ ਹੋਂ ਕੁਸ਼ਾਦਾ ਜੋ ਕਰੇ ਕੁਛ ਦਿਨ ਅਮਲ।
ਲਾ-ਇਲਾਹ ਅੱਲਾ-ਹੂ-ਅਕਬਰ ਪੈ ਜਾਨੇ ਕੇ ਲੀਏ॥
ਯੇਹ ਸਦਾਅ ਤੁਲਸੀ ਕੀ ਹੈ ਆਮਿਲ ਅਮਲ ਕਰ ਧਿਆਨ ਦੇ।
ਕੁੰਨ ਕੁਰਾਂ ਮੇਂ ਹੈ ਲਿਖਾ ਅੱਲਾ-ਹੂ-ਅਕਬਰ ਕੇ ਲੀਏ॥[7]

ਉਪਰੋਕਤ ਗ਼ਜ਼ਲ ਇਕ ਮੁਸਲਮਾਨ ਜਗਿਆਸੂ ਸ਼ੇਖ ਤਕੀ ਨੂੰ ਸਮਝਾਉਂਦੇ ਹੋਏ ਕਹੀ ਗਈ ਹੈ। ਇਸ ਗ਼ਜ਼ਲ ਵਿਚ ਆਪ ਸ਼ੇਖ਼ ਤਕੀ ਨੂੰ ਪੂਰੇ ਰੂਹਾਨੀ ਸਿਧਾਂਤ ਦਾ ਸਾਰ ਬਹੁਤ ਸੁੰਦਰ ਢੰਗ ਨਾਲ ਸਮਝਾ ਰਹੇ ਹਨ:

ਦਿਲ ਕਾ ਹੁਜਰਾ ਸਾਫ਼ ਕਰ ਜਾਨਾ ਕੇ ਆਨੇ ਕੇ ਲੀਏ।
ਧਿਆਨ ਗ਼ੈਰੋਂ ਕਾ ਉਠਾ ਉਸ ਕੇ ਬਿਠਾਨੇ ਕੇ ਲੀਏ॥

ਆਪ ਕਹਿੰਦੇ ਹਨ ਕਿ ਐ ਤਕੀ, ਜੇ ਤੂੰ ਚਾਹੁੰਦਾ ਹੈਂ ਕਿ ਤੈਨੂੰ ਆਪਣੇ ਅੰਦਰ ਉਸ ਪਿਆਰੇ ਪ੍ਰੀਤਮ ਦਾ ਦੀਦਾਰ ਹੋਵੇ ਤਾਂ ਸਭ ਤੋਂ ਪਹਿਲੋਂ ਮਨ-ਰੂਪੀ ਮੰਦਰ ਨੂੰ ਸਾਫ਼ ਕਰ। ਇਸ ਸਮੇਂ ਤੇਰਾ ਮਨ ਝੂਠੀ ਦੁਨੀਆ ਦੇ ਝੂਠੇ ਸ਼ਕਲਾਂ-ਪਦਾਰਥਾਂ ਦੇ ਪਿਆਰ ਨਾਲ ਗੰਦਾ ਹੋ ਚੁਕਾ ਹੈ। ਤੂੰ ਮਨ ਨੂੰ ਇਸ ਗੰਦਗੀ ਤੋਂ ਸਾਫ਼ ਕਰ। ਆਪ ਇਕ ਖ਼ੁਦਾ ਤੋਂ ਬਿਨਾਂ ਦੂਜੀ ਹਰ ਚੀਜ਼ ਦੇ ਪਿਆਰ ਨੂੰ 'ਗ਼ੈਰਾਂ ਦੇ ਪਿਆਰ' ਦਾ ਨਾਂ ਦਿੰਦੇ ਹਨ। ਇਸਲਾਮ ਅਤੇ ਸੂਫ਼ੀਮਤ ਵਿਚ ਵੀ ਇਕ ਖ਼ੁਦਾ ਤੋਂ ਬਿਨਾਂ ਕਿਸੇ ਦੂਜੀ ਚੀਜ਼ ਨੂੰ ਪਿਆਰ ਕਰਨਾ ਕੁਫ਼ਰ ਜਾਂ ਅਧਰਮ ਮੰਨਿਆ ਗਿਆ ਹੈ।

ਚਸ਼ਮੇ ਦਿਲ ਸੇ ਦੇਖ ਯਹਾਂ ਜੋ ਜੋ ਤਮਾਸ਼ੇ ਹੋ ਰਹੇ।
ਦਿਲਸਤਾਂ ਕਿਆ ਕਿਆ ਹੈ ਤੇਰੇ ਦਿਲ ਸਤਾਨੇ ਕੇ ਲੀਏ॥

ਆਪ ਉਪਦੇਸ਼ ਦਿੰਦੇ ਹਨ ਕਿ ਮਨ ਦੀ ਅੱਖ (ਚਸ਼ਮੇ ਦਿਲ) ਨਾਲ ਦੇਖਣ ਦੀ ਕੋਸ਼ਿਸ਼ ਕਰੋ, ਇਸ ਦੁਨੀਆ ਵਿਚ ਤੁਹਾਨੂੰ ਜੋ ਵੀ ਚੀਜ਼ਾਂ ਨਜ਼ਰ ਆ ਰਹੀਆਂ ਹਨ, ਉਹ ਬਾਹਰੋਂ ਦੇਖਣ ਨੂੰ ਸੁਹਾਣੀਆਂ ਅਤੇ ਲੁਭਾਉਣੀਆਂ ਪ੍ਰਤੀਤ ਹੁੰਦੀਆਂ ਹਨ, ਪਰ ਅੰਤ ਵਿਚ ਤੁਹਾਡੇ ਲਈ ਸੁਖ ਦਾ ਨਹੀਂ, ਦੁੱਖ ਦਾ ਕਾਰਨ ਸਾਬਤ ਹੋਣਗੀਆਂ। ਬਾਬਾ ਫ਼ਰੀਦ ਨੇ ਵੀ ਸੰਸਾਰ ਦੇ ਪਦਾਰਥਾਂ ਨੂੰ ਖੰਡ ਵਿਚ ਗਲੇਫ ਕੇ ਰੱਖੀਆਂ ਗਈਆਂ ਜ਼ਹਿਰ ਦੀਆਂ ਡਲੀਆਂ ਕਿਹਾ ਹੈ। ਮਹਾਤਮਾ ਸਮਝਾਉਣਾ ਚਾਹੁੰਦੇ ਹਨ

ਕਿ ਸੰਸਾਰ ਦੀ ਬਾਹਰਲੀ ਚਮਕ-ਦਮਕ ਦੇ ਧੋਖੇ ਤੋਂ ਬਚਣਾ ਚਾਹੀਦਾ ਹੈ। ਇਸ ਸੰਸਾਰ ਅਤੇ ਇਸ ਦੇ ਸ਼ਕਲਾਂ-ਪਦਾਰਥਾਂ ਵਿੱਚੋਂ ਸੱਚਾ ਸੁਖ ਮਿਲ ਸਕਣਾ ਅਸੰਭਵ ਹੈ। ਸੱਚਾ ਸੁਖ ਸਿਰਫ਼ ਕੁੱਲ-ਮਾਲਕ ਦੇ ਪ੍ਰੇਮ ਅਤੇ ਵਿਸਾਲ ਵਿੱਚੋਂ ਹੀ ਮਿਲ ਸਕਦਾ ਹੈ।

ਏਕ ਦਿਲ ਲਾਖੋਂ ਤਮੰਨਾ ਉਸ ਪੈ ਔਰ ਜ਼ਿਆਦਾ ਹਵੱਸ।
ਫਿਰ ਠਿਕਾਨਾ ਹੈ ਕਹਾਂ ਉਸ ਕੇ ਟਿਕਾਨੇ ਕੇ ਲੀਏ॥

ਆਪ ਕਹਿੰਦੇ ਹਨ ਕਿ ਜਦ ਤਕ ਸਾਡਾ ਮਨ ਸੰਸਾਰ ਦੀਆਂ ਅਨੰਤ ਖ਼ਾਹਸ਼ਾਂ ਨਾਲ ਭਰਿਆ ਹੋਇਆ ਹੈ, ਇਹਦੇ ਅੰਦਰ ਖ਼ੁਦਾਵੰਦ ਕਰੀਮ ਦੇ ਬੈਠਣ ਲਈ ਕੋਈ ਥਾਂ ਨਹੀਂ ਹੈ। ਜਿਹੜਾ ਬਰਤਨ ਪਹਿਲੋਂ ਹੀ ਭਰਿਆ ਹੋਇਆ ਹੋਵੇ, ਉਸ ਵਿਚ ਕੋਈ ਚੀਜ਼ ਕਿਵੇਂ ਪਾਈ ਜਾ ਸਕਦੀ ਹੈ? ਜਿਸ ਕੁਰਸੀ ਉੱਤੇ ਕੋਈ ਪਹਿਲੋਂ ਹੀ ਬੈਠਾ ਹੋਵੇ, ਉਸ ਉੱਤੇ ਕੋਈ ਹੋਰ ਕਿਵੇਂ ਬੈਠ ਸਕਦਾ ਹੈ? ਇਸ ਲਈ ਆਪ ਖ਼ਬਰਦਾਰ ਕਰਦੇ ਹਨ ਕਿ ਜਦ ਤਕ ਮਨ, ਦੁਨੀਆ ਅਤੇ ਇਸ ਦੇ ਸ਼ਕਲਾਂ-ਪਦਾਰਥਾਂ ਦੇ ਪਿਆਰ ਨਾਲ ਭਰਿਆ ਹੋਇਆ ਹੈ, ਇਹਦੇ ਅੰਦਰ ਉਸ ਖ਼ੁਦਾਵੰਦ ਕਰੀਮ ਦਾ ਨੂਰ ਪਰਗਟ ਨਹੀਂ ਹੋ ਸਕਦਾ।

ਨਕਲੀ ਮੰਦਿਰ ਮਸਜਿਦੋਂ ਮੇਂ ਜਾਏ ਸਦ ਅਫ਼ਸੋਸ ਹੈ।
ਕੁਦਰਤੀ ਮਸਜਿਦ ਕਾ ਸਾਕਿਨ ਦੁਖ ਉਠਾਨੇ ਕੇ ਲੀਏ॥

ਆਪ ਇਨਸਾਨੀ ਸਰੀਰ ਨੂੰ ਕੁਦਰਤੀ ਮੰਦਰ ਜਾਂ ਮਸਜਿਦ ਅਤੇ ਬਾਹਰਲੇ ਮੰਦਰਾਂ, ਮਸਜਿਦਾਂ, ਗਿਰਜਿਆਂ ਆਦਿ ਨੂੰ ਨਕਲੀ ਮੰਦਰ, ਮਸਜਿਦ, ਗਿਰਜੇ ਆਦਿ ਕਹਿੰਦੇ ਹਨ। ਆਪ ਅਫ਼ਸੋਸ ਨਾਲ ਕਹਿੰਦੇ ਹਨ ਕਿ ਜਿਸ ਸਰੀਰ ਰੂਪੀ ਮਸਜਿਦ ਜਾਂ ਮੰਦਰ ਨੂੰ ਖ਼ੁਦਾ ਨੇ ਖ਼ੁਦ ਬਣਾਇਆ ਹੈ ਅਤੇ ਜਿਸ ਦੇ ਅੰਦਰ ਖ਼ੁਦਾ ਦਾ ਨਿਵਾਸ ਹੈ, ਅਸੀਂ ਖ਼ੁਦਾ ਨੂੰ ਉਸ ਕੁਦਰਤੀ ਮਸਜਿਦ ਜਾਂ ਮੰਦਰ ਵਿਚ ਢੂੰਡਣ ਦੀ ਥਾਂ, ਉਹਦੀ ਤਲਾਸ਼ ਵਿਚ ਬਾਹਰ ਭਟਕ ਰਹੇ ਹਾਂ। ਖ਼ੁਦਾ ਜਦ ਵੀ ਮਿਲਦਾ ਹੈ, ਸਰੀਰ ਰੂਪੀ ਮਸਜਿਦ ਦੇ ਅੰਦਰੋਂ ਮਿਲਦਾ ਹੈ। ਉਹ ਬਾਹਰੋਂ ਨਾ ਕਦੇ ਮਿਲਿਆ ਹੈ, ਨਾ ਹੀ ਮਿਲ ਸਕਦਾ ਹੈ। ਬਾਬਾ ਫ਼ਰੀਦ ਵੀ ਸਮਝਾ ਚੁੱਕੇ ਹਨ:

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥[6]

ਅੰਦਰ ਵੱਸ ਰਹੇ ਖ਼ੁਦਾ ਨੂੰ ਬਾਹਰ ਢੂੰਡਣ ਨਾਲ ਸਵਾਏ ਭਟਕਣਾ ਅਤੇ ਪਰੇਸ਼ਾਨੀ ਦੇ ਕੁਝ ਵੀ ਹੱਥ-ਪੱਲੇ ਨਹੀਂ ਪੈਂਦਾ।

ਕੁਦਰਤੀ ਕਾਅਬੇ ਕੀ ਤੂੰ ਮਹਿਰਾਬ ਮੇਂ ਸੁਨ ਗ਼ੌਰ ਸੇ।
ਆ ਰਹੀ ਧੁਰ ਸੇ ਸਦਾ ਤੇਰੇ ਬੁਲਾਨੇ ਕੇ ਲੀਏ॥

ਮੁਸਲਮਾਨ ਭਰਾ ਮੱਕੇ ਦੇ ਹੱਜ ਲਈ ਜਾਂਦੇ ਹਨ। ਓਥੇ ਕਾਅਬਾ ਹੈ, ਜਿਸਦੀ ਮਹਿਰਾਬ ਵਿਚ ਖੜ੍ਹੇ ਹੋ ਕੇ ਮੁੱਲਾਂ ਬਾਂਗ ਦਿੰਦਾ ਹੈ। ਤੁਲਸੀ ਸਾਹਿਬ ਉੱਪਰ ਸਰੀਰ ਨੂੰ ਕੁਦਰਤੀ ਮਸਜਿਦ ਕਹਿ ਆਏ ਹਨ। ਏਥੇ ਸਰੀਰ ਨੂੰ ਕੁਦਰਤੀ ਕਾਅਬਾ ਕਹਿ ਰਹੇ ਹਨ। ਆਪ ਇਸ਼ਾਰਾ ਕਰਦੇ ਹਨ ਕਿ ਸਰੀਰ ਦਾ ਅੱਖਾਂ ਤੋਂ ਉੱਪਰਲਾ ਹਿੱਸਾ ਉਹ ਮਹਿਰਾਬ ਹੈ ਜਿਸਦੇ ਅੰਦਰ ਖ਼ੁਦਾ ਦੀ ਦਰਗਾਹ ਤੋਂ ਰੂਹ ਨੂੰ ਬੁਲਾਉਣ ਲਈ ਨਾਮ ਜਾਂ ਸ਼ਬਦ ਰੂਪੀ ਸੱਚੀ ਬਾਂਗ ਆ ਰਹੀ ਹੈ, ਜਿਸ ਨੂੰ ਸੂਫ਼ੀ ਫ਼ਕੀਰ ਬਾਂਗੇ-ਇਲਾਹੀ, ਨਿਦਾਏ-ਸੁਲਤਾਨੀ, ਆਵਾਜ਼ੇ-ਮੁਸਤਕੀਮ, ਸਦਾਏ-ਸਰਮਦੀ, ਸੌਤੇ-ਸਰਮਦੀ, ਨ਼ਗਮਾ-ਏ-ਇਲਾਹੀ ਆਦਿ ਅਨੇਕ ਨਾਵਾਂ ਨਾਲ ਪੁਕਾਰਦੇ ਹਨ। ਆਪ ਇਸ਼ਾਰਾ ਕਰਦੇ ਹਨ ਕਿ ਜੇ ਤੁਸੀਂ ਖ਼ੁਦਾ ਦੀ ਹਜ਼ੂਰੀ ਦਾ ਸੱਚਾ ਹੱਜ ਗੁਜ਼ਾਰਨਾ ਚਾਹੁੰਦੇ ਹੋ ਤਾਂ ਸਰੀਰ ਰੂਪੀ ਸੱਚੇ ਕਾਅਬੇ ਵਿੱਚੋਂ ਇਸ 'ਬਾਂਗੇ-ਇਲਾਹੀ' ਨੂੰ ਸੁਣੋ।

ਸੰਤ-ਮਹਾਤਮਾਂ ਸਮਝਾਉਂਦੇ ਹਨ ਕਿ ਜਦ ਰੂਹ ਨੂੰ ਅੱਖਾਂ ਦੇ ਪਿੱਛੇ ਅਤੇ ਵਿਚਕਾਰ ਇਕਾਗਰ ਅਤੇ ਥਿਰ ਕਰਦੇ ਹਾਂ ਤਾਂ ਮੁਕੰਮਲ ਯਕਸੂਈ (ਪੂਰਨ ਇਕਾਗਰਤਾ) ਦੀ ਹਾਲਤ ਵਿਚ ਰੂਹ ਨੂੰ ਮੁਕਾਮੇ-ਹੱਕ (ਸੱਚਖੰਡ) ਤੋਂ ਆ ਰਹੀ ਖ਼ੁਦਾ ਦੇ ਸੱਚੇ ਕਲਮੇ ਜਾਂ ਕਲਾਮ ਦੀ ਆਵਾਜ਼ ਸੁਣਾਈ ਦਿੰਦੀ ਹੈ। ਇਹ ਆਵਾਜ਼ ਰੂਹ ਨੂੰ ਮੁਕਾਮੇ-ਹੱਕ ਵਿਚ ਵਾਪਸ ਪਹੁੰਚਣ ਦਾ ਖ਼ੁਦਾ ਵੱਲੋਂ ਆ ਰਿਹਾ ਬੁਲਾਵਾ ਹੈ। ਆਤਮਾ ਇਸ ਆਵਾਜ਼ ਨੂੰ ਫੜ ਕੇ ਸਹਿਜੇ ਹੀ ਮੁਕਾਮੇ-ਹੱਕ ਜਾਂ ਨਿਜ-ਘਰ ਵਾਪਸ ਪਹੁੰਚ ਸਕਦੀ ਹੈ। ਗੁਰੂ ਨਾਨਕ ਸਾਹਿਬ ਦੀ ਜਨਮ ਸਾਖੀ ਵਿਚ ਆਉਂਦਾ ਹੈ ਕਿ ਗੁਰੂ ਸਾਹਿਬ ਦੀ ਮੱਕੇ ਦੀ ਯਾਤਰਾ ਦੇ ਸਮੇਂ ਕਾਜ਼ੀ ਰੁਕਨਦੀਨ ਨੇ ਆਪ ਤੋਂ ਖ਼ੁਦਾ ਦੇ ਵਸਾਲ ਦੇ ਸਾਧਨ ਬਾਰੇ ਪੁੱਛਿਆ ਤਾਂ ਆਪ ਨੇ ਜਵਾਬ ਦਿੱਤਾ:

ਊਪਰ ਖਾਸੈ ਮਹਿਲ ਪਰ ਦੇਵੇ ਬਾਂਗ ਖ਼ੁਦਾਇ।
ਸੁਤੇ ਬਾਂਗ ਨ ਸੁਣ ਸਕਣ ਰਹਿਆ ਖ਼ੁਦਾਇ ਜਗਾਇ।
ਸੁਤੀ ਪਈ ਨਿਭਾਗ ਬਸ ਸੁਣੇ ਨ ਬਾਂਗਾਂ ਕੋਇ।
ਜੋ ਜਾਗੇ ਸੋਈ ਸੁਣੇ ਸਾਈਂ ਸੰਦੀ ਸੋਇ।[੧]

ਆਪ ਇਸ਼ਾਰਾ ਕਰਦੇ ਹਨ ਕਿ ਸਰੀਰ ਰੂਪੀ ਮਹਿਲ ਦੇ ਅੱਖਾਂ ਤੋਂ ਉੱਪਰਲੇ ਭਾਗ ਵਿਚ ਖ਼ੁਦਾ ਦੀ ਦਰਗਾਹ ਤੋਂ ਪਲ-ਪਲ, ਛਿਣ-ਛਿਣ ਖ਼ੁਦਾ ਦੇ ਕਲਮੇਂ, ਕਲਾਮ, ਸ਼ਬਦ ਜਾਂ ਨਾਮ ਦੀ ਅਵਾਜ਼ ਆ ਰਹੀ ਹੈ। ਜਿਨ੍ਹਾਂ ਬਦਕਿਸਮਤ ਲੋਕਾਂ ਦਾ ਧਿਆਨ ਸਰੀਰ ਦੇ ਨੌਂ ਦਵਾਰਿਆਂ ਰਾਹੀਂ ਸੰਸਾਰ ਵਿਚ ਫੈਲਿਆ ਹੋਇਆ ਹੈ, ਉਨ੍ਹਾਂ ਨੂੰ ਉਹ ਬਾਂਗ ਸੁਣਾਈ ਨਹੀਂ ਦਿੰਦੀ। ਜੋ ਖ਼ੁਸ਼ਕਿਸਮਤ ਲੋਕ ਆਪਣਾ ਧਿਆਨ ਸਰੀਰ ਦੇ ਅੱਖਾਂ ਤੋਂ ਹੇਠਲੇ ਭਾਗ ਤੋਂ ਸਮੇਟ ਕੇ ਰੂਹ ਨੂੰ ਅੱਖਾਂ ਦੇ ਪਿੱਛੇ ਅਤੇ ਵਿਚਕਾਰ

ਇਕਾਗਰ ਅਤੇ ਥਿਰ ਕਰ ਲੈਂਦੇ ਹਨ, ਉਹ ਓਥੇ ਹੋ ਰਹੀ ਬਾਂਗੇ-ਇਲਾਹੀ ਨੂੰ ਫੜ ਕੇ ਸਹਿਜੇ ਹੀ ਮੁਕਾਮੇ-ਹੱਕ ਜਾਂ ਨਿਜ-ਘਰ ਵਾਪਸ ਪਹੁੰਚ ਕੇ ਖ਼ੁਦਾਵੰਦ ਕਰੀਮ ਨਾਲ ਵਸਾਲ ਕਰ ਲੈਂਦੇ ਹਨ।

ਕਿਉਂ ਭਟਕਤਾ ਫਿਰ ਰਹਾ ਤੂ ਐ ਤਲਾਸ਼ੇ ਯਾਰ ਮੇਂ।
ਰਾਸਤਾ ਸ਼ਾਹਰਗ ਮੇਂ ਹੈ ਦਿਲਬਰ ਪੈ ਜਾਨੇ ਕੇ ਲੀਏ॥

ਆਪ ਸਮਝਾ ਰਹੇ ਹਨ ਕਿ ਸੰਸਾਰ ਅਤੇ ਸਰੀਰ ਦੇ ਅੱਖਾਂ ਤੋਂ ਹੇਠਲੇ ਭਾਗ ਵਿੱਚੋਂ ਪਰਮਾਤਮਾ ਦੀ ਖੋਜ ਕਰਨਾ ਫ਼ਜ਼ੂਲ ਹੈ। ਖ਼ੁਦਾ ਦੀ ਦਰਗਾਹ ਨੂੰ ਰਸਤਾ ਸ਼ਾਹਰਗ ਵਿੱਚੋਂ ਜਾਂਦਾ ਹੈ। ਸ਼ਾਹਰਗ ਗਲੇ ਦੀ ਘੰਡੀ ਨਹੀਂ ਹੈ। ਇਹ ਸੂਖਮ ਨਾੜੀ ਹੈ ਜਿਸ ਨੂੰ ਪੀਰਾਂ-ਫ਼ਕੀਰਾਂ ਨੇ ਸ਼ਾਹਰਗ, ਸੁਸ਼ਮਨਾ, ਸੁਖਮਨਾ ਆਦਿ ਕਿਹਾ ਹੈ। ਕੁਰਾਨ ਸ਼ਰੀਫ਼ ਵਿਚ ਆਉਂਦਾ ਹੈ, 'ਨਹਨੂ ਅਕਰਬੁ ਅਲੈਹੀ ਮਿਨ ਹਬਲਲ ਵਰੀਦ'[10] ਭਾਵ ਇਹ ਕਿ ਸ਼ਾਹਰਗ ਤੋਂ ਖ਼ੁਦਾ ਨਜ਼ਦੀਕ ਹੈ। ਸੰਤ ਬੇਣੀ ਜੀ ਕਹਿੰਦੇ ਹਨ:

ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥
ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥
ਸੰਤਹੁ ਤਹਾ ਨਿਰੰਜਨ ਰਾਮੁ ਹੈ॥[11]

ਆਪ ਫ਼ਰਮਾਉਂਦੇ ਹਨ ਕਿ ਜਿਸ ਥਾਂ ਖੱਬੇ ਪਾਸੇ ਦੀ ਸੂਖਮ ਨਾੜੀ ਇੜਾ, ਸੱਜੇ ਪਾਸੇ ਦੀ ਸੂਖਮ ਨਾੜੀ ਪਿੰਗਲਾ ਅਤੇ ਵਿਚਕਾਰਲੀ ਸੂਖਮ ਨਾੜੀ ਸੁਖਮਨਾ ਦਾ ਮਿਲਾਪ ਹੁੰਦਾ ਹੈ, ਓਥੇ ਨਾਮ ਦੇ ਅੰਮ੍ਰਿਤ ਦਾ ਸਰੋਵਰ ਹੈ ਜਿਸ ਨੂੰ ਪੀਰਾਂ-ਫ਼ਕੀਰਾਂ ਨੇ ਸੰਗਮ, ਪਰਾਗ, ਤ੍ਰਿਬੇਣੀ, ਅੰਮ੍ਰਿਤਸਰ, ਹੌਜ਼ੇ-ਕੌਸਰ ਆਦਿ ਕਿਹਾ ਹੈ। ਅੰਮ੍ਰਿਤ ਦੇ ਉਸ ਸਰੋਵਰ ਵਿਚ ਇਸ਼ਨਾਨ ਦੁਆਰਾ ਮਨ ਉੱਤੇ ਚੜ੍ਹੀਆਂ ਕਰਮਾਂ ਅਤੇ ਸੰਸਕਾਰਾਂ ਦੀਆਂ ਮੈਲਾਂ ਦੂਰ ਹੋ ਜਾਂਦੀਆਂ ਹਨ ਅਤੇ ਆਤਮਾ ਨੂੰ ਉਸ ਕੁੱਲ-ਮਾਲਕ ਦੇ ਦਰਸ਼ਨ ਹੋ ਜਾਂਦੇ ਹਨ।

ਮੁਰਸ਼ਦੇ ਕਾਮਿਲ ਸੇ ਮਿਲ ਸਿਦਕ ਔਰ ਸਬੂਰੀ ਸੇ ਤਕੀ।
ਜੋ ਤੁਝੇ ਦੇਗਾ ਫ਼ਹਿਮ ਸ਼ਾਹਰਗ ਕੇ ਪਾਨੇ ਕੇ ਲੀਏ॥

ਆਪ ਸਮਝਾ ਰਹੇ ਹਨ ਕਿ ਧਿਆਨ ਨੂੰ ਅੰਦਰ ਅੱਖਾਂ ਦੇ ਪਿੱਛੇ ਇਕਾਗਰ ਅਤੇ ਥਿਰ ਕਰ ਕੇ ਸ਼ਾਹਰਗ ਰੂਪੀ ਅੰਦਰਲੇ ਮਾਰਗ ਉੱਤੇ ਚੱਲਣ ਦੀ ਜੁਗਤੀ ਕਾਮਲ ਮੁਰਸ਼ਦ ਤੋਂ ਪ੍ਰਾਪਤ ਹੁੰਦੀ ਹੈ। ਕਾਮਲ ਮੁਰਸ਼ਦ ਮੁਰੀਦ ਦੀ ਰੂਹ ਨੂੰ ਅੰਦਰ ਕਲਮੇ, ਸ਼ਬਦ ਜਾਂ ਨਾਮ ਨਾਲ ਜੋੜਦਾ ਹੈ ਅਤੇ ਕਲਮਾ, ਸ਼ਬਦ ਜਾਂ ਨਾਮ ਰੂਹ ਨੂੰ ਖ਼ੁਦਾ ਨਾਲ ਮਿਲਾ ਦਿੰਦਾ ਹੈ। ਕਾਮਲ ਮੁਰਸ਼ਦ ਖ਼ੁਦ ਕਲਮੇ, ਸ਼ਬਦ ਜਾਂ ਨਾਮ ਦੇ ਅਭਿਆਸ ਦੁਆਰਾ ਆਪਣੀ ਰੂਹ ਨੂੰ ਖ਼ੁਦਾ ਵਿਚ ਜਜ਼ਬ ਕਰ ਚੁੱਕਾ ਹੁੰਦਾ ਹੈ ਅਤੇ ਉਹ ਮੁਰੀਦ

ਜਾਂ ਸ਼ਿਸ਼ ਨੂੰ ਵੀ ਰੂਹ ਕਲਮੇ, ਸ਼ਬਦ ਜਾਂ ਨਾਮ ਨਾਲ ਜੋੜ ਕੇ ਮੁਕਾਮੇ-ਹੱਕ ਪਹੁੰਚਣ ਦੀ ਜੁਗਤੀ ਸਿਖਾਉਂਦਾ ਹੈ। ਜਦ ਮੁਰੀਦ ਪ੍ਰੇਮ-ਭਰੋਸੇ ਨਾਲ ਮੁਰਸ਼ਦ ਦੇ ਸਮਝਾਏ ਰੂਹਾਨੀ ਅਭਿਆਸ ਦੀ ਕਮਾਈ ਕਰਦਾ ਹੈ ਤਾਂ ਉਹਦੀ ਰੂਹ ਵੀ ਸ਼ਬਦ ਜਾਂ ਨਾਮ ਨੂੰ ਫੜ ਕੇ ਕੁੱਲ-ਮਾਲਕ ਦੀ ਦਰਗਾਹ ਵਿਚ ਪਹੁੰਚ ਜਾਂਦੀ ਹੈ।

ਗੋਸ਼ੇ ਬਾਤਿਨ ਹੋ ਕੁਸ਼ਾਦਾ ਜੋ ਕਰੇ ਕੁਛ ਦਿਨ ਅਮਲ।
ਲਾ-ਇਲਾਹ ਅੱਲਾ-ਹੂ-ਅਕਬਰ ਪੈ ਜਾਨੇ ਕੇ ਲੀਏ॥

ਆਪ ਸਮਝਾਉਂਦੇ ਹਨ ਕਿ ਐ ਤਕੀ, ਜੇ ਤੂੰ ਕਾਮਲ-ਮੁਰਸ਼ਦ ਦੀ ਸਮਝਾਈ ਜੁਗਤੀ ਅਨੁਸਾਰ ਰੂਹ ਨੂੰ ਅੱਖਾਂ ਦੇ ਪਿੱਛੇ ਅਤੇ ਵਿਚਕਾਰ ਇਕਾਗਰ ਅਤੇ ਥਿਰ ਕਰ ਲਵੇਂਗਾ ਤਾਂ ਤੇਰੇ ਅੰਦਰਲੇ ਕੰਨ (ਗੋਸ਼ੇ ਬਾਤਨ) ਖੁਲ੍ਹ ਜਾਣਗੇ ਅਤੇ ਤੈਨੂੰ ਖ਼ੁਦਾ ਦੀ ਦਰਗਾਹ ਤੋਂ ਆ ਰਹੀ ਕਲਮੇ, ਸ਼ਬਦ ਜਾਂ ਨਾਮ ਦੀ ਧੁਨੀ ਸੁਣਾਈ ਦੇਣ ਲੱਗ ਪਵੇਗੀ। ਉਸ ਧੁਨੀ ਨੂੰ ਫੜ ਕੇ ਤੇਰੀ ਰੂਹ ਉਸ ਵੱਡੇ ਤੋਂ ਵੱਡੇ ਅਤੇ ਉੱਚੇ ਤੋਂ ਉੱਚੇ ਖ਼ੁਦਾ (ਅੱਲਾ-ਹੂ-ਅਕਬਰ) ਦੀ ਦਰਗਾਹ ਵਿਚ ਪਹੁੰਚ ਜਾਵੇਗੀ। ਸੰਤਾਂ ਨੇ ਆਤਮਾ ਦੀ ਸੁਣਨ ਦੀ ਸ਼ਕਤੀ ਨੂੰ 'ਸੁਰਤ' ਅਤੇ ਦੇਖਣ ਦੀ ਸ਼ਕਤੀ ਨੂੰ 'ਨਿਰਤ' ਕਿਹਾ ਹੈ। ਮਹਾਤਮਾਂ ਅੰਦਰਲੇ ਕੰਨਾਂ ਦੁਆਰਾ ਸ਼ਬਦ ਦੀ ਧੁਨੀ ਨੂੰ ਫੜਨ ਅਤੇ ਅੰਦਰਲੀ ਅੱਖ ਦੁਆਰਾ ਸ਼ਬਦ ਦੇ ਪ੍ਰਕਾਸ਼ ਨੂੰ ਦੇਖਣ ਦਾ ਉਪਦੇਸ਼ ਦਿੰਦੇ ਹਨ। ਸੂਫ਼ੀ ਦਰਵੇਸ਼ਾਂ ਨੇ ਅੰਦਰਲੀ ਅੱਖ ਨੂੰ ਚਸ਼ਮੇ-ਬਾਤਨ, ਦੀਦਾ-ਏ-ਦਿਲ (ਮਨ ਦੀ ਅੱਖ), ਗ਼ੈਬੀ-ਅੱਖ ਆਦਿ ਕਿਹਾ ਹੈ। ਭਾਰਤੀ ਸੰਤਾਂ-ਮਹਾਤਮਾਂ ਨੇ ਇਸ ਨੂੰ ਸ਼ਿਵ-ਨੇਤਰ, ਅੰਦਰਲੀ-ਅੱਖ, ਦਿੱਬ-ਚਕਸ਼ੂ, ਦਿੱਬ-ਦ੍ਰਿਸ਼ਟੀ ਆਦਿ ਕਿਹਾ ਹੈ। ਤੁਲਸੀ ਸਾਹਿਬ ਸਮਝਾਉਣਾ ਚਾਹੁੰਦੇ ਹਨ ਕਿ ਮੁਕੰਮਲ ਯਕਸੂਈ (ਪੂਰਨ ਇਕਾਗਰਤਾ) ਦੀ ਹਾਲਤ ਵਿਚ ਰੂਹ ਨੂੰ ਅੰਦਰ ਖ਼ੁਦਾ ਦੀ ਦਰਗਾਹ ਤੋਂ ਆ ਰਿਹਾ ਨੂਰ ਦਿਖਾਈ ਦੇਣ ਲੱਗ ਪੈਂਦਾ ਹੈ ਅਤੇ ਉਹਦੀ ਦਰਗਾਹ ਤੋਂ ਆ ਰਹੀ ਧੁਨੀ ਸੁਣਾਈ ਦੇਣ ਲੱਗ ਪੈਂਦੀ ਹੈ। ਸ਼ਬਦ ਦੀ ਧੁਨੀ ਦੁਆਰਾ ਆਤਮਾ ਅੰਦਰਲੇ ਮੰਡਲਾਂ ਦਾ ਰੁਖ਼ ਕਾਇਮ ਕਰ ਲੈਂਦੀ ਹੈ ਅਤੇ ਸ਼ਬਦ ਦੇ ਪ੍ਰਕਾਸ਼ ਨੂੰ ਦੇਖਦੀ ਹੋਈ ਅੰਦਰਲਾ ਸਫ਼ਰ ਤੈ ਕਰ ਕੇ ਕੁੱਲ-ਮਾਲਕ ਦੀ ਦਰਗਾਹ ਵਿਚ ਪਹੁੰਚ ਜਾਂਦੀ ਹੈ।

ਯੇਹ ਸਦਾਅ ਤੁਲਸੀ ਕੀ ਹੈ ਆਮਿਲ ਅਮਲ ਕਰ ਧਿਆਨ ਦੇ।
ਕੁੰਨ ਕੁਰਾਂ ਮੇਂ ਹੈ ਲਿਖਾ ਅੱਲਾ-ਹੂ-ਅਕਬਰ ਕੇ ਲੀਏ॥

ਤੁਲਸੀ ਸਾਹਿਬ ਸਮਝਾਉਂਦੇ ਹਨ ਕਿ ਐ ਤਕੀ, ਮੈਂ ਤੈਨੂੰ ਸੰਤਾਂ ਦੀ ਤਾਲੀਮ ਦਾ ਸਾਰ ਸਮਝਾ ਦਿੱਤਾ ਹੈ। ਹੁਣ ਤੂੰ ਧਿਆਨ-ਪੂਰਵਕ ਮੁਰਸ਼ਦ ਦੀ ਸਮਝਾਈ ਹੋਈ ਜੁਗਤੀ ਅਨੁਸਾਰ ਅਭਿਆਸ ਕਰ। ਇਸ ਅਭਿਆਸ ਵਿਚ ਕਾਮਯਾਬੀ ਨਾਲ ਤੇਰਾ

ਅੱਲਾ-ਤਾਅਲਾ ਨਾਲ ਵੀ ਮਿਲਾਪ ਹੋ ਜਾਵੇਗਾ ਅਤੇ ਤੈਨੂੰ ਕੁਰਾਨ ਸ਼ਰੀਫ਼ ਵਿਚ ਦਰਜ ਕੁੰਨ-ਫ਼ਯਕੂਨ[12] ਦਾ ਭੇਦ ਵੀ ਮਾਲੂਮ ਹੋ ਜਾਵੇਗਾ। ਕੁੰਨ ਫ਼ਯਕੂਨ ਦਾ ਅਰਥ ਹੈ ਕਿ ਖ਼ੁਦਾ ਨੇ ਹੁਕਮ ਦਿੱਤਾ 'ਹੋ ਜਾ' (ਕੁਨ) ਅਤੇ ਰਚਨਾ 'ਹੋ ਗਈ' (ਫ਼ਯੁਕੂਨ)। ਤੁਲਸੀ ਸਾਹਿਬ ਸਮਝਾ ਰਹੇ ਹਨ ਕਿ ਕੁੰਨ ਅਸਲ ਵਿਚ ਖ਼ੁਦਾ ਦੇ ਕਲਮੇ, ਕਲਾਮ, ਸ਼ਬਦ ਜਾਂ ਨਾਮ ਦਾ ਸੂਚਕ ਹੈ ਅਤੇ ਖ਼ੁਦਾ ਦਾ ਕਲਮਾ, ਕਲਾਮ, ਸ਼ਬਦ ਜਾਂ ਨਾਮ, ਖ਼ੁਦਾ ਦਾ ਰੂਪ ਹੈ। ਇਸ ਲਈ ਰੂਹ ਦਾ ਕੁੰਨ, ਕਲਮੇ, ਕਲਾਮ, ਸ਼ਬਦ ਜਾਂ ਨਾਮ ਵਿਚ ਅਭੇਦ ਹੋਣਾ ਹੀ ਅੱਲਾ-ਹੂ-ਅਕਬਰ ਵਿਚ ਅਭੇਦ ਹੋ ਜਾਣਾ ਹੈ। ਤੁਲਸੀ ਸਾਹਿਬ ਦਾ ਭਾਵ ਹੈ ਕਿ ਕੁਰਾਨ ਸ਼ਰੀਫ਼ ਵਿਚ ਬਿਆਨ ਕੀਤਾ ਗਿਆ, ਸੂਫ਼ੀ ਪੀਰਾਂ-ਫ਼ਕੀਰਾਂ ਅਤੇ ਦੂਸਰੇ ਸੰਤਾਂ-ਮਹਾਤਮਾਵਾਂ ਦੁਆਰਾ ਸਮਝਾਇਆ ਗਿਆ ਰੂਹਾਨੀ ਸਿੱਧਾਂਤ ਇੱਕੋ ਹੈ। ਪੀਰਾਂ-ਫ਼ਕੀਰਾਂ ਦਾ ਸੱਚ ਦਾ ਵਰਣਨ ਵੱਖ-ਵੱਖ ਹੈ, ਪਰ ਉਨ੍ਹਾਂ ਦੁਆਰਾ ਬਿਆਨ ਕੀਤਾ ਗਿਆ ਸੱਚ ਇਕ ਹੈ। ਤੁਲਸੀ ਸਾਹਿਬ ਇਕ ਹੋਰ ਗ਼ਜ਼ਲ ਵਿਚ ਸ਼ੇਖ਼ ਤਕੀ ਨੂੰ ਉਪਦੇਸ਼ ਦਿੰਦੇ ਹਨ:

ਸੁਨ ਐ ਤਕੀ ਨ ਜਾਈਓ ਜ਼ਿਨਹਾਰ ਦੇਖਨਾ।
ਅਪਨੇ ਮੇਂ ਆਪ ਜਲਵਾਏ ਦਿਲਦਾਰ ਦੇਖਨਾ॥
ਪੁਤਲੀ ਮੇਂ ਤਿਲ ਹੈ ਤਿਲ ਮੇਂ ਭਰਾ ਰਾਜ਼ ਕੁਲ ਕਾ ਕੁਲ।
ਇਸ ਪਰਦਾ-ਏ-ਸਿਆਹ ਕੇ ਜ਼ਰਾ ਪਾਰ ਦੇਖਨਾ॥
ਚੌਦਹ ਤਬਕ ਕਾ ਹਾਲ ਅੱਯਾਂ ਹੋ ਤੁਝੇ ਜ਼ਰੂਰ।
ਗ਼ਾਫ਼ਿਲ ਨ ਹੋ ਖ਼ਿਆਲ ਸੇ ਹੁਸ਼ਿਆਰ ਦੇਖਨਾ॥[13]

ਆਪ ਕਹਿੰਦੇ ਹਨ: ਐ ਤਕੀ, ਤੂੰ ਬਾਹਰ ਭਟਕਣ ਦੀ ਥਾਂ ਆਪਣੇ ਅੰਦਰ ਉਸ ਮਹਿਬੂਬੇ-ਹਕੀਕੀ ਦੀ ਤਲਾਸ਼ ਕਰ। ਤੂੰ ਚੰਗੀ ਤਰ੍ਹਾਂ ਸਮਝ ਲੈ ਕਿ ਅੰਦਰ ਬੈਠੇ ਪ੍ਰੀਤਮ ਨਾਲ ਮਿਲਾਪ ਲਈ ਧਿਆਨ ਨੂੰ ਅੱਖਾਂ ਦੇ ਪਿੱਛੇ ਅਤੇ ਵਿਚਕਾਰ ਇਕਾਗਰ ਅਤੇ ਥਿਰ ਕਰਨਾ ਜ਼ਰੂਰੀ ਹੈ। ਦੋ ਅੱਖਾਂ ਦੇ ਦੋ ਤਿਲਾਂ ਦੇ ਪਿੱਛੇ ਇਕ ਕਾਲਾ ਨੁਕਤਾ (ਪਰਦਾ-ਏ-ਸਿਆਹ) ਹੈ। ਸਾਰਾ ਰੂਹਾਨੀ ਭੇਦ ਇਸ ਨੁਕਤੇ ਵਿਚ ਛੁਪਿਆ ਹੋਇਆ ਹੈ। ਜਦ ਤੂੰ ਉਸ ਨੁਕਤੇ ਨੂੰ ਪਾਰ ਕਰ ਕੇ ਸ਼ਾਹਰਗ ਵਿਚ ਪਹੁੰਚ ਜਾਵੇਂਗਾ ਤਾਂ ਤੈਨੂੰ ਮੁਕਾਮੇ-ਹੱਕ (ਲਾ-ਮਕਾਂ) ਤੋਂ ਆ ਰਹੀ ਕਲਮੇ ਜਾਂ ਸ਼ਬਦ ਦੀ ਆਵਾਜ਼ ਸੁਣਾਈ ਦੇਣ ਲੱਗ ਪਵੇਗੀ। ਜਦ ਤੂੰ ਉਸ ਆਵਾਜ਼ ਨੂੰ ਫੜ ਕੇ ਉੱਪਰ ਚੜ੍ਹੇਂਗਾ ਤਾਂ ਚੌਦਾਂ ਰੂਹਾਨੀ ਮੰਡਲ ਕਿਤਾਬ ਵਾਂਗ ਤੇਰੇ ਸਾਹਮਣੇ ਖੁਲ੍ਹ ਜਾਣਗੇ ਅਤੇ ਤੂੰ ਆਖ਼ਰੀ ਮੁਕਾਮ ਉੱਤੇ ਪਹੁੰਚ ਕੇ ਅੱਲਾ-ਤਾਅਲਾ ਵਿਚ ਸਮਾ ਜਾਵੇਂਗਾ।

ਉੱਪਰ ਤੁਲਸੀ ਸਾਹਿਬ ਨੇ ਰੂਹਾਨੀ ਸਫ਼ਰ ਵਿਚ ਆਉਣ ਵਾਲੇ ਅਨੇਕ ਮੰਡਲਾਂ ਵੱਲ ਇਸ਼ਾਰਾ ਕੀਤਾ ਹੈ। ਆਗਰੇ ਦੇ ਸੰਤ ਸੁਆਮੀ ਸ਼ਿਵ ਦਿਆਲ ਸਿੰਘ ਜੀ,

ਜਿਨ੍ਹਾਂ ਨੂੰ ਤੁਲਸੀ ਸਾਹਿਬ ਤੋਂ ਹੀ ਰੂਹਾਨੀ ਪ੍ਰਕਾਸ਼ ਮਿਲਿਆ ਸੀ, ਉਨ੍ਹਾਂ ਰੂਹਾਨੀ ਮੰਡਲਾਂ ਵੱਲ ਇਸ਼ਾਰਾ ਕਰਦੇ ਹੋਏ ਕਹਿੰਦੇ ਹਨ:

ਲਾ ਮੁਕਾਮ ਪਾਇਆ ਲਾਹੂਤ। ਛੋੜਾ ਨਾਸੂਤ ਮਲਕੂਤ ਜਬਰੂਤ ॥
ਹਾਹੂਤ ਕਾ ਜਾਇ ਖੋਲ੍ਹਾ ਦੁਆਰਾ। ਹੂਤਲਹੂਤ ਔਰ ਹੂਤ ਸਮ੍ਹਾਰਾ ॥*
ਹੂਤ ਮੁਕਾਮ ਫ਼ਕੀਰ ਅਖ਼ੀਰੀ। ਰੂਹ ਸੁਰਤ ਜਹਾਂ ਦੇਤੀ ਫੇਰੀ ॥[14]

ਰੂਹ ਨਾਸੂਤ, ਮਲਕੂਤ ਅਤੇ ਜਬਰੂਤ ਨੂੰ ਲੰਘ ਕੇ ਲਾਹੂਤ ਵਿਚ ਪਹੁੰਚਦੀ ਹੈ। ਉਸ ਤੋਂ ਬਾਦ ਉਹ ਹਾਹੂਤ ਅਤੇ ਹੂਤਲਹੂਤ ਨੂੰ ਪਾਰ ਕਰ ਕੇ ਹੂਤ ਵਿਚ ਜਾ ਪਹੁੰਚਦੀ ਹੈ, ਜਿਹੜਾ ਕਾਮਲ-ਫ਼ਕੀਰਾਂ ਦਾ ਆਖ਼ਰੀ ਮੁਕਾਮ ਹੈ। ਆਪ ਅੱਗੇ ਕਹਿੰਦੇ ਹਨ:

ਅੱਲਾਹੂ ਤ੍ਰਿਕੁਟੀ ਲਖਾ, ਜਾਇ ਲਖਾ ਹਾ ਸੁੰਨ।
ਸ਼ਬਦ ਅਨਾਹੂ ਪਾਇਆ, ਭੰਵਰਗੁਫਾ ਕੀ ਧੁੰਨ ॥
ਹੱਕ ਹੱਕ ਸੱਤਨਾਮ ਧੁਨ, ਪਾਈ ਚੜ੍ਹ ਸਚਖੰਡ।
ਸੰਤ ਫ਼ਕਰ ਬੋਲੀ ਜੁਗਲ, ਪਦ ਦੋਊ ਏਕ ਅਖੰਡ ॥[15]

ਜਿਹੜੇ ਰੂਹਾਨੀ ਮੰਡਲਾਂ ਨੂੰ ਭਾਰਤੀ ਸੰਤਾਂ ਨੇ ਤ੍ਰਿਕੁਟੀ, ਸੁੰਨ ਅਤੇ ਭੰਵਰਗੁਫਾ ਕਿਹਾ ਹੈ, ਸੂਫ਼ੀ ਦਰਵੇਸ਼ਾਂ ਨੇ ਉਨ੍ਹਾਂ ਨੂੰ ਕ੍ਰਮਵਾਰ 'ਅੱਲਾ ਹੂ', 'ਹਾ' ਅਤੇ 'ਅਨਾਹੂ' ਕਹਿ ਕੇ ਪੁਕਾਰਿਆ ਹੈ। ਜਿਸ ਮੰਡਲ ਨੂੰ ਭਾਰਤੀ ਸੰਤ ਸੱਚਖੰਡ, ਸਤਿਲੋਕ ਜਾਂ ਸਤਿਨਾਮ ਕਹਿੰਦੇ ਹਨ, ਸੂਫ਼ੀ ਦਰਵੇਸ਼ ਉਸ ਨੂੰ ਮੁਕਾਮੇ-ਹੱਕ ਕਹਿੰਦੇ ਹਨ। 'ਸੰਤ ਫਕਰ ਬੋਲੀ ਜੁਗਲ, ਪਦ ਦੋਊ ਏਕ ਅਖੰਡ ॥' ਸੰਤਾਂ ਅਤੇ ਫ਼ਕੀਰਾਂ ਦੀ ਭਾਸ਼ਾ ਵੱਖ-ਵੱਖ ਹੈ, ਪਰ ਉਨ੍ਹਾਂ ਨੇ ਜਿਸ ਸੱਚ ਨੂੰ ਬਿਆਨ ਕੀਤਾ ਹੈ, ਉਹ ਇਕ ਹੈ।

ਸੰਸਾਰ ਦੇ ਵੱਖ-ਵੱਖ ਵਕਤਾਂ, ਮਜ਼੍ਹਬਾਂ ਅਤੇ ਮੁਲਕਾਂ ਦੇ ਦਰਵੇਸ਼ਾਂ ਵਿਚਕਾਰ ਹਜ਼ਾਰਾ ਸਾਲਾਂ, ਹਜ਼ਾਰਾਂ ਮੀਲਾਂ ਅਤੇ ਭਾਸ਼ਾ ਦੀਆਂ ਡੂੰਘੀਆਂ ਖਾਈਆਂ ਹੋਣ ਦੇ ਬਾਵਜੂਦ, ਉਨ੍ਹਾਂ ਦੇ ਉਪਦੇਸ਼ ਵਿਚ ਦਿਖਾਈ ਦਿੰਦੀ ਸਮਾਨਤਾ ਦਾ ਕਾਰਨ, ਉਨ੍ਹਾਂ ਦੇ ਰੂਹਾਨੀ ਅਨੁਭਵ ਦੀ ਸਮਾਨਤਾ ਹੈ। ਸੰਤਾਂ-ਮਹਾਤਮਾਵਾਂ ਦੁਆਰਾ ਬਿਆਨ ਕੀਤੇ ਗਏ ਸਿਧਾਂਤ ਨੂੰ ਸੂਫ਼ੀਮਤ, ਗੁਰਮਤਿ, ਸੰਤ-ਮਤ, ਪ੍ਰੇਮਾ-ਭਗਤੀ ਦਾ ਮਾਰਗ, ਸ਼ਬਦ-ਮਾਰਗ ਆਦਿ ਕੋਈ ਵੀ ਨਾਂ ਦਿੱਤਾ ਜਾ ਸਕਦਾ ਹੈ, ਪਰ ਇਹ ਸਿਧਾਂਤ ਇਕ, ਅਨਾਦੀ ਅਤੇ ਸਰਬ-ਸਾਂਝਾ ਹੈ। ਇਸ ਵਿਚ ਨਾ ਪਹਿਲੋਂ ਕਦੇ ਕੋਈ ਪਰਿਵਰਤਨ ਹੋਇਆ ਹੈ ਅਤੇ ਨਾ ਅੱਗੇ ਹੀ ਹੋ ਸਕਦਾ ਹੈ।

---

* ਨਾਸੂਤ=ਪਿੰਡ ਦੇ ਹੇਠਲੇ ਤਿੰਨ ਚੱਕਰ ਮੂਲ-ਚੱਕਰ, ਇੰਦਰੀ-ਚੱਕਰ ਅਤੇ ਨਾਭੀ ਚੱਕਰ। ਮਲਕੂਤ=ਹਿਰਦੇ ਚੱਕਰ, ਕੰਠ ਚੱਕਰ ਅਤੇ ਤੀਸਰਾ ਤਿਲ। ਜਬਰੂਤ=ਸਹਸਦਲ-ਕੰਵਲ। ਲਾਹੂਤ=ਤ੍ਰਿਕੁਟੀ। ਹਾਹੂਤ=ਦਸਮ-ਦੁਆਰ। ਹੂਤਲਹੂਤ=ਭੰਵਰਗੁਫਾ। ਹੂਤ=ਸੱਚਖੰਡ।

# 15. ਸਾਰ

ਬਾਬਾ ਫ਼ਰੀਦ ਦੇ ਉਪਦੇਸ਼ ਉੱਤੇ ਪਰਤਵੀਂ ਝਾਤ ਮਾਰਿਆਂ ਕੁਝ ਤੱਥ ਸਪੱਸ਼ਟ ਰੂਪ ਵਿਚ ਸਾਹਮਣੇ ਆਉਂਦੇ ਹਨ:

1. ਬਾਬਾ ਫ਼ਰੀਦ ਖ਼ੁਦਾ ਵਿਚ ਯਕੀਨ ਰੱਖਣ ਵਾਲੇ ਅਤੇ ਖ਼ੁਦਾ ਦੀ ਬੰਦਗੀ ਕਰਨ ਵਾਲੇ ਕਾਮਲ ਦਰਵੇਸ਼ ਹਨ। ਆਪ ਰੱਬ ਅਤੇ ਰੂਹ ਦੀ ਹਸਤੀ ਨੂੰ ਸੱਚ ਮੰਨਦੇ ਹਨ ਅਤੇ ਮਨੁੱਖ ਦਾ ਕਲਿਆਣ ਭੌਤਿਕ ਅਤੇ ਸੰਸਾਰਕ ਉੱਨਤੀ ਵਿਚ ਨਹੀਂ, ਰੂਹ ਦੇ ਰੱਬ ਨਾਲ ਮਿਲਾਪ ਵਿਚ ਦੇਖਦੇ ਹਨ। ਆਪ ਰੱਬ ਦੇ ਇਸ਼ਕ ਅਤੇ ਰੱਬ ਦੇ ਮਿਲਾਪ ਨੂੰ ਹੀ ਦੀਨ ਅਤੇ ਦੁਨੀਆ, ਲੋਕ ਅਤੇ ਪਰਲੋਕ ਦੋਹਾਂ ਵਿਚ ਮਨੁੱਖ ਦੀ ਸੱਚੀ ਸਫਲਤਾ ਅਤੇ ਸੱਚੀ ਸ਼ਾਂਤੀ ਦਾ ਮੂਲ ਅਧਾਰ ਪਰਵਾਨ ਕਰਦੇ ਹਨ।

2. ਉਹ ਕੁੱਲ-ਮਾਲਕ ਪੂਰਨ ਅਤੇ ਅਮਰ-ਅਵਿਨਾਸ਼ੀ ਹੈ। ਸੰਸਾਰ ਅਧੂਰਾ ਅਤੇ ਨਾਸ਼ਵਾਨ ਹੈ, ਜਿਸ ਕਾਰਨ ਇਸ ਦੇ ਸੁਖ ਵੀ ਅਧੂਰੇ ਅਤੇ ਨਾਸ਼ਵਾਨ ਹਨ। ਜਿਸ ਸੰਸਾਰ ਨੂੰ ਉਸ ਕਰਤਾ ਨੇ ਖ਼ੁਦ ਅਧੂਰਾ ਬਣਾਇਆ ਹੈ, ਉਹ ਮਨੁੱਖ ਦੇ ਜਤਨਾਂ ਨਾਲ ਕਦੇ ਪੂਰਨ ਨਹੀਂ ਬਣ ਸਕਦਾ। ਇਹ ਸੰਸਾਰ ਨਾ ਅੱਜ ਤਕ ਸੱਚੇ ਅਤੇ ਸਦੀਵੀ ਸੁਖ ਦੀ ਨਗਰੀ ਬਣ ਸਕਿਆ ਹੈ ਅਤੇ ਨਾ ਕਦੇ ਬਣ ਹੀ ਸਕੇਗਾ। ਇਸ ਸੰਸਾਰ ਵਿਚ ਇਕ ਪਾਸੇ ਸ਼ੈਤਾਨ (ਕਾਲ) ਅਤੇ ਮਨ-ਮਾਇਆ ਨੇ ਜੀਵ ਨੂੰ ਕੁਰਾਹੇ ਪਾਇਆ ਹੋਇਆ ਹੈ ਅਤੇ ਦੂਜੇ ਪਾਸੇ ਇਸ ਵਿਚ ਬੁਢਾਪੇ, ਮੌਤ ਅਤੇ ਵਿਨਾਸ਼ ਦਾ ਰਾਜ ਹੈ। ਕੇਵਲ ਉਸ ਪੂਰਨ ਅਤੇ ਅਵਿਨਾਸ਼ੀ ਪ੍ਰਭੂ ਦੇ ਮਿਲਾਪ ਵਿੱਚੋਂ ਹੀ ਪੂਰਨ ਅਤੇ ਸਦੀਵੀ ਸੁਖ ਪ੍ਰਾਪਤ ਹੋ ਸਕਦਾ ਹੈ।

3. ਰੂਹ ਰੱਬ ਦੀ ਅੰਸ਼ ਹੈ। ਇਸ ਸਮੇਂ ਇਹ ਆਪਣੇ ਅਸਲ ਤੋਂ ਵਿਛੜੀ ਹੋਈ ਹੈ। ਇਸਦੇ ਅੰਦਰ ਆਪਣੇ ਅਸਲ ਨਾਲ ਮਿਲਾਪ ਦੀ ਕੁਦਰਤੀ ਤੜਪ ਹੈ। ਇਹ ਆਪਣੇ ਅਸਲ ਵਿਚ ਅਭੇਦ ਹੋ ਕੇ ਹੀ ਸੱਚਾ ਸੁਖ ਪ੍ਰਾਪਤ ਕਰ ਸਕਦੀ ਹੈ।

4. ਬਾਬਾ ਫ਼ਰੀਦ ਉਪਦੇਸ਼ ਦਿੰਦੇ ਹਨ ਕਿ ਜਿਸ ਖ਼ੁਦਾ ਨੇ ਸੰਸਾਰ ਅਤੇ ਜੀਵ ਨੂੰ ਸਿਰਜਿਆ ਹੈ, ਉਸਨੇ ਜੀਵ ਨੂੰ ਸੰਸਾਰ ਵਿਚ ਭੇਜਦੇ ਸਮੇਂ ਖ਼ੁਦ ਉਸਦੇ ਜ਼ਿੰਮੇ ਇਹ ਫ਼ਰਜ਼ ਲਾਇਆ ਹੈ ਕਿ ਉਹ ਰੱਬ ਦੀ ਇਬਾਦਤ ਜਾਂ ਭਗਤੀ ਦੁਆਰਾ ਮੁੜ ਰੱਬ ਨਾਲ ਵਸਾਲ ਕਰੇ। ਮਨੁੱਖ ਜਨਮ ਦਾ ਮੂਲ ਮੰਤਵ ਇਸ ਕਾਰਜ ਦੀ ਪੂਰਤੀ ਹੈ; ਇਸ ਤੋਂ ਬਿਨਾਂ ਜੀਵਨ ਵਿਅਰਥ ਹੈ।

5. ਜਿਸ ਪ੍ਰਭੂ ਦੀ ਜੀਵ ਨੂੰ ਤਲਾਸ਼ ਹੈ, ਉਹ ਇਹਦੇ ਆਪਣੇ ਅੰਦਰ ਹੈ। ਉਸ ਪ੍ਰਭੂ ਨਾਲ ਮਿਲਾਪ ਦਾ ਸਾਧਨ ਅਤੇ ਮਾਰਗ ਵੀ ਮਨੁੱਖ ਦੇ ਆਪਣੇ ਅੰਦਰ ਹੈ; ਬਾਹਰਲੀ ਤਲਾਸ਼ ਵਿਅਰਥ ਹੈ।

6. ਰੱਬ ਦੀ ਪ੍ਰਾਪਤੀ ਲਈ ਕੋਈ ਖ਼ਾਸ ਧਰਮ ਜਾਂ ਸ਼ਰੀਅਤ ਅਪਨਾਉਣ ਜਾਂ ਤਿਆਗਣ ਦੀ ਲੋੜ ਨਹੀਂ। ਅਸਲ ਲੋੜ ਬਿਰਤੀ ਨੂੰ ਬਦਲਣ ਅਤੇ ਸੰਸਾਰ ਦਾ ਮੋਹ ਤੱਜ ਕੇ ਹਿਰਦੇ ਵਿਚ ਪ੍ਰਭੂ ਦਾ ਪ੍ਰੇਮ ਪੈਦਾ ਕਰਨ ਦੀ ਹੈ। ਖ਼ੁਦਾ ਦੇ ਵਸਾਲ ਦਾ ਕਿਸੇ ਬਾਹਰਮੁਖੀ ਭੇਖ ਜਾਂ ਕਰਮ-ਕਾਂਡ ਆਦਿ ਨਾਲ ਕੋਈ ਸੰਬੰਧ ਨਹੀਂ। ਇਸ ਦਾ ਸੰਬੰਧ ਨਫ਼ਸ ਦੀ ਸਫ਼ਾਈ ਅਤੇ ਨਾਮ ਦੀ ਕਮਾਈ ਨਾਲ ਹੈ।

7. ਆਪਣੀ ਰਹਿਣੀ ਨੂੰ ਆਪਣੇ ਆਦਰਸ਼ ਦੇ ਅਨੁਕੂਲ ਢਾਲਣਾ ਪੈਂਦਾ ਹੈ। ਰੱਬ ਦੀ ਪ੍ਰਾਪਤੀ ਦਾ ਆਦਰਸ਼ ਲੈ ਕੇ ਚੱਲਣ ਵਾਲੇ ਵਿਅਕਤੀ ਨੂੰ ਦੁਨੀਆਦਾਰਾਂ ਵਾਲੀ ਰਹਿਣੀ ਤੱਜ ਕੇ ਸੱਚੇ ਦਰਵੇਸ਼ ਵਾਲੀ ਰਹਿਣੀ ਅਪਨਾਉਣੀ ਚਾਹੀਦੀ ਹੈ। ਹੱਕ-ਹਲਾਲ ਦੀ ਕਮਾਈ, ਨਿਰਮਲ ਆਚਰਨ, ਸੱਚ ਨੂੰ ਧਾਰਨ ਕਰਨਾ, ਸੇਵਾ, ਪ੍ਰੇਮ, ਨਿਮਰਤਾ, ਸਹਿਣਸ਼ੀਲਤਾ, ਖਿਮਾ, ਸਬਰ, ਸ਼ੁਕਰ, ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਆਦਿ ਗੁਣ ਇਸ ਰਹਿਣੀ ਦੇ ਮੁੱਖ ਅੰਗ ਹਨ।

8. ਇਹ ਸੰਸਾਰ ਕਰਮ-ਭੂਮੀ ਹੈ। ਜੀਵ ਨੂੰ ਦੇਰ-ਸਵੇਰ ਖ਼ੁਦ ਕੀਤੇ ਕਰਮਾਂ ਦਾ ਫਲ ਖ਼ੁਦ ਭੋਗਣਾ ਪੈਂਦਾ ਹੈ। ਵਿਹਾਰਕ ਦ੍ਰਿਸ਼ਟੀ ਤੋਂ ਬੁਰੇ ਕਰਮ ਤੱਜ ਕੇ ਨੇਕ ਕਰਮ ਕਰਨੇ ਚਾਹੀਦੇ ਹਨ ਪਰ ਨਾ ਨੇਕ ਕਰਮ ਬੁਰੇ ਕਰਮਾਂ ਦਾ ਨਾਸ਼ ਕਰ ਸਕਦੇ ਹਨ ਅਤੇ ਨਾ ਹੀ ਨੇਕ ਕਰਮ ਰੱਬ ਨਾਲ ਵਸਾਲ ਦਾ ਸਾਧਨ ਹਨ। ਕਰਮਾਂ ਦੇ ਨਾਸ਼ ਅਤੇ ਰੱਬ ਦੀ ਪ੍ਰਾਪਤੀ ਦਾ ਅਸਲ ਸਾਧਨ ਖ਼ੁਦਾ ਦੀ ਬੰਦਗੀ ਜਾਂ ਨਾਮ ਦੀ ਕਮਾਈ ਹੈ। ਇਸ ਲਈ ਮੰਦੇ ਕਰਮਾਂ ਤੋਂ ਬਚਦੇ ਹੋਏ ਆਪਣਾ ਧਿਆਨ ਰੱਬ ਦੀ ਭਗਤੀ ਜਾਂ ਨਾਮ ਦੀ ਕਮਾਈ ਵੱਲ ਮੋੜਨਾ ਚਾਹੀਦਾ ਹੈ।

9. ਰੱਬ ਦੀ ਬੰਦਗੀ ਦੀ ਸਹੀ ਜੁਗਤੀ ਅਤੇ ਉਸ ਜੁਗਤੀ ਅਨੁਸਾਰ ਅਭਿਆਸ ਵਿਚ ਸਫਲਤਾ ਪ੍ਰਾਪਤ ਕਰਨ ਲਈ, ਕਿਸੇ ਕਾਮਲ ਮੁਰਸ਼ਦ ਦੀ ਪਨਾਹ (ਸ਼ਰਨ) ਅਤੇ ਸਹਾਇਤਾ ਦੀ ਲੋੜ ਹੈ। ਸਿਰਫ਼ ਖ਼ੁਦ ਰੱਬ ਨਾਲ ਮਿਲਾਪ ਕਰ ਚੁੱਕਾ ਮੁਰਸ਼ਦ ਹੀ ਮੁਰੀਦ ਦਾ ਰੱਬ ਨਾਲ ਮਿਲਾਪ ਕਰਵਾ ਸਕਦਾ ਹੈ।

10. ਰੱਬ ਨਾਲ ਮਿਲਾਪ ਲਈ ਮੁਰਸ਼ਦ ਆਪਣੇ ਮੁਰੀਦ ਨੂੰ ਰੱਬ ਦੇ ਕਲਮੇ ਜਾਂ ਨਾਮ ਦੀ ਕਮਾਈ ਦੀ ਜੁਗਤੀ ਸਿਖਾਉਂਦਾ ਹੈ। ਮੁਰੀਦ ਨੂੰ ਚਾਹੀਦਾ ਹੈ ਕਿ ਮੁਰਸ਼ਦ ਦੁਆਰਾ ਸਮਝਾਏ ਗਏ ਰੂਹਾਨੀ ਅਭਿਆਸ ਦੁਆਰਾ ਧਿਆਨ ਨੂੰ ਅੱਖਾਂ ਪਿੱਛੇ ਇਕਾਗਰ ਅਤੇ ਥਿਰ ਕਰ ਕੇ ਸੁਰਤ ਨੂੰ ਅੰਦਰ ਰੱਬ ਦੀ ਦਰਗਾਹ ਤੋਂ ਆ ਰਹੇ ਸੱਚੇ

ਕਲਮੇ, ਕਲਾਮ, ਸ਼ਬਦ ਜਾਂ ਨਾਮ ਨਾਲ ਜੋੜੇ, ਤਾਂ ਜੋ ਉਹ ਆਪਣਾ ਰੂਹਾਨੀ ਸਫ਼ਰ ਤੈ ਕਰਕੇ ਨਿੱਜ-ਘਰ ਵਾਪਸ ਪਹੁੰਚ ਸਕੇ।

11. ਬਾਬਾ ਫ਼ਰੀਦ ਚੇਤਾਵਨੀ ਦਿੰਦੇ ਹਨ ਕਿ ਮਨੁੱਖ-ਜਨਮ ਛਿਣ-ਭੰਗਰ ਹੈ। ਮੌਤ ਅੱਟਲ ਹੈ ਪਰ ਮੌਤ ਦੇ ਸਮੇਂ ਦਾ ਪਤਾ ਨਹੀਂ। ਇਸ ਲਈ ਜੀਵ ਨੂੰ ਚਾਹੀਦਾ ਹੈ ਕਿ ਆਪਣਾ ਧਿਆਨ ਹਰ ਪਾਸਿਉਂ ਮੋੜ ਕੇ, ਇਕ-ਮਨ, ਇਕ-ਚਿਤ ਹੋ ਕੇ ਛੇਤੀ ਤੋਂ ਛੇਤੀ ਰੱਬ ਦੀ ਸੱਚੀ ਭਗਤੀ ਵਿਚ ਜੁੱਟ ਜਾਵੇ ਤਾਂ ਜੋ ਉਹ ਰੱਬ ਨਾਲ ਮਿਲਾਪ ਕਰਕੇ ਦੁਨੀਆ ਦੇ ਦੁੱਖਾਂ ਤੋਂ ਸਦਾ ਲਈ ਮੁਕਤ ਹੋ ਜਾਵੇ। ਇਹੋ ਮਨੁੱਖ ਜਨਮ ਦਾ ਅਸਲ ਉਦੇਸ਼ ਹੈ।

12. ਰੱਬ ਦੇ ਹੁਕਮ ਨਾਲ ਮੁਕਾਮੇ-ਹੱਕ ਤੋਂ ਮਾਤਲੋਕ ਵਿਚ ਉੱਤਰੀ ਰੂਹ ਸਿਰਫ਼ ਰੱਬ ਦੀ ਰਹਿਮਤ ਨਾਲ ਹੀ ਵਾਪਸ ਆਪਣੇ ਦੇਸ਼ ਪਹੁੰਚ ਸਕਦੀ ਹੈ। ਖ਼ੁਦਾ ਦੀ ਸੱਚੀ ਬੰਦਗੀ ਦਾ ਭੇਦ ਦੇਣ ਵਾਲਾ ਮੁਰਸ਼ਦ ਵੀ ਖ਼ੁਦਾ ਦੀ ਰਹਿਮਤ ਨਾਲ ਮਿਲਦਾ ਹੈ, ਰੱਬ ਦੀ ਭਗਤੀ ਦੇ ਸੱਚੇ ਸਾਧਨ ਦਾ ਭੇਦ ਵੀ ਰੱਬ ਦੀ ਰਹਿਮਤ ਨਾਲ ਮਿਲਦਾ ਹੈ ਅਤੇ ਰੱਬ ਦੀ ਇਬਾਦਤ ਵਿਚ ਕਾਮਯਾਬੀ ਵੀ ਰੱਬ ਦੀ ਰਹਿਮਤ ਨਾਲ ਨਸੀਬ ਹੁੰਦੀ ਹੈ। ਰੱਬ ਦੇ ਪ੍ਰੇਮ, ਰੱਬ ਦੀ ਬੰਦਗੀ ਅਤੇ ਰੱਬ ਨਾਲ ਮਿਲਾਪ ਦਾ ਸਾਰਾ ਸਿਲਸਿਲਾ ਰੱਬ ਦੀ ਰਹਿਮਤ ਆਸਰੇ ਖੜਾ ਹੈ।

13. ਬਾਬਾ ਫ਼ਰੀਦ ਇਨਸਾਨ ਦੇ ਮਜ਼ਬ, ਮੁਲਕ, ਜਾਤੀ, ਧਰਮ, ਵਿੱਦਿਆ ਧਨ-ਦੌਲਤ ਆਦਿ ਨੂੰ ਉਸਦੀ ਵਡਿਆਈ ਦਾ ਅਧਾਰ ਨਹੀਂ ਮੰਨਦੇ। ਆਪ ਨੇ ਮਨੁੱਖ ਦੇ ਛੋਟਾ-ਵੱਡਾ, ਉੱਚਾ-ਨੀਵਾਂ, ਸਫਲ-ਅਸਫਲ ਹੋਣ ਨੂੰ, ਕਿਸੇ ਕਿਸਮ ਦੇ ਬਾਹਰੀ ਹਾਲਾਤ ਉੱਤੇ ਨਹੀਂ ਸਗੋਂ ਇਸ ਗੱਲ ਉੱਤੇ ਅਧਾਰਤ ਕੀਤਾ ਹੈ ਕਿ ਉਹ ਖ਼ੁਦਾ ਦੇ ਇਸ਼ਕ ਅਤੇ ਖ਼ੁਦਾ ਦੇ ਨਾਮ ਵਿਚ ਰੰਗਿਆ ਹੋਇਆ ਹੈ ਜਾਂ ਦੁਨੀਆ ਦੇ ਪ੍ਰੇਮ ਦੇ ਰੰਗ ਵਿਚ ਰੰਗਿਆ ਹੋਇਆ ਹੈ।

14. ਬਾਬਾ ਫ਼ਰੀਦ ਨੇ ਰੱਬ ਦੇ ਭਗਤ ਨੂੰ ਪ੍ਰੇਰਨਾ ਦਿੱਤੀ ਹੈ ਕਿ ਰੱਬ ਦੀ ਮਖ਼ਲੂਕ ਦਾ ਪ੍ਰੇਮ ਰੱਬ ਦੇ ਪ੍ਰੇਮ ਦਾ ਅਨਿੱਖੜ ਅੰਗ ਹੈ। ਰੱਬ ਦਾ ਆਸ਼ਕ ਸੰਸਾਰ ਦੇ ਹਰ ਜੀਵ ਨੂੰ ਰੱਬ ਦਾ ਰੂਪ ਮੰਨਦਾ ਹੈ। ਉਹ ਕਦੇ ਭੁੱਲ ਕੇ ਵੀ ਕਿਸੇ ਦਾ ਦਿਲ ਨਹੀਂ ਤੋੜਦਾ ਕਿਉਂਕਿ ਉਸ ਨੂੰ ਇਸ ਨਾਲ ਰੱਬ ਰੂਪੀ ਪ੍ਰੀਤਮ ਦੇ ਰੁੱਸ ਜਾਣ ਦਾ ਡਰ ਹੁੰਦਾ ਹੈ। ਰੱਬ ਦਾ ਆਸ਼ਕ ਮਨ ਵਿਚ ਬਦਲੇ ਦੀ ਭਾਵਨਾ ਨਹੀਂ ਰੱਖਦਾ। ਉਹ ਵਿਰੋਧੀਆਂ ਅਤੇ ਦੁਸ਼ਮਣਾਂ ਨਾਲ ਵੀ ਸਹਿਣਸ਼ੀਲਤਾ, ਖਿਮਾ ਅਤੇ ਪ੍ਰੇਮ ਨਾਲ ਪੇਸ਼ ਆਉਂਦਾ ਹੈ।

15. ਬਾਬਾ ਫ਼ਰੀਦ ਅਨੁਸਾਰ ਮਨੁੱਖ ਅਤੇ ਮਨੁੱਖ ਦੇ ਵਿਚਕਾਰ ਭਰਾਤਰੀ-ਭਾਵ (brotherhood) ਦਾ ਅਧਾਰ ਪਰਮਾਤਮਾ ਦੇ ਪ੍ਰਤੀ ਪਿਤਰੀ-ਭਾਵ (fatherhood) ਹੈ। ਜਦ ਤਕ ਕੋਈ ਇਨਸਾਨ ਨਿੱਜੀ ਅਭਿਆਸ ਦੁਆਰਾ ਪਰਮਾਤਮਾ ਨੂੰ ਪਿਤਾ

ਰੂਪ ਵਿਚ ਨਹੀਂ ਦੇਖ ਲੈਂਦਾ, ਉਹ ਸੰਸਾਰ ਦੇ ਦੂਜੇ ਜੀਵਾਂ ਨੂੰ ਆਪਣੇ ਭੈਣ-ਭਰਾ ਨਹੀਂ ਸਮਝ ਸਕਦਾ। ਭਰਾਤਰੀ-ਭਾਵ, ਪਿਤਰੀ-ਭਾਵ ਦਾ ਕੁਦਰਤੀ ਅੰਗ ਹੈ, ਪਰ ਬਿਨਾਂ ਪਿਤਰੀ-ਭਾਵ ਦੇ ਭਰਾਤਰੀ-ਭਾਵ ਅਸੰਭਵ ਹੈ। ਇਹੋ ਕਾਰਨ ਹੈ ਕਿ ਆਪ ਨੇ ਆਪਣੇ ਕਲਾਮ ਵਿਚ ਸਭ ਤੋਂ ਵੱਧ ਜ਼ੋਰ ਰੱਬ ਦੇ ਇਸ਼ਕ ਅਤੇ ਰੱਬ ਦੀ ਸੱਚੀ ਭਗਤੀ ਦੁਆਰਾ ਰੱਬ ਦੀ ਪ੍ਰਾਪਤੀ ਉੱਤੇ ਦਿੱਤਾ ਹੈ।

16. ਬਾਬਾ ਫ਼ਰੀਦ ਦੇ ਉਪਦੇਸ਼ ਦੇ ਤਿੰਨ ਪਹਿਲੂ ਵਿਸ਼ੇਸ਼ ਧਿਆਨ ਦੀ ਮੰਗ ਕਰਦੇ ਹਨ:

**ਪਹਿਲਾ ਪਹਿਲੂ**

1. ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
   ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥[1]
2. ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥[2]
3. ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥
   ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥[3]
4. ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥
   ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥[4]

**ਦੂਜਾ ਪਹਿਲੂ**

1. ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥[5]
2. ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥[6]
3. ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥[7]

**ਤੀਜਾ ਪਹਿਲੂ**

1. ਪਰਵਰਦਗਾਰ ਅਪਾਰ ਅਗਮ ਬੇਅੰਤ ਤੂ ॥
   ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥[8]
2. ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
   ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥[9]

ਬਾਬਾ ਫ਼ਰੀਦ ਦਾ ਸੰਦੇਸ਼ ਜਿੰਨਾ ਆਪ ਦੇ ਆਪਣੇ ਸਮੇਂ ਗਿਆਨਮਈ ਅਤੇ ਕਲਿਆਣਕਾਰੀ ਸੀ, ਓਨਾ ਹੀ ਅੱਜ ਵੀ ਹੈ।

(1)*

ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥
ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪੁ ਮੁਹਾਇ॥

ਸ਼ਬਦਾਰਥ: ਧਨ=ਇਸਤਰੀ। ਵਰੀ=ਵਿਆਹੀ ਜਾਏਗੀ। ਸਾਹੇ=ਵਿਆਹ ਦਾ ਸਮਾਂ। ਮਲਕੁ=ਮਲਕੁਲ ਮੌਤ, ਮੌਤ ਦਾ ਫ਼ਰਿਸ਼ਤਾ। ਸਾਹੇ ਲਿਖੇ ਨ ਚਲਨੀ=ਲਿਖਿਆ ਹੋਇਆ ਵਕਤ ਟਲ ਨਹੀਂ ਸਕਦਾ। ਜਿੰਦੂ ਕੂੰ=ਜਿੰਦ ਨੂੰ। ਮਰਣੁ ਵਰੁ=ਮੌਤ ਦਾ ਲਾੜਾ। ਲੈ ਜਾਸੀ ਪਰਣਾਇ=ਵਿਆਹ ਕੇ ਲੈ ਜਾਵੇਗਾ। ਵਾਲਹੁ ਨਿਕੀ=ਵਾਲ ਤੋਂ ਵੀ ਪਤਲੀ। ਪੁਰਸਲਾਤ=ਪੁਲੇ-ਸਿਰਾਤ, ਦੋਜ਼ਖ਼ ਦੀ ਅੱਗ ਉੱਤੇ ਬਣਿਆ ਵਾਲ ਤੋਂ ਬਰੀਕ ਪੁਲ। ਕਿੜੀ ਪਵੰਦੀਈ=ਆਵਾਜ਼ਾਂ ਪੈਂਦੀਆਂ ਹਨ। ਨ ਆਪੁ ਮੁਹਾਇ=ਆਪਣੇ ਆਪ ਨੂੰ ਧੋਖਾ ਨਾ ਦੇ।

ਭਾਵਾਰਥ: ਜੀਵ ਦੇ ਵਿਆਹ ਭਾਵ ਮੌਤ ਦਾ ਵਕਤ ਨਿਸ਼ਚਿਤ ਹੈ। ਜਿਸ ਮੌਤ ਦੇ ਫ਼ਰਿਸ਼ਤੇ ਦੀਆਂ ਗੱਲਾਂ ਇਹ ਸੁਣਦਾ ਹੁੰਦਾ ਸੀ, ਅੰਤ ਸਮੇਂ ਉਹ ਸਾਹਮਣੇ ਆ ਖੜ੍ਹਾ ਹੁੰਦਾ ਹੈ। ਉਹ ਹੱਡਾਂ ਨੂੰ ਕੜਕਾ ਕੇ ਰੂਹ ਨੂੰ ਸਰੀਰ ਵਿੱਚੋਂ ਕੱਢ ਕੇ ਨਾਲ ਲੈ ਜਾਂਦਾ ਹੈ, ਜਿਵੇਂ ਲਾੜਾ, ਰੋਂਦੀ ਹੋਈ ਲਾੜੀ ਨੂੰ ਜੋਰਾ-ਜਬਰੀ ਨਾਲ ਲੈ ਜਾਂਦਾ ਹੈ। ਜਿੰਦੜੀ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਉਹ ਵਕਤ ਟਲ ਨਹੀਂ ਸਕਦਾ। ਆਤਮਾ ਨੂੰ ਤੋਰ ਕੇ ਨਕਾਰਾ ਰਹਿ ਗਿਆ ਸਰੀਰ ਕਿਸ ਦੇ ਗਲ ਲੱਗ ਕੇ ਰੋਵੇ, ਕਿਸ

---

* ਬਾਬਾ ਫ਼ਰੀਦ ਦੇ ਸ਼ਲੋਕਾਂ ਨਾਲ ਦਿੱਤੇ ਗਏ ਇਹ ਨੰਬਰ ਸ੍ਰੀ ਆਦਿ ਗ੍ਰੰਥ ਵਿਚ ਪੰ. 1377 ਤੋਂ 1384 ਤਕ ਦਰਜ ਬਾਬਾ ਫ਼ਰੀਦ ਦੇ ਸ਼ਲੋਕਾਂ ਅਨੁਸਾਰ ਹਨ। ਇਨ੍ਹਾਂ ਸ਼ਲੋਕਾਂ ਨਾਲ ਜਿੱਥੇ ਗੁਰੂ ਸਾਹਿਬਾਨ ਦੇ ਸ਼ਲੋਕ ਆਉਂਦੇ ਹਨ ਉਨ੍ਹਾਂ ਦਾ ਵੇਰਵਾ ਦਿੱਤਾ ਗਿਆ ਹੈ।

ਦਾ ਆਸਰਾ ਲੱਭੇ? ਇੱਥੇ ਹੀ ਬਸ ਨਹੀਂ, ਮੌਤ ਤੋਂ ਬਾਦ ਰੂਹ ਨੂੰ ਪੁਲੇ-ਸਿਰਾਤ ਤੋਂ ਗੁਜ਼ਰਨਾ ਪੈਂਦਾ ਹੈ, ਜੋ ਵਾਲ ਤੋਂ ਵੀ ਬਰੀਕ ਹੈ। ਇਨਸਾਨ ਨੂੰ ਪਰਲੇ ਪਾਸਿਉਂ ਬੁਲਾਵੇ ਆ ਰਹੇ ਹਨ। ਇਸ ਲਈ ਉਹਨੂੰ ਆਪਣਾ ਕੀਮਤੀ ਵਕਤ ਬਰਬਾਦ ਨਹੀਂ ਕਰਨਾ ਚਾਹੀਦਾ।

ਬਾਬਾ ਫ਼ਰੀਦ ਸਮਝਾ ਰਹੇ ਹਨ ਕਿ ਮੌਤ ਅਟੱਲ ਹੈ ਅਤੇ ਉਹਦਾ ਸਮਾਂ ਕਦੇ ਨਹੀਂ ਬਦਲਿਆ ਜਾ ਸਕਦਾ। ਇਸ ਸ਼ਲੋਕ ਵਿਚ ਇਹ ਰੂਹਾਨੀ ਭੇਦ ਛੁਪਿਆ ਹੋਇਆ ਹੈ ਕਿ ਜੋ ਲੋਕ ਜੀਂਦੇ-ਜੀ ਖ਼ੁਦਾ ਦੀ ਬੰਦਗੀ ਦੁਆਰਾ ਆਪਣਾ ਧਿਆਨ ਸਰੀਰ ਦੇ ਨੌਂ ਦੁਆਰਿਆਂ ਵਿੱਚੋਂ ਸਮੇਟ ਕੇ ਅੱਖਾਂ ਦੇ ਪਿੱਛੇ ਇਕਾਗਰ ਅਤੇ ਥਿਰ ਕਰਨ ਦਾ ਅਭਿਆਸ ਨਹੀਂ ਕਰਦੇ, ਉਨ੍ਹਾਂ ਲਈ ਮੌਤ ਦਾ ਸਮਾਂ ਬਹੁਤ ਦੁੱਖਦਾਈ ਹੁੰਦਾ ਹੈ। ਉਨ੍ਹਾਂ ਦੀ ਰੂਹ ਜਿਸਮ ਨੂੰ ਛੱਡਣਾ ਨਹੀਂ ਚਾਹੁੰਦੀ ਪਰ ਜਮਦੂਤ ਰੂਹ ਨੂੰ ਜ਼ਬਰਦਸਤੀ ਖਿੱਚਦੇ ਹਨ। ਇਸ ਨਾਲ ਜੋ ਪੀੜ ਹੁੰਦੀ ਹੈ, ਉਹਨੂੰ ਸ਼ਬਦਾਂ ਵਿਚ ਬਿਆਨ ਕਰ ਸਕਣਾ ਅਸੰਭਵ ਹੈ।

ਇਸ ਦੇ ਨਾਲ ਹੀ ਬਾਬਾ ਫ਼ਰੀਦ ਇਹ ਚੇਤਾਵਨੀ ਵੀ ਦੇਣੀ ਚਾਹੁੰਦੇ ਹਨ ਕਿ ਮੌਤ ਨਾਲ ਦੁੱਖਾਂ ਦਾ ਅੰਤ ਨਹੀਂ ਹੋ ਜਾਂਦਾ। ਜੋ ਲੋਕ ਜੀਂਦੇ-ਜੀਅ ਖ਼ੁਦਾ ਦੀ ਬੰਦਗੀ ਨਹੀਂ ਕਰਦੇ ਅਤੇ ਅਨੇਕ ਤਰ੍ਹਾਂ ਦੇ ਗੁਨਾਹਾਂ ਵਿਚ ਫਸੇ ਰਹਿੰਦੇ ਹਨ, ਉਨ੍ਹਾਂ ਨੂੰ ਮੌਤ ਤੋਂ ਬਾਦ ਬਹੁਤ ਦਰਦਨਾਕ ਅਤੇ ਡਰਾਉਣੇ ਰਸਤੇ ਵਿੱਚੋਂ ਗੁਜ਼ਾਰਿਆ ਜਾਂਦਾ ਹੈ। ਉਨ੍ਹਾਂ ਨੂੰ ਆਪਣੇ ਗੁਨਾਹਾਂ ਦਾ ਫ਼ਲ ਭੋਗਣ ਲਈ ਨਰਕਾਂ ਦੀਆਂ ਅੱਗਾਂ ਵਿਚ ਸੜਨਾ ਪੈਂਦਾ ਹੈ।

(2)

ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ॥
ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ॥

ਸ਼ਬਦਾਰਥ: ਗਾਖੜੀ=ਔਖੀ। ਭਤਿ=ਭਾਂਤ, ਵਾਂਗ। ਬੰਨ੍ਹਿ=ਬੰਨ੍ਹ ਕੇ। ਵੰਞਾ=ਜਾਵਾਂ।

ਭਾਵਾਰਥ: ਬਾਬਾ ਫ਼ਰੀਦ ਕਹਿੰਦੇ ਹਨ ਕਿ ਖ਼ੁਦਾ ਦੀ ਦਰਗਾਹ ਦਾ ਸੱਚਾ ਦਰਵੇਸ਼ ਬਣਨਾ ਬਹੁਤ ਮੁਸ਼ਕਲ ਹੈ। ਮੈਂ ਆਪਣੇ ਉੱਤੇ ਦੁਨੀਆਦਾਰੀ ਅਤੇ ਬੁਰੇ ਅਮਲਾਂ ਦੀ ਜਿਹੜੀ ਪੰਡ ਚੁਕੀ ਹੋਈ ਹੈ, ਉਹਨੂੰ ਕਿੱਥੇ ਸੁੱਟ ਕੇ ਜਾਵਾਂ? ਆਪ ਦਾ ਭਾਵ ਹੈ ਕਿ ਖ਼ੁਦਾ ਦਾ ਇਸ਼ਕ ਅਤੇ ਦੁਨੀਆ ਦੀ ਮੁਹੱਬਤ, ਇਕੱਠੇ ਨਹੀਂ ਚੱਲ ਸਕਦੇ। ਸੱਚਾ ਦਰਵੇਸ਼ ਬਣਨ ਲਈ ਦੁਨੀਆ ਦਾ ਮੋਹ ਤਿਆਗ ਕੇ ਆਪਣੇ ਅੰਦਰ ਪਰਮਾਤਮਾ ਦਾ ਸੱਚਾ ਪ੍ਰੇਮ ਪੈਦਾ ਕਰਨਾ ਜ਼ਰੂਰੀ ਹੈ।

(3)

ਕਿਛੁ ਨ ਬੁਝੈ ਕਿਛੁ ਨ ਸੁਝੈ ਦੁਨੀਆ ਗੁਝੀ ਭਾਹਿ॥
ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ॥

ਸ਼ਬਦਾਰਥ: ਗੁਝੀ ਭਾਹਿ-ਲੁਕਵੀਂ ਅੱਗ। ਹੰ ਭੀ=ਮੈਂ ਵੀ। ਦੁਝਾਂ=ਸੜ ਜਾਂਦਾ।

ਭਾਵਾਰਥ: ਬਾਬਾ ਫ਼ਰੀਦ ਸਮਝਾ ਰਹੇ ਹਨ ਕਿ ਇਸ ਦੁਨੀਆ ਦੀ ਅੰਦਰਲੀ ਅਸਲੀਅਤ, ਇਸਦੀ ਬਾਹਰਲੀ ਸੂਰਤ ਤੋਂ ਬਿਲਕੁਲ ਵੱਖਰੀ ਹੈ। ਇੰਦਰੀਆਂ ਦੇ ਭੋਗ, ਵਿਸ਼ੇ-ਵਿਕਾਰ, ਸੰਸਾਰਕ ਐਸ਼ੋ-ਇਸ਼ਰਤ ਅਤੇ ਸ਼ਾਨ-ਬਾਨ ਬਾਹਰੋਂ ਬਹੁਤ ਸੁਖ ਦਾ ਸਾਧਨ ਮਹਿਸੂਸ ਹੁੰਦੀ ਹੈ ਪਰ ਅਸਲ ਵਿਚ ਇਹ ਐਸੀ ਗੁੱਝੀ ਅੱਗ ਹੈ, ਜੋ ਜੀਵ ਦੀ ਸਰੀਰਕ, ਮਾਨਸਕ ਅਤੇ ਆਤਮਕ ਤਬਾਹੀ ਦਾ ਕਾਰਨ ਸਿੱਧ ਹੁੰਦੀ ਹੈ। ਬਾਬਾ ਫ਼ਰੀਦ ਕਹਿੰਦੇ ਹਨ ਕਿ ਕੁੱਲ-ਮਾਲਕ ਨੇ ਦਇਆ ਕਰ ਕੇ ਮੈਨੂੰ ਇਸ ਅੱਗ ਤੋਂ ਬਚਾ ਲਿਆ ਨਹੀਂ ਤਾਂ ਮੈਂ ਵੀ ਇਸ ਵਿਚ ਸੜ ਕੇ ਸੁਆਹ ਹੋ ਜਾਂਦਾ।

ਇਸ ਸ਼ਲੋਕ ਵਿਚ ਪਰਗਟ ਭਾਵ ਦੀ ਵਧੇਰੇ ਵਿਆਖਿਆ ਲਈ ਦੇਖੋ ਸ਼ਲੋਕ 82 ਦੀ ਵਿਆਖਿਆ।

(4)

ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥
ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ॥

ਸ਼ਬਦਾਰਥ: ਤਿਲ=ਸੁਆਸ। ਥੋੜੜੇ=ਬਹੁਤ ਥੋੜ੍ਹੇ। ਨੰਢੜਾ=ਬੇਪਰਵਾਹ।

ਭਾਵਾਰਥ: ਜੇ ਮੈਨੂੰ ਪਤਾ ਹੁੰਦਾ ਕਿ ਸੁਆਸਾਂ ਦੇ ਤਿਲ ਬਹੁਤ ਥੋੜ੍ਹੇ ਹਨ ਤਾਂ ਮੈਂ ਸੋਚ-ਸਮਝ ਕੇ ਉਨ੍ਹਾਂ ਦੀ ਵਰਤੋਂ ਕਰਦਾ; ਅਰਥਾਤ ਮੈਂ ਇਨ੍ਹਾਂ ਨੂੰ ਦੁਨਿਆਵੀ ਧੰਦਿਆਂ ਅਤੇ ਐਸ਼ੋ-ਇਸ਼ਰਤ ਵਿਚ ਬਰਬਾਦ ਨਾ ਕਰਦਾ। ਜੀਵਾਤਮਾ ਰੂਪੀ ਇਸਤਰੀ ਕਹਿੰਦੀ ਹੈ ਕਿ ਜੇ ਮੈਨੂੰ ਪਤਾ ਹੁੰਦਾ ਕਿ ਮੇਰਾ ਪਤੀ (ਪਰਮਾਤਮਾ) ਬੇਪਰਵਾਹ ਅਤੇ ਆਪਣੀ ਮੌਜ ਦਾ ਮਾਲਕ ਹੈ, ਤਾਂ ਮੈਂ ਆਪਣੇ ਗੁਣਾਂ ਦਾ ਮਾਣ ਨਾ ਕਰਦੀ।

ਬਾਬਾ ਫ਼ਰੀਦ ਸਾਵਧਾਨ ਕਰ ਰਹੇ ਹਨ ਕਿ ਇਨਸਾਨ ਨੂੰ ਜੋ ਗਿਣਤੀ ਦੇ ਸੁਆਸ ਮਿਲੇ ਹਨ, ਉਨ੍ਹਾਂ ਨੂੰ ਵਿਅਰਥ ਬਰਬਾਦ ਨਹੀਂ ਕਰਨਾ ਚਾਹੀਦਾ। ਉਹਨੂੰ ਜ਼ਿੰਦਗੀ ਦੇ ਅਸਲ ਮਕਸਦ ਦੀ ਪ੍ਰਾਪਤੀ ਵੱਲ ਧਿਆਨ ਦੇਣਾ ਚਾਹੀਦਾ ਹੈ। ਮਨੁੱਖ ਨੂੰ ਆਪਣੇ ਗੁਣਾਂ ਦਾ ਮਾਣ ਨਹੀਂ ਕਰਨਾ ਚਾਹੀਦਾ ਸਗੋਂ ਪਰਮਾਤਮਾ ਦੀ ਰਹਿਮਤ ਦਾ ਸਹਾਰਾ ਲੈਣਾ ਚਾਹੀਦਾ ਹੈ। ਜੀਵ ਦਾ ਪਾਰਉਤਾਰਾ ਉਸ ਦੀਆਂ ਆਪਣੀਆਂ ਖ਼ੂਬੀਆਂ ਦੁਆਰਾ ਨਹੀਂ, ਖ਼ੁਦਾ ਦੀ ਰਹਿਮਤ ਦੁਆਰਾ ਹੀ ਸੰਭਵ ਹੈ। ਗੁਣਾਂ ਦਾ ਮਾਣ

ਕਰਨਾ ਹਉਮੈ ਹੈ ਅਤੇ ਹਉਮੈ ਜੀਵ ਨੂੰ ਪਰਮਾਤਮਾ ਤੋਂ ਦੂਰ ਰੱਖਦੀ ਹੈ। ਬਾਬਾ ਫ਼ਰੀਦ ਸ਼ਲੋਕ 33 ਵਿਚ ਕਹਿੰਦੇ ਹਨ:

ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ॥
ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ॥

ਅਰਥਾਤ, ਜਿਸ ਅਭਾਗਣ ਨੇ ਆਪਣੀ ਸੁੰਦਰਤਾ ਅਤੇ ਹਾਰ-ਸ਼ਿੰਗਾਰ ਦਾ ਮਾਣ ਕੀਤਾ, ਉਸ ਦੀ ਹਉਮੈ ਦੀ ਦੁਰਗੰਧ ਉਸ ਦੇ ਪ੍ਰੀਤਮ ਤੋਂ ਵਿਛੋੜੇ ਦਾ ਕਾਰਨ ਬਣ ਗਈ। ਬਾਬਾ ਫ਼ਰੀਦ ਸ਼ਲੋਕ 105 ਵਿਚ ਕਹਿੰਦੇ ਹਨ:

ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨਿ ਜੋਬਨਿ ਆਗਾਹ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥

ਆਪ ਇਸ਼ਾਰਾ ਕਰਦੇ ਹਨ ਕਿ ਜਿਨ੍ਹਾਂ ਨੇ ਆਪਣੇ ਗੁਣਾਂ, ਧਨ, ਜੋਬਨ ਆਦਿ ਦਾ ਮਾਣ ਕੀਤਾ, ਉਹ ਉਸ ਪਿਆਰੇ ਪ੍ਰੀਤਮ ਨਾਲ ਮਿਲਾਪ ਨਾ ਕਰ ਸਕੇ।

(5)

ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ॥
ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ॥

ਸ਼ਬਦਾਰਥ: ਲੜੁ=ਪੱਲਾ। ਛਿਜਣਾ-ਪਾਟ ਜਾਣਾ, ਟੁੱਟ ਜਾਣਾ। ਪੀਡੀ=ਪੱਕੀ। ਤੈ ਜੇਵਡੁ-ਤੇਰੇ ਜਿਹਾ ਵੱਡਾ। ਡਿਠਾ ਹੰਢਿ-ਮੈਂ ਲੱਭ ਕੇ ਦੇਖ ਲਿਆ ਹੈ।

ਭਾਵਾਰਥ: ਆਤਮਾ ਰੂਪੀ ਲਾੜੀ ਕਹਿੰਦੀ ਹੈ ਕਿ ਜੇ ਮੈਨੂੰ ਪਤਾ ਹੁੰਦਾ ਕਿ ਪਰਮਾਤਮਾ ਰੂਪੀ ਪਤੀ ਨਾਲ ਹੋਇਆ ਗੰਢ-ਚਿਤਾਵਾ ਟੁੱਟ ਜਾਣ ਦਾ ਡਰ ਹੈ ਤਾਂ ਮੈਂ ਉਹਦੇ ਨਾਲ ਪ੍ਰੇਮ ਦੀ ਪੀਡੀ ਗੰਢ ਪਾਉਂਦੀ। ਮੈਂ ਸਾਰਾ ਸੰਸਾਰ ਗਾਹ ਕੇ ਦੇਖ ਲਿਆ ਹੈ ਕਿ ਮੇਰਾ ਪਤੀ (ਪਰਮਾਤਮਾ) ਸਭ ਤੋਂ ਵੱਡਾ ਹੈ ਅਤੇ ਮੇਰੇ ਲਈ ਉਹਦੇ ਵਰਗਾ ਹੋਰ ਕੋਈ ਨਹੀਂ। ਹਜ਼ਰਤ ਸੁਲਤਾਨ ਬਾਹੂ ਨੇ ਇਹੋ ਭਾਵ ਇਸ ਤਰ੍ਹਾਂ ਬਿਆਨ ਕੀਤਾ ਹੈ, 'ਤੈਂ ਜੇਹਾ ਮੈਨੂੰ ਹੋਰ ਨ ਕੋਈ, ਮੈਂ ਜੇਹੀਆਂ ਲੱਖ ਤੈਨੂੰ ਹੂ।'[1]

ਬਾਬਾ ਫ਼ਰੀਦ ਇਸ਼ਾਰਾ ਕਰਦੇ ਹਨ ਕਿ ਰੱਬ ਰੂਪੀ ਪ੍ਰੀਤਮ ਨਾਲ ਦਿਖਾਵੇ ਦੀ ਪ੍ਰੀਤ ਦਾ ਨਹੀਂ, ਸੱਚੀ ਅੰਤਰਮੁਖ ਪ੍ਰੀਤ ਦਾ ਰਿਸ਼ਤਾ ਕਾਇਮ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਪਤਨੀ ਲਈ ਉਹਦਾ ਪਤੀ ਹੀ ਇੱਕੋ ਸੱਚਾ ਸਹਾਰਾ ਹੁੰਦਾ ਹੈ, ਉਸੇ ਤਰ੍ਹਾਂ ਆਤਮਾ ਦਾ ਵੀ ਇੱਕੋ-ਇਕ ਸੱਚਾ ਸਹਾਰਾ ਉਹ ਸਰਵਸ਼ਕਤੀਮਾਨ ਅਤੇ ਦਿਆਲੂ ਪਰਮੇਸ਼ਰ ਹੈ।

(6)

ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥

ਸ਼ਬਦਾਰਥ: ਅਕਲਿ ਲਤੀਫੁ=ਸੂਖਮ ਬੁੱਧੀ, ਬਾਰੀਕ ਬੁੱਧੀ। ਗਿਰੀਵਾਨ-ਗਿਰੇਬਾਨ, ਬੁੱਕਲ।

ਭਾਵਾਰਥ: ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ ਕਿ ਭਲਿਆ ਲੋਕਾ, ਜੇ ਤੂੰ ਸੱਚੇ ਅਰਥਾਂ ਵਿਚ ਬੁੱਧੀਮਾਨ ਹੈਂ ਤਾਂ ਬੁਰੇ ਕਰਮਾਂ ਤੋਂ ਬਚ ਕੇ ਰਹੁ। ਤੂੰ ਆਪਣੇ ਅੰਦਰ ਝਾਤੀ ਮਾਰ ਕੇ ਦੇਖ ਕਿ ਤੇਰੇ ਅੰਦਰ ਕੀਤੇ ਹੋਏ ਗੁਨਾਹਾਂ ਦੇ ਕਿੰਨੇ ਢੇਰ ਇਕੱਠੇ ਹੋ ਚੁਕੇ ਹਨ। ਤੂੰ ਅੱਗੇ ਲਈ ਸੋਚ ਸਮਝ ਕੇ ਚੱਲ। ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਦੇਰ-ਸਵੇਰ ਆਪਣੇ ਸਭ ਕਰਮਾਂ ਦਾ ਫਲ ਖ਼ੁਦ ਭੋਗਣਾ ਪੈਂਦਾ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ:

ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥
ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥[6]

ਇਨਸਾਨ ਨੂੰ ਸਮਝਦਾਰੀ ਤੋਂ ਕੰਮ ਲੈਣਾ ਚਾਹੀਦਾ ਹੈ। ਉਹਨੂੰ ਵਕਤੀ ਲਾਭ ਦੇ ਲੋਭ ਵਿਚ ਪੈ ਕੇ ਆਪਣਾ ਪਰਮਾਰਥ ਬਰਬਾਦ ਨਹੀਂ ਕਰਨਾ ਚਾਹੀਦਾ। ਜਿਸ ਚੀਜ਼ ਨੂੰ ਹਾਸਲ ਕਰਨ ਦਾ ਅੰਜਾਮ ਬੁਰਾ ਹੋਵੇ, ਉਹਦੀ ਪ੍ਰਾਪਤੀ ਨੂੰ ਜ਼ਿੰਦਗੀ ਦਾ ਮੂਲ ਮੰਤਵ ਬਣਾ ਲੈਣਾ ਅਕਲਮੰਦੀ ਨਹੀਂ, ਮੂਰਖਤਾ ਹੈ।

(7)

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥

ਸ਼ਬਦਾਰਥ: ਘੁੰਮਿ=ਮੁੜ ਕੇ, ਜਵਾਬ ਵਿਚ। ਆਪਨੜੈ ਘਰਿ ਜਾਈਐ-ਜੇ ਆਪਣੇ ਅਸਲੀ ਘਰ ਜਾਣਾ ਚਾਹੁੰਦਾ ਹੈਂ ਤਾਂ।

ਭਾਵਾਰਥ: ਇਸ ਸ਼ਲੋਕ ਵਿਚ ਬਾਬਾ ਫ਼ਰੀਦ ਦਰਵੇਸ਼ ਲਈ ਸਹਿਣਸ਼ੀਲਤਾ, ਨਿਮਰਤਾ ਅਤੇ ਖਿਮਾ ਦਾ ਬਹੁਤ ਉੱਚਾ ਆਦਰਸ਼ ਕਾਇਮ ਕਰਦੇ ਹਨ। ਆਪ ਕਹਿੰਦੇ ਹਨ ਕਿ ਐ ਖ਼ੁਦਾ ਦੇ ਆਸ਼ਕ, ਜੇ ਕੋਈ ਤੇਰੇ ਨਾਲ ਗੁੱਸੇ ਹੋ ਕੇ ਤੈਨੂੰ ਗਾਲ੍ਹਾਂ ਕੱਢੇ, ਜਾਂ ਤੈਨੂੰ ਮਾਰਨ-ਕੁੱਟਣ ਉੱਤੇ ਵੀ ਤੁੱਲ ਪਵੇ, ਤਾਂ ਵੀ ਤੈਨੂੰ ਬਦਲੇ ਵਿਚ ਨਾ ਉਹਨੂੰ ਬੁਰਾ-ਭਲਾ ਕਹਿਣਾ ਚਾਹੀਦਾ ਹੈ ਅਤੇ ਨਾ ਹੀ ਉਹਦੇ ਉੱਤੇ ਹੱਥ ਚੁੱਕਣਾ ਚਾਹੀਦਾ

ਹੈ। ਤੈਨੂੰ ਚਾਹੀਦਾ ਹੈ ਕਿ ਉਹਦੇ ਕਦਮਾਂ ਵਿਚ ਸਿਰ ਝੁਕਾ ਕੇ ਉਹਦੇ ਕੋਲੋਂ ਮਾਫ਼ੀ ਮੰਗੇਂ ਕਿ ਭਰਾਵਾ, ਗ਼ਲਤੀ ਮੈਥੋਂ ਹੀ ਹੋਈ ਹੈ, ਤੂੰ ਮੇਰੀ ਭੁੱਲ ਬਖ਼ਸ਼ ਦੇ। ਭਾਵ, ਉਹਨੂੰ ਵਿਰੋਧੀ ਨਾਲ ਵੀ ਚੰਗਾ ਸਲੂਕ ਕਰਨਾ ਚਾਹੀਦਾ ਹੈ।

ਡਾ. ਨਜ਼ੀਰ ਅਹਿਮਦ ਨੇ ਇਸ ਸ਼ਲੋਕ ਦੀ ਵਿਆਖਿਆ ਕਰਦੇ ਹੋਏ ਹਜ਼ਰਤ ਈਸਾ ਦੇ ਇਸ ਬਚਨ ਦਾ ਹਵਾਲਾ ਦਿੱਤਾ ਹੈ ਕਿ ਜੇ ਕੋਈ ਤੇਰੀ ਇਕ ਗੱਲ੍ਹ ਉੱਤੇ ਚਪੇੜ ਮਾਰੇ ਤਾਂ ਦੂਜੀ ਵੀ ਉਹਦੇ ਸਾਹਮਣੇ ਕਰ ਦੇ।[3]

ਕੀਤੀ ਹੋਈ ਜ਼ਿਆਦਤੀ ਦਾ ਬਦਲਾ ਨਾ ਲੈਣਾ ਸਹਿਨਸ਼ੀਲਤਾ ਅਤੇ ਖਿਮਾ ਦੀ ਮੂਰਤ ਬਣ ਚੁੱਕੇ ਮਾਲਕ ਦੇ ਸੱਚੇ ਦਰਵੇਸ਼ ਦਾ ਹੀ ਕੰਮ ਹੈ। ਕਬੀਰ ਸਾਹਿਬ ਨੇ ਵੀ ਕਿਹਾ ਹੈ, 'ਖਿਮਾ ਸਾਧੂ ਕਾ ਖੇਲ ਹੈ।'[4]

(8)

ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ॥

ਸ਼ਬਦਾਰਥ: ਤਉ=ਤੇਰਾ। ਖਟਣ ਵੇਲ=ਖੱਟਣ ਦਾ ਵਕਤ। ਮਰਗ=ਮੌਤ। ਸਵਾਈ ਨੀਹਿ=ਮੌਤ ਦੀ ਨੀਂਹ ਪੱਕੀ ਅਤੇ ਚੌੜੀ ਹੁੰਦੀ ਗਈ। ਜਾਂ ਭਰਿਆ ਤਾਂ ਲਦਿਆ=ਬੇੜਾ ਭਰ ਗਿਆ ਤਾਂ ਤੁਰ ਪਿਆ।

ਭਾਵਾਰਥ: ਜਦ ਤੇਰਾ ਖ਼ੁਦਾ ਦੀ ਬੰਦਗੀ ਦੀ ਦੌਲਤ ਇਕੱਠੀ ਕਰਨ (ਖਟਣ ਵੇਲ) ਦਾ ਵਕਤ ਸੀ ਤਾਂ ਤੂੰ ਦੁਨੀਆ ਦੇ ਰੰਗ ਵਿਚ ਰੰਗਿਆ ਰਿਹਾ। ਨਤੀਜਾ ਇਹ ਹੋਇਆ ਕਿ ਮੌਤ ਆ ਪਹੁੰਚੀ ਅਤੇ ਤੈਨੂੰ ਖ਼ਾਲੀ ਹੱਥ ਸੰਸਾਰ ਤੋਂ ਜਾਣਾ ਪਿਆ।

ਬਾਬਾ ਫ਼ਰੀਦ ਇਸ਼ਾਰਾ ਕਰ ਰਹੇ ਹਨ ਕਿ ਖ਼ੁਦਾ ਨੇ ਇਨਸਾਨ ਨੂੰ ਦੁਨੀਆ ਵਿਚ ਆਪਣੀ ਬੰਦਗੀ ਦੀ ਸੱਚੀ ਦੌਲਤ ਇਕੱਠੀ ਕਰਨ ਲਈ ਭੇਜਿਆ ਹੈ ਜਦ ਕਿ ਇਨਸਾਨ ਆਪਣਾ ਕੀਮਤੀ ਵਕਤ ਦੁਨੀਆ ਦੇ ਝੂਠੇ ਧੰਦਿਆਂ ਵਿਚ ਬਰਬਾਦ ਕਰ ਦਿੰਦਾ ਹੈ। ਅੰਤ ਸਮੇਂ ਦੁਨੀਆ ਦੀ ਦੌਲਤ ਤਾਂ ਉਹਦੇ ਨਾਲ ਜਾਂਦੀ ਨਹੀਂ, ਉਹ ਪਾਪਾਂ ਦੀ ਗਠੜੀ ਜ਼ਰੂਰ ਨਾਲ ਬੰਨ੍ਹ ਕੇ ਲੈ ਜਾਂਦਾ ਹੈ।

(9)

ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ॥
ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥

ਸ਼ਬਦਾਰਥ: ਥੀਆ=ਹੋ ਗਿਆ। ਭੂਰ=ਭੂਰੀ, ਚਿੱਟੀ। ਅਗਹੁ=ਅਗਲਾ ਪਾਸਾ, ਮੌਤ ਦਾ ਸਮਾਂ। ਪਿਛਾ=ਜਨਮ ਜਾਂ ਜ਼ਿੰਦਗੀ ਵਾਲਾ ਪਾਸਾ।

ਭਾਵਾਰਥ: ਐ ਇਨਸਾਨ, ਦੇਖ ਕਿ ਤੇਰੇ ਨਾਲ ਕੀ ਹੋ ਚੁਕਿਆ ਹੈ! ਤੇਰੀ ਦਾੜ੍ਹੀ ਚਿੱਟੀ ਹੋ ਗਈ ਹੈ। ਤੇਰੇ ਬਚਪਨ ਅਤੇ ਜਵਾਨੀ ਦੇ ਦਿਨ ਪਿੱਛੇ ਰਹਿ ਗਏ ਹਨ ਅਤੇ ਤੇਰਾ ਅੱਗੇ ਚੱਲਣ ਦਾ ਵਕਤ ਨੇੜੇ ਆ ਪਹੁੰਚਿਆ ਹੈ। ਅਫ਼ਸੋਸ, ਤੂੰ ਸਾਰੀ ਉਮਰ ਫ਼ਜ਼ੂਲ ਗਵਾ ਲਈ ਹੈ।

ਬਾਬਾ ਫ਼ਰੀਦ ਸਾਵਧਾਨ ਕਰ ਰਹੇ ਹਨ ਕਿ ਜ਼ਿੰਦਗੀ ਦੇ ਅਸਲ ਮਕਸਦ ਨੂੰ ਕਦੇ ਪਿੱਛੇ ਨਹੀਂ ਪਾਉਣਾ ਚਾਹੀਦਾ। ਜਵਾਨੀ ਸਦਾ ਕਾਇਮ ਨਹੀਂ ਰਹਿੰਦੀ। ਬੁਢਾਪੇ ਦਾ ਆਉਣਾ ਅਤੇ ਦੇਹ ਦਾ ਨਕਾਰਾ ਹੋ ਜਾਣਾ ਕੁਦਰਤੀ ਅਤੇ ਲਾਜ਼ਮੀ ਹੈ। ਇਸ ਲਈ ਆਕਬਤ ਦਾ ਤੋਸਾ (ਪਰਲੋਕ ਵਿਚ ਕੰਮ ਆਉਣ ਵਾਲਾ ਸਮਾਨ) ਛੇਤੀ ਤੋਂ ਛੇਤੀ ਤਿਆਰ ਕਰ ਲੈਣਾ ਚਾਹੀਦਾ ਹੈ।

(10)

ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥
ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥

ਸ਼ਬਦਾਰਥ: ਜਿ ਥੀਆ=ਜੋ ਹੋ ਗਿਆ ਭਾਵ ਕੀ ਦਾ ਕੀ ਹੋ ਗਿਆ। ਵਿਸੁ=ਜ਼ਹਿਰ। ਵੇਦਣ=ਪੀੜ।

ਭਾਵਾਰਥ: ਐ ਇਨਸਾਨ, ਦੇਖ ਕੀ ਦਾ ਕੀ ਹੋ ਗਿਆ ਹੈ! ਜਿਹੜੇ ਭੋਗ ਸ਼ੱਕਰ ਵਰਗੇ ਮਿੱਠੇ ਲੱਗਦੇ ਸਨ, ਉਨ੍ਹਾਂ ਦਾ ਅਸਰ ਜ਼ਹਿਰੀਲਾ ਸਾਬਤ ਹੋਇਆ ਹੈ। ਉਸ ਦਿਆਲੂ ਪ੍ਰਭੂ ਤੋਂ ਬਿਨਾਂ ਕਿਸ ਅੱਗੇ ਫ਼ਰਿਆਦ ਕਰੀਏ? ਉਸ ਤੋਂ ਬਿਨਾਂ ਸਾਡੀ ਦਰਦ ਭਰੀ ਫ਼ਰਿਆਦ ਹੋਰ ਕੌਣ ਸੁਣ ਸਕਦਾ ਹੈ?

ਬਾਬਾ ਫ਼ਰੀਦ ਨੇ ਤੀਸਰੇ ਸ਼ਲੋਕ ਵਿਚ ਦੁਨੀਆ ਨੂੰ 'ਗੁੱਝੀ ਭਾਹਿ' ਕਿਹਾ ਹੈ। ਏਥੇ ਆਪ ਇਸ ਮਾਇਆਵੀ ਸੰਸਾਰ ਦੀ ਇਕ ਹੋਰ ਵਿਡੰਬਨਾ ਉੱਤੇ ਪ੍ਰਕਾਸ਼ ਪਾ ਰਹੇ ਹਨ। ਆਪ ਸਮਝਾ ਰਹੇ ਹਨ ਕਿ ਇੰਦਰੀਆਂ ਦੇ ਭੋਗ, ਦੁਨੀਆ ਦੇ ਐਸ਼ੋ-ਇਸ਼ਰਤ ਦੇ ਸਮਾਨ ਆਦਿ, ਬਾਹਰੋਂ ਦੇਖਣ ਨੂੰ ਸ਼ੱਕਰ ਵਾਂਗ ਮਿੱਠੇ ਪ੍ਰਤੀਤ ਹੁੰਦੇ ਹਨ ਪਰ ਇਨ੍ਹਾਂ ਦਾ ਅਸਰ ਬਹੁਤ ਵਿਨਾਸ਼ਕਾਰੀ ਹੈ। ਇਹ ਮਾਇਆਵੀ ਭੋਗ ਜੀਵ ਦੀ ਸਰੀਰਕ, ਮਾਨਸਕ ਅਤੇ ਆਤਮਕ ਤਬਾਹੀ ਦਾ ਕਾਰਨ ਤਾਂ ਬਣਦੇ ਹੀ ਹਨ, ਇਨ੍ਹਾਂ

ਵਿਚ ਗ਼ਲਤਾਨ ਜੀਵ ਕੁੱਲ-ਮਾਲਕ ਦੁਆਰਾ ਦੁਨੀਆ ਵਿਚ ਭੇਜੇ ਜਾਣ ਦੇ ਆਪਣੇ ਅਸਲ ਮਕਸਦ ਨੂੰ ਭੁਲਾ ਕੇ ਆਪਣਾ ਅੱਗਾ ਵੀ ਬਰਬਾਦ ਕਰ ਲੈਂਦਾ ਹੈ।

(11)

ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥

ਸ਼ਬਦਾਰਥ: ਪਤੀਣੀਆਂ=ਪਤਲੀਆਂ ਪੈ ਗਈਆਂ ਹਨ, ਕਮਜ਼ੋਰ ਹੋ ਗਈਆਂ ਹਨ। ਰੀਣੇ=ਖ਼ਾਲੀ ਅਰਥਾਤ ਬੋਲੇ ਹੋ ਗਏ ਹਨ। ਸਾਖ=ਟਹਿਣੀ। ਵੰਨ=ਰੰਗ।

ਭਾਵਾਰਥ: ਜਿਸ ਤਰ੍ਹਾਂ ਰੁੱਖ ਦੀ ਟਹਿਣੀ ਸੁੱਕ ਜਾਵੇ ਤਾਂ ਉਹਦੀ ਲਚਕ ਅਤੇ ਸੁੰਦਰਤਾ ਖ਼ਤਮ ਹੋ ਜਾਂਦੀ ਹੈ, ਉਸੇ ਤਰ੍ਹਾਂ ਬੁਢਾਪੇ ਵਿਚ ਪਹੁੰਚ ਕੇ ਅੱਖਾਂ ਦੀ ਜੋਤ ਮੱਧਮ ਪੈ ਜਾਂਦੀ ਹੈ, ਕੰਨ ਸੁਣਨਾ ਬੰਦ ਕਰ ਦਿੰਦੇ ਹਨ, ਸਰੀਰ ਝੁਰੜੀਆਂ ਨਾਲ ਭਰ ਜਾਂਦਾ ਹੈ ਅਤੇ ਸਰੀਰ ਦੇ ਸਭ ਅੰਗ ਜਵਾਬ ਦੇ ਜਾਂਦੇ ਹਨ। ਉਸ ਸਮੇਂ ਭਗਤੀ ਕਰ ਸਕਣਾ ਬਹੁਤ ਮੁਸ਼ਕਲ ਹੁੰਦਾ ਹੈ। ਕਬੀਰ ਸਾਹਿਬ ਫ਼ਰਮਾਉਂਦੇ ਹਨ:

ਚਰਨ ਸੀਸੁ ਕਰ ਕੰਪਨ ਲਾਗੇ ਨੈਨੀ ਨੀਰੁ ਅਸਾਰ ਬਹੈ॥
ਜਿਹਵਾ ਬਚਨੁ ਸੁਧੁ ਨਹੀ ਨਿਕਸੈ ਤਬ ਰੇ ਧਰਮ ਕੀ ਆਸ ਕਰੈ॥[5]

(12)

ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥
ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥

ਸ਼ਬਦਾਰਥ: ਕਾਲੀਂ-ਜਦੋਂ ਵਾਲ ਕਾਲੇ ਸਨ। ਰਾਵਿਆ=ਮਾਣਿਆ, ਪਿਆਰ ਕੀਤਾ। ਧਉਲੀ=ਜਦੋਂ ਧੌਲੇ ਆ ਜਾਂਦੇ ਹਨ। ਪਿਰਹੜੀ=ਪਿਆਰ। ਨਵੇਲਾ=ਨਵਾਂ।

ਭਾਵਾਰਥ: ਜਿਸ ਨੇ ਕਾਲੇ ਕੇਸਾਂ ਦੇ ਹੁੰਦੇ ਅਰਥਾਤ ਜਵਾਨੀ ਦੇ ਦਿਨਾਂ ਵਿਚ ਪ੍ਰੀਤਮ ਨਾਲ ਪਿਆਰ ਨਹੀਂ ਕੀਤਾ, ਉਹ ਧੌਲ਼ੇ ਕੇਸਾਂ ਅਰਥਾਤ ਬੁਢਾਪੇ ਵਿਚ ਉਸ ਨਾਲ ਕਿਵੇਂ ਪ੍ਰੇਮ ਕਰ ਸਕੇਗਾ? ਆਪ ਪ੍ਰੇਰਨਾ ਦਿੰਦੇ ਹਨ ਕਿ ਜਿਨ੍ਹਾਂ ਦਾ ਜੋਬਨ ਕਾਇਮ ਹੈ, ਉਨ੍ਹਾਂ ਨੂੰ ਜਵਾਨੀ ਦਾ ਲਾਭ ਉਠਾ ਕੇ ਪ੍ਰਭੂ ਰੂਪੀ ਪ੍ਰੀਤਮ ਨਾਲ ਪ੍ਰੇਮ ਕਰ ਲੈਣਾ ਚਾਹੀਦਾ ਹੈ ਅਤੇ ਜੋ ਲੋਕ ਕਿਸੇ ਕਾਰਨ ਜਵਾਨੀ ਵਿਚ ਉਸ ਨਾਲ ਪ੍ਰੇਮ ਨਹੀਂ ਕਰ ਸਕੇ, ਉਨ੍ਹਾਂ ਨੂੰ ਹੁਣ ਹੀ ਉਸ ਦੇ ਪ੍ਰੇਮ ਅਤੇ ਉਸਦੀ ਭਗਤੀ ਵੱਲ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਆਤਮਾ ਦੀ ਸੁੰਦਰਤਾ ਦਾ ਸੰਬੰਧ ਸਰੀਰ ਦੇ ਜਵਾਨ ਜਾਂ ਬੁੱਢਾ ਹੋਣ ਨਾਲ ਨਹੀਂ, ਪ੍ਰੇਮ ਦੇ ਜਵਾਨ ਜਾਂ ਬੁੱਢਾ ਹੋਣ ਨਾਲ ਹੈ। ਜਿਸਦੇ ਅੰਦਰ ਜਦ ਵੀ ਪਰਮਾਤਮਾ ਦਾ ਪ੍ਰੇਮ ਜਾਗ ਪਵੇ, ਉਸ ਉੱਤੇ ਉਸ ਵੇਲੇ ਹੀ ਨਵਾਂ ਰੰਗ ਚੜ੍ਹ ਜਾਂਦਾ ਹੈ।

(13)

ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥

ਸ਼ਬਦਾਰਥ: ਚਿਤਿ ਕਰੇ=ਧਿਆਨ ਦੇਵੇ। ਪਿਰਮੁ=ਪਿਆਰ। ਜੈ=ਜਿਸ ਨੂੰ। ਤੈ=ਤਿਸ ਨੂੰ।

ਭਾਵਾਰਥ: ਇਹ ਸ਼ਲੋਕ ਗੁਰੂ ਅਮਰ ਦਾਸ ਜੀ ਦਾ ਹੈ। ਆਪ ਬਾਬਾ ਫ਼ਰੀਦ ਦੇ ਉਪਰੋਕਤ ਸ਼ਲੋਕ ਦਾ ਭਾਵ ਸਮਝਾਉਂਦੇ ਹੋਏ ਕਹਿੰਦੇ ਹਨ ਕਿ ਜਵਾਨੀ ਜਾਂ ਬੁਢਾਪੇ ਵਿਚ ਜਦ ਵੀ ਖ਼ੁਦਾ ਦੀ ਬੰਦਗੀ ਵੱਲ ਧਿਆਨ ਦਿੱਤਾ ਜਾਵੇ, ਠੀਕ ਹੈ। ਪਰ ਇਹ ਗੱਲ ਮਨੁੱਖ ਦੇ ਆਪਣੇ ਹੱਥ-ਵੱਸ ਨਹੀਂ ਹੈ। ਰੱਬ ਦੇ ਪਿਆਰ ਦਾ ਪਿਆਲਾ ਉਸ ਦਾਤਾ ਦੇ ਆਪਣੇ ਹੱਥ ਵਿਚ ਹੈ। ਜਿਸ ਨੂੰ ਉਹ ਮਾਲਕ ਖ਼ੁਦ ਆਪਣਾ ਪਿਆਰ ਬਖ਼ਸ਼ਦਾ ਹੈ, ਉਸ ਨੂੰ ਹੀ ਇਹ ਮਿਲ ਸਕਦਾ ਹੈ ਅਤੇ ਉਹ ਪ੍ਰਭੂ ਜਵਾਨੀ ਜਾਂ ਬੁਢਾਪੇ ਵਿਚ ਜਿਸ ਨੂੰ, ਜਦ ਚਾਹੇ ਇਹ ਦਾਤ ਬਖ਼ਸ਼ ਸਕਦਾ ਹੈ। ਪ੍ਰੇਮ ਦਾ ਸੰਬੰਧ ਮਨੁੱਖ ਦੇ ਜਤਨ ਜਾਂ ਜੀਵਨ ਦੀ ਕਿਸੇ ਖ਼ਾਸ ਅਵਸਥਾ ਨਾਲ ਨਹੀਂ, ਕੁੱਲ-ਮਾਲਕ ਦੀ ਬਖ਼ਸ਼ਿਸ਼ ਨਾਲ ਹੈ।

(14)

ਫਰੀਦਾ ਜਿਨ੍ਹ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥

ਸ਼ਬਦਾਰਥ: ਲੋਇਣ=ਅੱਖਾਂ। ਸੂਇ=ਬੱਚੇ ਦਿੱਤੇ ਹੋਏ ਹਨ। ਬਹਿਠੁ=ਬੈਠਣ ਦੀ ਥਾਂ।

ਭਾਵਾਰਥ: ਹੁਸਨ ਅਤੇ ਜਵਾਨੀ ਦਾ ਮਾਣ ਵਿਅਰਥ ਹੈ। ਜਿਹੜੀਆਂ ਖ਼ੂਬਸੂਰਤ ਅੱਖਾਂ ਜਵਾਨੀ ਵਿਚ ਸਾਰੇ ਸੰਸਾਰ ਨੂੰ ਆਪਣੇ ਵੱਲ ਖਿੱਚਦੀਆਂ ਸਨ ਅਤੇ ਜੋ ਕੱਜਲ ਦੀ ਧਾਰ ਬਰਦਾਸ਼ਤ ਨਹੀਂ ਸਨ ਕਰਦੀਆਂ ਭਾਵ ਜਿਨ੍ਹਾਂ ਨੂੰ ਕੱਜਲ ਵੀ ਭਾਰਾ ਲੱਗਦਾ ਸੀ, ਮੌਤ ਤੋਂ ਬਾਦ ਉਹੀ ਪੰਛੀਆਂ ਦਾ ਆਲ੍ਹਣਾ ਬਣ ਜਾਂਦੀਆਂ ਹਨ।

ਇਸ ਸ਼ਲੋਕ ਨਾਲ ਇਕ ਕਥਾ ਜੁੜੀ ਹੋਈ ਹੈ, ਜਿਸਦਾ ਪੁਸਤਕ ਦੇ ਪੰਨਾ 85 ਉੱਤੇ ਉਲੇਖ ਕੀਤਾ ਗਿਆ ਹੈ।

(15)

ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥

ਸ਼ਬਦਾਰਥ: ਕੂਕੇਦਿਆ ਚਾਂਗੇਦਿਆ-ਕੂਕ ਪੁਕਾਰ ਕਰਦੇ, ਬਾਰ-ਬਾਰ ਸਮਝਾਉਂਦੇ। ਮਤੀ ਦੇਦਿਆ-ਸਿਖਿਆ, ਉਪਦੇਸ਼, ਚੇਤਾਵਨੀ ਦਿੰਦਿਆਂ। ਸੈਤਾਨਿ-ਮਨ ਰੂਪੀ ਸ਼ੈਤਾਨ ਨੇ। ਵੰਞਾਇਆ=ਵਿਗਾੜਿਆ ਹੋਇਆ, ਕੁਰਾਹੇ ਪਾਇਆ ਹੋਇਆ।

ਭਾਵਾਰਥ: ਬਾਬਾ ਫ਼ਰੀਦ ਸਮਝਾਉਂਦੇ ਹਨ ਕਿ ਸੰਤ-ਮਹਾਤਮਾਂ ਬਾਰ-ਬਾਰ ਸਾਨੂੰ ਚੇਤਾਵਨੀਆਂ ਦਿੰਦੇ ਹਨ ਕਿ ਮਨ ਰੂਪੀ ਸ਼ੈਤਾਨ ਦੇ ਚਲਿਤਰਾਂ ਤੋਂ ਬਚੋ ਅਤੇ ਆਪਣਾ ਜੀਵਨ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਵਿਚ ਬਰਬਾਦ ਨਾ ਕਰੋ, ਪਰ ਸੰਸਾਰ ਦੀ 'ਕੌਨ ਸੁਨਤਾ ਹੈ ਤੂਤੀ ਕੀ ਨਕਾਰਖ਼ਾਨੇ ਮੇਂ' ਵਾਲੀ ਹਾਲਤ ਹੈ। ਮਨ ਰੂਪੀ ਸ਼ੈਤਾਨ ਦੇ ਵੱਸ ਆਏ ਹੋਏ ਜੀਵ ਸੰਤਾਂ-ਮਹਾਤਮਾਵਾਂ ਦੀ ਇਕ ਨਹੀਂ ਸੁਣਦੇ।

ਈਸਾਈ ਮਤ ਅਤੇ ਇਸਲਾਮ ਵਿਚ ਇਹ ਮਾਨਤਾ ਹੈ ਕਿ ਕੁੱਲ-ਮਾਲਕ ਨੇ ਆਪਣੀ ਦਰਗਾਹ ਦੇ ਬਾਗ਼ ਵਿਚ ਆਦਮ ਅਤੇ ਹੱਵਾ ਨੂੰ ਬਾਕੀ ਸਭ ਫਲ਼ ਖਾਣ ਦੀ ਆਗਿਆ ਦਿੱਤੀ ਹੋਈ ਸੀ ਪਰ ਇਕ ਫਲ਼ ਖਾਣ ਤੋਂ ਵਰਜਿਆ ਹੋਇਆ ਸੀ। ਆਦਮ ਅਤੇ ਹੱਵਾ ਨੇ ਸ਼ੈਤਾਨ ਦੇ ਆਖੇ ਲੱਗ ਕੇ ਵਰਜਿਆ ਹੋਇਆ ਫਲ਼ ਖਾ ਲਿਆ, ਜਿਸ ਕਾਰਨ ਉਨ੍ਹਾਂ ਨੂੰ ਦਰਗਾਹ ਵਿੱਚੋਂ ਬਾਹਰ ਕੱਢ ਦਿੱਤਾ ਗਿਆ। ਬਾਬਾ ਫ਼ਰੀਦ ਖ਼ਬਰਦਾਰ ਕਰ ਰਹੇ ਹਨ ਕਿ ਸ਼ੈਤਾਨ ਜਾਂ ਕਾਲ ਨੇ ਇਸ ਸੰਸਾਰ ਵਿਚ ਵੀ ਇਨਸਾਨ ਦਾ ਖਹਿੜਾ ਨਹੀਂ ਛੱਡਿਆ। ਇਹ ਮਨ ਦੇ ਰੂਪ ਵਿਚ ਹਰ ਜੀਵ ਦੇ ਅੰਦਰ ਬੈਠਾ ਉਸ ਨੂੰ ਕੁਰਾਹੇ ਪਾਉਂਦਾ ਰਹਿੰਦਾ ਹੈ। ਸੰਤਾਂ-ਮਹਾਤਮਾਵਾਂ ਅਤੇ ਧਰਮ-ਗ੍ਰੰਥਾਂ ਦੀਆਂ ਅਨੰਤ ਚੇਤਾਵਨੀਆਂ ਦੇ ਬਾਵਜੂਦ ਅਗਿਆਨੀ ਜੀਵ ਮਨ ਰੂਪੀ ਸ਼ੈਤਾਨ ਦੇ ਬਹਿਕਾਵੇ ਵਿਚ ਆ ਕੇ, ਇਸ ਕਦਰ ਮਾਇਆਵੀ ਭੋਗਾਂ ਵਿਚ ਖੋਹ ਜਾਂਦਾ ਹੈ ਕਿ ਕੁੱਲ-ਮਾਲਕ ਦੁਆਰਾ ਸੰਸਾਰ ਵਿਚ ਭੇਜੇ ਜਾਣ ਦੇ ਸਮੇਂ ਦਿੱਤੇ ਗਏ ਹੁਕਮ ਨੂੰ ਬਿਲਕੁਲ ਭੁੱਲ ਜਾਂਦਾ ਹੈ। ਕੁੱਲ-ਮਾਲਕ ਨੇ ਇਹਨੂੰ ਆਪਣੀ ਬੰਦਗੀ ਲਈ ਭੇਜਿਆ ਸੀ ਪਰ ਇਹ ਮਨ ਰੂਪੀ ਸ਼ੈਤਾਨ ਦਾ ਹੀ ਗੁਲਾਮ ਬਣਿਆ ਰਹਿੰਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਇਹ ਮਨੁੱਖ ਜਨਮ ਦਾ ਅਮੋਲਕ ਅਵਸਰ ਭੰਗ ਦੇ ਭਾੜੇ ਬਰਬਾਦ ਕਰ ਲੈਂਦਾ ਹੈ। ਇਸਦਾ ਪਰਮਾਰਥ ਨਸ਼ਟ ਹੋ ਜਾਂਦਾ ਹੈ ਅਤੇ ਇਹ ਅਨੰਤ ਕਾਲ ਲਈ ਆਵਾਗਵਨ ਦੀ ਚੱਕੀ ਵਿਚ ਪਿਸਦਾ ਰਹਿੰਦਾ ਹੈ। ਬਾਬਾ ਫ਼ਰੀਦ ਇਹ ਸੂਖਮ ਇਸ਼ਾਰਾ ਕਰ ਰਹੇ ਹਨ ਕਿ ਜਦ ਤਕ ਇਨਸਾਨ ਕੁੱਲ-ਮਾਲਕ ਦੇ ਹੁਕਮ ਦੀ ਪਛਾਣ ਨਹੀਂ ਕਰਦਾ, ਦਰਗਾਹ ਵਿੱਚੋਂ ਬਾਹਰ ਧੱਕੇ ਜਾਣ ਦੇ ਸਮੇਂ ਤੋਂ ਸ਼ੁਰੂ ਹੋਈ ਇਸਦੇ ਦੁੱਖਾਂ ਦੀ ਲੰਮੀ ਦਾਸਤਾਨ ਕਦੇ ਖ਼ਤਮ ਨਹੀਂ ਹੋ ਸਕਦੀ।

(16)

ਫਰੀਦਾ ਥੀਉ ਪਵਾਹੀ ਦਭੁ॥ ਜੇ ਸਾਂਈ ਲੋੜਹਿ ਸਭੁ॥
ਇਕੁ ਛਿਜਹਿ ਬਿਆ ਲਤਾੜੀਅਹਿ॥ ਤਾਂ ਸਾਈ ਦੈ ਦਰਿ ਵਾੜੀਅਹਿ॥

ਸ਼ਬਦਾਰਥ: ਥੀਉ-ਹੋ ਜਾ, ਬਣ ਜਾ। ਪਵਾਹੀ=ਪੈਰਾਂ ਦੀ। ਦਭੁ-ਇਕ ਤਰ੍ਹਾਂ ਦਾ ਘਾਹ। ਜੇ ਲੋੜਹਿ=ਜੇ ਤੂੰ ਚਾਹੁੰਦਾ ਹੈਂ। ਸਭੁ=ਹਰ ਥਾਂ। ਇਕੁ ਛਿਜਹਿ-ਪਹਿਲੋਂ ਘਾਹ ਨੂੰ ਕੱਟਿਆ ਜਾਂਦਾ ਹੈ। ਬਿਆ ਲਤਾੜੀਅਹਿ=ਫਿਰ ਉਸ ਨੂੰ ਲਤਾੜਦੇ ਹਨ। ਸਾਈ ਦੈ ਦਰਿ ਵਾੜੀਅਹਿ=ਫਿਰ ਉਸ ਨੂੰ ਖ਼ੁਦਾ ਦੇ ਦਰਬਾਰ ਵਿਚ ਵਾੜਿਆ ਜਾਂਦਾ ਹੈ।

ਭਾਵਾਰਥ: ਬਾਬਾ ਫ਼ਰੀਦ ਕੁੱਲ-ਮਾਲਕ ਨਾਲ ਮਿਲਾਪ ਦੀ ਤਮੰਨਾ ਮਨ ਵਿਚ ਰੱਖਣ ਵਾਲੇ ਜੀਵ ਨੂੰ ਕਹਿੰਦੇ ਹਨ, 'ਜੇ ਸਾਂਈ ਲੋੜਹਿ ਸਭੁ'— ਜੇ ਹਰ ਥਾਂ ਪ੍ਰਭੂ-ਰੂਪੀ ਪ੍ਰੀਤਮ ਦੇ ਦਰਸ਼ਨ ਕਰਨੇ ਚਾਹੁੰਦਾ ਹੈਂ ਤਾਂ 'ਥੀਉ ਪਵਾਹੀ ਦਭੁ'—ਤੂੰ ਪੈਰਾਂ ਦੀ ਘਾਹ ਬਣ ਜਾ। ਘਾਹ ਨੂੰ ਪਹਿਲੋਂ ਕੱਟਿਆ ਜਾਂਦਾ ਹੈ, ਫਿਰ ਪੈਰਾਂ ਹੇਠ ਲਤਾੜਿਆ ਜਾਂਦਾ ਹੈ, ਫਿਰ ਕੁੱਟ-ਕੁੱਟ ਕੇ ਉਹਨੂੰ ਨਰਮ ਕਰਕੇ ਉਹਦੀਆਂ ਚਟਾਈਆਂ ਬਣਾਈਆਂ ਜਾਂਦੀਆਂ ਹਨ, ਜੋ ਧਰਮ-ਸਥਾਨਾਂ ਵਿਚ ਵਿਛਾਈਆਂ ਜਾਂਦੀਆਂ ਹਨ। ਆਪ ਸੱਚੇ ਪਰਮਾਰਥ ਦੇ ਚਾਹਵਾਨ ਨੂੰ ਸਾਵਧਾਨ ਕਰਦੇ ਹਨ ਕਿ ਜੇ ਤੇਰੇ ਅੰਦਰ ਖ਼ੁਦਾ ਦੀ ਦਰਗਾਹ ਵਿਚ ਪਹੁੰਚਣ ਅਤੇ ਪਰਵਾਨ ਹੋਣ ਦੀ ਖ਼ਾਹਸ਼ ਹੈ ਤਾਂ ਤੂੰ ਘਾਹ (ਦਭੁ) ਦੀ ਤਰ੍ਹਾਂ ਨਿਮਾਣਾ, ਨਿਤਾਣਾ ਬਣ ਜਾ। ਯਾਦ ਰੱਖ ਕਿ ਜਦ ਤਕ ਤੂੰ ਸੰਸਾਰ ਵੱਲੋਂ ਪੂਰੀ ਤਰ੍ਹਾਂ ਕੱਟਿਆ ਨਹੀਂ ਜਾਂਦਾ ਭਾਵ ਤੂੰ ਆਪਣੀ ਹਉਂ ਦਾ ਪੂਰੀ ਤਰ੍ਹਾਂ ਖ਼ਾਤਮਾ ਨਹੀਂ ਕਰ ਲੈਂਦਾ ਅਤੇ ਹਰ ਕਿਸਮ ਦੀਆਂ ਕਠਿਨਾਈਆਂ ਦੇ ਬਾਵਜੂਦ ਕੁੱਲ-ਮਾਲਕ ਦੀ ਬੰਦਗੀ ਦੁਆਰਾ ਆਪਣੇ ਆਪ ਨੂੰ ਪੂਰੀ ਤਰ੍ਹਾਂ ਉਹਦੇ ਕਦਮਾਂ ਵਿਚ ਨਹੀਂ ਵਿਛਾ ਦਿੰਦਾ, ਤੈਨੂੰ ਉਹਦੇ ਨਿਰਮਲ ਚਰਨਾਂ ਦੀ ਛੋਹ ਨਸੀਬ ਨਹੀਂ ਹੋ ਸਕਦੀ।

(17)

ਫਰੀਦਾ ਖਾਕੁ ਨ ਨਿੰਦੀਐ ਖਾਕੂ ਜੇਡੁ ਨ ਕੋਇ॥
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ॥

ਸ਼ਬਦਾਰਥ : ਖਾਕੁ=ਮਿੱਟੀ। ਜੇਡੁ=ਜਿੱਡਾ, ਵੱਡਾ।

ਭਾਵਾਰਥ : ਮਿੱਟੀ ਨੂੰ ਛੋਟਾ, ਘਟੀਆ ਜਾਂ ਮਾੜਾ ਕਹਿ ਕੇ ਉਸ ਦਾ ਨਿਰਾਦਰ ਨਹੀਂ ਕਰਨਾ ਚਾਹੀਦਾ। ਇਹ ਜੀਉਂਦਿਆਂ ਮਨੁੱਖ ਦੇ ਪੈਰਾਂ ਹੇਠ ਅਤੇ ਮੌਤ ਤੋਂ ਬਾਦ ਉਸ ਦੇ ਉੱਤੇ ਹੁੰਦੀ ਹੈ; ਅਰਥਾਤ ਇਹ ਜੀਵਨ-ਕਾਲ ਵਿਚ ਇਨਸਾਨ ਨੂੰ ਖੜ੍ਹੇ ਹੋਣ ਲਈ ਸਹਾਰਾ ਦਿੰਦੀ ਹੈ ਅਤੇ ਮੌਤ ਤੋਂ ਬਾਦ ਉਸਦੇ ਮੁਰਦਾ ਸਰੀਰ ਨੂੰ, ਉਸਦੇ ਸਾਰੇ ਐਬਾਂ ਸਮੇਤ, ਆਪਣੇ ਹੇਠ ਲੁਕਾ ਲੈਂਦੀ ਹੈ।

ਆਪ ਨੇ 16ਵੇਂ ਸ਼ਲੋਕ ਵਿਚ ਘਾਹ ਦੀ ਮਿਸਾਲ ਦੇ ਕੇ ਨਿਮਰਤਾ ਦਾ ਉਪਦੇਸ਼ ਦਿੱਤਾ ਹੈ। ਏਥੇ ਮਿੱਟੀ ਦੀ ਮਿਸਾਲ ਦੁਆਰਾ ਉਹੀ ਉਪਦੇਸ਼ ਦੁਹਰਾ ਰਹੇ ਹਨ। ਬਾਬਾ ਫ਼ਰੀਦ ਦੇ ਜੀਵਨ ਬਿਰਤਾਂਤ ਵਿਚ ਵੀ ਪੜ੍ਹ ਆਏ ਹਾਂ ਕਿ ਆਪ ਨਿਮਰਤਾ ਦੀ ਸਾਖਿਆਤ ਮੂਰਤ ਸਨ। ਪ੍ਰਭੂ-ਭਗਤਾਂ ਦਾ ਸੱਚਾ ਸ਼ਿੰਗਾਰ ਵੀ ਨਿਮਰਤਾ ਹੈ ਅਤੇ ਉਨ੍ਹਾਂ ਦੀ ਸੱਚੀ ਪਛਾਣ ਵੀ ਨਿਮਰਤਾ ਹੈ।

ਡਾ. ਨਜੀਰ ਅਹਿਮਦ ਨੇ ਇਸ ਸ਼ਲੋਕ ਦੀ ਵਿਆਖਿਆ ਵਿਚ ਹਜ਼ਰਤ ਈਸਾ ਦੇ ਨਿਮਰਤਾ ਸੰਬੰਧੀ ਇਨ੍ਹਾਂ ਬਚਨਾਂ ਵੱਲ ਧਿਆਨ ਦੁਆਇਆ ਹੈ, 'ਧੰਨ ਹਨ ਨਿਮਰ ਲੋਕ ਕਿਉਂਕਿ ਉਹੀ ਧਰਤੀ ਦੇ ਵਾਰਸ ਹੋਣਗੇ।'[6] ਆਪ ਦਾ ਭਾਵ ਹੈ ਕਿ ਖ਼ੁਦਾ ਦੀ ਦਰਗਾਹ ਵਿਚ ਸਿਰਫ਼ ਨਿਮਰ ਲੋਕ ਹੀ ਪਹੁੰਚ ਸਕਦੇ ਹਨ।

(18)

ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ ॥

ਸ਼ਬਦਾਰਥ: ਲਬੁ=ਲੋਭ। ਨੇਹੁ ਕਿਆ=ਪਿਆਰ ਕਾਹਦਾ। ਕੂੜਾ=ਝੂਠਾ। ਕਿਚਰੁ=ਕਿੰਨੀ ਦੇਰ। ਝਤਿ ਲਘਾਈਐ=ਗੁਜ਼ਰ ਹੋ ਸਕੇਗੀ। ਛਪਰਿ ਤੁਟੈ ਮੇਹੁ=ਕੁੱਲੀ ਟੁੱਟੀ ਹੋਵੇ ਅਤੇ ਉੱਪਰੋਂ ਮੀਂਹ ਪੈ ਰਿਹਾ ਹੋਵੇ।

ਭਾਵਾਰਥ: ਬਾਬਾ ਫ਼ਰੀਦ ਸਮਝਾ ਰਹੇ ਹਨ ਕਿ ਪ੍ਰੇਮ ਅਤੇ ਲੋਭ ਦਾ ਦਿਨ ਅਤੇ ਰਾਤ ਵਾਲਾ ਰਿਸ਼ਤਾ ਹੈ। ਇਹ ਦੋਵੇਂ ਇਕੱਠੇ ਨਹੀਂ ਚੱਲ ਸਕਦੇ। ਜੇ ਕੁੱਲੀ ਦੀ ਛੱਤ ਟੁੱਟੀ ਹੋਵੇ ਅਤੇ ਉੱਤੋਂ ਮੋਹਲੇਧਾਰ ਬਾਰਸ਼ ਹੋ ਰਹੀ ਹੋਵੇ ਤਾਂ ਉਹਦੇ ਹੇਠ ਕਿਵੇਂ ਗੁਜ਼ਰ ਹੋ ਸਕਦੀ ਹੈ? ਇਸੇ ਤਰ੍ਹਾਂ ਜੇ ਪ੍ਰੇਮ ਵਿਚ ਲੋਭ ਦੀ ਘੁਸਪੈਠ ਹੋ ਜਾਵੇ ਤਾਂ ਪ੍ਰੇਮ ਕਿਵੇਂ ਕਾਇਮ ਰਹਿ ਸਕਦਾ ਹੈ?

ਆਪ ਸਮਝਾ ਰਹੇ ਹਨ ਕਿ ਸੱਚਾ ਪ੍ਰੇਮੀ ਪ੍ਰੀਤਮ ਨੂੰ ਪ੍ਰੀਤਮ ਦੀ ਖ਼ਾਤਰ ਪ੍ਰੇਮ ਕਰਦਾ ਹੈ। ਇਸੇ ਤਰ੍ਹਾਂ ਪਰਮਾਤਮਾ ਦਾ ਸੱਚਾ ਭਗਤ ਬਣਨ ਲਈ ਪਰਮਾਤਮਾ ਨੂੰ ਪਰਮਾਤਮਾ ਦੀ ਖ਼ਾਤਰ ਪ੍ਰੇਮ ਕਰਨਾ ਚਾਹੀਦਾ ਹੈ, ਸੰਸਾਰਕ ਇੱਛਾਵਾਂ ਦੀ ਪੂਰਤੀ ਲਈ ਨਹੀਂ। ਇੱਛਾਵਾਂ ਸਾਡਾ ਮਨ ਪੈਦਾ ਕਰਦਾ ਹੈ। ਇੱਛਾਵਾਂ ਦੀ ਪੂਰਤੀ ਲਈ ਪਰਮਾਤਮਾ ਨੂੰ ਪ੍ਰੇਮ ਕਰਨਾ, ਪਰਮਾਤਮਾ ਨੂੰ ਆਪਣੇ ਮਨ ਦੇ ਅਧੀਨ ਕਰਨ ਤੁਲ ਹੈ। ਸੱਚਾ ਭਗਤ ਪ੍ਰਭੂ-ਰੂਪੀ ਪ੍ਰੀਤਮ ਦੇ ਭਾਣੇ ਵਿਚ ਰਹਿੰਦਾ ਹੋਇਆ, ਨਿਸ਼ਕਾਮ ਭਾਵ ਨਾਲ ਉਸ ਨਾਲ ਪ੍ਰੇਮ ਕਰਦਾ ਹੈ। ਗੁਰੂ ਅਰਜਨ ਸਾਹਿਬ ਕਹਿੰਦੇ ਹਨ:

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥[7]

(19)

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥

ਸ਼ਬਦਾਰਥ: ਵਣਿ ਕੰਡਾ ਮੋੜੇਹਿ-ਜੰਗਲ ਵਿਚ ਜਾ ਕੇ ਕੰਡੇ ਚੁਭਾਉਂਦਾ ਫਿਰਦਾ ਹੈਂ। ਵਸੀ-ਵਸਦਾ ਹੈ। ਹਿਆਲੀਐ-ਹਿਰਦੇ ਵਿਚ।

ਭਾਵਾਰਥ: ਜਾਂ ਤਾਂ ਅਸੀਂ ਪਰਮਾਤਮਾ ਦੀ ਖੋਜ ਹੀ ਨਹੀਂ ਕਰਦੇ ਅਤੇ ਜੇ ਕਰਦੇ ਹਾਂ ਤਾਂ ਗ਼ਲਤ ਥਾਵਾਂ ਉੱਤੇ ਕਰਦੇ ਹਾਂ। ਕੋਈ ਮੰਦਰਾਂ, ਮਸਜਿਦਾਂ ਵਿਚ ਉਸਦੀ ਤਲਾਸ਼ ਕਰਦਾ ਹੈ, ਕੋਈ ਉਸਦੀ ਤਲਾਸ਼ ਵਿਚ ਤੀਰਥਾਂ ਉੱਤੇ ਭਟਕਦਾ ਫਿਰਦਾ ਹੈ ਅਤੇ ਕੋਈ ਜੰਗਲਾਂ, ਪਹਾੜਾਂ, ਬੀਆਬਾਨਾਂ ਵਿਚ ਉਸਨੂੰ ਢੂੰਡ ਰਿਹਾ ਹੈ। ਸਿੱਧੀ ਜਿਹੀ ਗੱਲ ਹੈ ਕਿ ਜਿੱਥੇ ਕੋਈ ਚੀਜ਼ ਹੈ, ਸਿਰਫ਼ ਉਥੋਂ ਹੀ ਮਿਲ ਸਕਦੀ ਹੈ। ਬਾਬਾ ਫ਼ਰੀਦ ਸਾਵਧਾਨ ਕਰਦੇ ਹਨ ਕਿ ਭਲਿਓ ਲੋਕੋ, ਕੁੱਲ-ਮਾਲਕ ਦੀ ਤਲਾਸ਼ ਵਿਚ ਜੰਗਲਾਂ ਵਿਚ ਕਿਉਂ ਮੱਥੇ ਮਾਰਦੇ ਫਿਰਦੇ ਹੋ। ਜੰਗਲਾਂ ਵਿਚ ਭਟਕਣ ਨਾਲ ਪੈਰਾਂ ਵਿਚ ਕੰਡੇ ਚੁਭ ਸਕਦੇ ਹਨ ਅਤੇ ਅਨੇਕ ਪ੍ਰਕਾਰ ਦੇ ਕਸ਼ਟ ਜ਼ਰੂਰ ਮਿਲ ਸਕਦੇ ਹਨ, ਪਰ ਰੱਬ ਨਾਲ ਮਿਲਾਪ ਨਹੀਂ ਹੋ ਸਕਦਾ। ਖ਼ੁਦਾ ਹਰ ਇਨਸਾਨ ਦੇ ਅੰਦਰ ਹੈ। ਅੰਦਰ ਬੈਠੇ ਰੱਬ ਨਾਲ ਸਿਰਫ਼ ਅੰਦਰੋਂ ਹੀ ਵਸਾਲ ਹੋ ਸਕਦਾ ਹੈ। ਬਾਹਰਲੀ ਤਲਾਸ਼ ਜੰਗਲ ਵਿਚ ਭਟਕਣ ਸਮਾਨ ਹੈ, ਜਿਸ ਵਿੱਚੋਂ ਕਿਸੇ ਨੂੰ ਨਾ, ਕਦੇ ਕੁਝ ਮਿਲਿਆ ਹੈ, ਨਾ ਕਦੇ ਮਿਲ ਹੀ ਸਕਦਾ ਹੈ।

(20)

ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥

ਸ਼ਬਦਾਰਥ: ਇਨੀ ਜੰਘੀਐ-ਇਨ੍ਹਾਂ ਲੱਤਾਂ ਨਾਲ। ਡੂੰਗਰ-ਪਰਬਤ। ਭਵਿਓਮ੍ਹਿ-ਮੈਂ ਭਵਿਆ ਹਾਂ। ਕੂਜੜਾ-ਕੁੱਜਾ। ਥੀਓਮਿ-ਹੋ ਗਿਆ ਹੈ।

ਭਾਵਾਰਥ: ਬਾਬਾ ਫ਼ਰੀਦ ਸਰੀਰ ਉੱਤੇ ਸਮੇਂ ਦਾ ਪ੍ਰਭਾਵ ਦਰਸਾਉਣ ਲਈ ਜਵਾਨੀ ਅਤੇ ਬੁਢਾਪੇ ਦੀ ਅਵਸਥਾ ਦਾ ਮੁਕਾਬਲਾ ਕਰਦੇ ਹਨ। ਆਪ ਫ਼ਰਮਾਉਂਦੇ ਹਨ ਕਿ ਜਵਾਨੀ ਸਮੇਂ ਸਰੀਰ ਵਿਚ ਏਨੀ ਤਾਕਤ ਅਤੇ ਚੁਸਤੀ-ਫੁਰਤੀ ਹੁੰਦੀ ਹੈ ਕਿ ਨਿੱਕੀਆਂ-ਨਿੱਕੀਆਂ ਲੱਤਾਂ ਨਾਲ ਇਨਸਾਨ ਲੰਮੇ-ਚੌੜੇ ਰੇਗਿਸਤਾਨਾਂ ਨੂੰ ਪਾਰ ਕਰ ਲੈਂਦਾ ਹੈ ਅਤੇ ਉੱਚੇ ਪਰਬਤਾਂ ਦੀਆਂ ਟੀਸੀਆਂ ਉੱਤੇ ਚੜ੍ਹ ਜਾਂਦਾ ਹੈ। ਬੁਢਾਪੇ ਵਿਚ ਪਹੁੰਚ ਕੇ ਇਹ ਹਾਲਤ ਹੋ ਜਾਂਦੀ ਹੈ ਕਿ ਮੰਜੇ ਦੇ ਕੋਲ ਪਿਆ ਪਾਣੀ ਵਾਲਾ

ਕੁੱਜਾ, ਸੌ ਕੋਹਾਂ ਉੱਤੇ ਪਿਆ ਪ੍ਰਤੀਤ ਹੁੰਦਾ ਹੈ। ਆਪ ਦਾ ਭਾਵ ਹੈ ਕਿ ਜਵਾਨੀ ਦਾ ਸਮਾਂ ਵਿਅਰਥ ਦੇ ਧੰਦਿਆਂ ਵਿਚ ਬਰਬਾਦ ਕਰਨ ਦੀ ਥਾਂ ਪ੍ਰਭੂ-ਭਗਤੀ ਅਤੇ ਨਾਮ ਦੀ ਕਮਾਈ ਵਿਚ ਖ਼ਰਚ ਕਰਨਾ ਚਾਹੀਦਾ ਹੈ। ਬੁਢਾਪੇ ਵਿਚ ਪਹੁੰਚ ਕੇ ਸਰੀਰ ਨਕਾਰਾ ਹੋ ਜਾਂਦਾ ਹੈ ਅਤੇ ਇਨਸਾਨ ਦੇ ਲਈ ਪ੍ਰਭੂ-ਭਗਤੀ ਦਾ ਧਨ ਕਮਾਉਣਾ ਬਹੁਤ ਮੁਸ਼ਕਲ ਹੋ ਜਾਂਦਾ ਹੈ।

(21)

ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥
ਧਿਗੁ ਤਿਨ੍ਾ ਦਾ ਜੀਵਿਆ ਜਿਨਾ ਵਿਡਾਣੀ ਆਸ॥

ਸ਼ਬਦਾਰਥ: ਰਾਤੀ=ਰਾਤ ਦਾ ਬਹੁਵਚਨ। ਪਾਸ=ਸਰੀਰ ਦੇ ਪਾਸੇ। ਵਿਡਾਣੀ-ਬੇਗਾਨੀ, ਪਰਾਈ, ਕਿਸੇ ਦੂਸਰੇ ਦੀ।

ਭਾਵਾਰਥ: ਇਸ ਸ਼ਲੋਕ ਵਿਚ ਬਿਰਹਣ ਦੀ ਦੁੱਖ ਭਰੀ ਵਿਥਿਆ ਬਿਆਨ ਕਰ ਰਹੇ ਹਨ। ਆਪ ਫ਼ਰਮਾਉਂਦੇ ਹਨ ਕਿ ਪ੍ਰੀਤਮ ਤੋਂ ਵਿਛੜੀ ਬਿਰਹਣ ਨੂੰ ਪ੍ਰੀਤਮ ਦੀ ਜੁਦਾਈ ਵਿਚ ਵਕਤ ਗੁਜ਼ਾਰਨਾ ਮੁਸ਼ਕਲ ਹੋ ਜਾਂਦਾ ਹੈ। ਉਹਨੂੰ ਰਾਤ ਹੋਰ ਲੰਮੀ ਹੁੰਦੀ ਜਾ ਰਹੀ ਪ੍ਰਤੀਤ ਹੁੰਦੀ ਹੈ। ਜੁਦਾਈ ਦਾ ਹਰ ਪਲ ਜੁਗਾਂ ਜਿੰਨਾ ਲੰਮਾ ਹੋ ਗਿਆ ਮਹਿਸੂਸ ਹੁੰਦਾ ਹੈ। ਉਹ ਸੇਜ ਉੱਤੇ ਪਈ ਪਾਸੇ ਪਰਤਦੀ ਰਹਿੰਦੀ ਹੈ। ਪਾਸੇ ਪਰਤ-ਪਰਤ ਕੇ ਦੁਖਣੇ ਸ਼ੁਰੂ ਹੋ ਜਾਂਦੇ ਹਨ, ਪਰ ਅੱਖਾਂ ਵਿਚ ਨੀਂਦ ਦਾ ਨਾਮੋ-ਨਿਸ਼ਾਨ ਨਹੀਂ ਹੁੰਦਾ।

ਬਾਬਾ ਫ਼ਰੀਦ ਇਸ਼ਾਰਾ ਕਰਦੇ ਹਨ ਕਿ ਵਿਜੋਗ ਦੀ ਅੱਗ ਬਿਰਹਣ ਦੇ ਅੰਗ-ਅੰਗ ਨੂੰ ਝੁਲਸਾਉਂਦੀ ਰਹਿੰਦੀ ਹੈ ਪਰ ਉਹ ਪ੍ਰੀਤਮ ਦੀ ਯਾਦ ਵਿਚ ਮਸਤ ਰਹਿੰਦੀ ਹੈ। ਬਿਰਹਾ ਦੇ ਘੋਰ ਦੁੱਖ ਦੇ ਬਾਵਜੂਦ ਬਿਰਹਣ ਪ੍ਰੀਤਮ ਦੀ ਯਾਦ ਨਹੀਂ ਭੁਲਾ ਸਕਦੀ। ਉਹ ਬਿਰਹਾ ਦੀ ਦੁੱਖਦਾਈ ਪੀੜ ਬਰਦਾਸ਼ਤ ਕਰ ਸਕਦੀ ਹੈ, ਪਰ ਸੁਪਨੇ ਵਿਚ ਵੀ ਪ੍ਰੀਤਮ ਤੋਂ ਬਿਨਾਂ ਕਿਸੇ ਦੂਜੀ ਚੀਜ਼ ਬਾਰੇ ਨਹੀਂ ਸੋਚ ਸਕਦੀ। 'ਧਿਗੁ ਤਿਨ੍ਾ ਦਾ ਜੀਵਿਆ ਜਿਨਾ ਵਿਡਾਣੀ ਆਸ॥' ਬਾਬਾ ਫ਼ਰੀਦ ਕਹਿੰਦੇ ਹਨ ਕਿ ਉਸ ਜੀਵਾਤਮਾ ਦਾ ਜੀਵਨ ਧ੍ਰਿਗ ਹੈ, ਜੋ ਪ੍ਰਭੂ ਰੂਪੀ ਪ੍ਰੀਤਮ ਦੀ ਥਾਂ ਕਿਸੇ ਦੂਸਰੇ ਵੱਲ ਧਿਆਨ ਦਿੰਦੀ ਹੈ ਜਾਂ ਕੋਈ ਦੂਜੀ ਝਾਕ ਅਥਵਾ ਆਸ ਲਾਈ ਬੈਠੀ ਹੈ। ਆਪ ਦਾ ਭਾਵ ਹੈ ਕਿ ਪ੍ਰੀਤਮ ਦੇ ਵਿਛੋੜੇ ਵਿਚ ਮੱਛੀ ਵਾਂਗ ਤੜਪ ਰਹੀ ਜੀਵਾਤਮਾ ਦਾ ਜੀਵਨ ਉਸ ਬਦਕਿਸਮਤ ਦੇ ਮੁਕਾਬਲੇ ਤੇ ਲੱਖ ਦਰਜੇ ਚੰਗਾ ਹੈ, ਜੋ ਆਪਣੇ ਪ੍ਰੀਤਮ ਨੂੰ ਭੁਲਾ ਕੇ ਸੰਸਾਰ ਅਤੇ ਇਸਦੇ ਰਿਸ਼ਤੇ-ਪਦਾਰਥਾਂ ਵਿੱਚੋਂ ਸੱਚੇ ਸੁਖ ਦੀ ਆਸ ਲਾਈ ਬੈਠੀ ਹੈ। ਅਜਿਹੀ ਅਭਾਗਣ ਦਾ ਜੀਵਨ ਮੌਤ ਤੋਂ ਵੀ

ਬਦਤਰ ਹੈ। ਜੋ ਜੀਵਾਤਮਾ ਪ੍ਰੀਤਮ ਲਈ ਤੜਫਦੀ ਹੈ, ਉਸ ਦੀ ਜੁਦਾਈ ਕਦੇ ਨਾ ਕਦੇ ਮਿਲਾਪ ਵਿਚ ਜ਼ਰੂਰ ਬਦਲੇਗੀ, ਪਰ ਜਿਸਨੂੰ ਪ੍ਰੀਤਮ ਦੀ ਸੁੱਧ-ਬੁੱਧ ਹੀ ਨਹੀਂ, ਉਹ ਮਿਲਾਪ ਦੀ ਆਸ ਕਿਵੇਂ ਰੱਖ ਸਕਦੀ ਹੈ? ਬਾਬਾ ਫ਼ਰੀਦ ਨੇ ਆਪਣੇ ਇਕ ਹੋਰ ਸ਼ਲੋਕ ਵਿਚ ਬਿਰਹਾ ਨੂੰ ਉਹ ਸੁਲਤਾਨੀ ਜਜ਼ਬਾ ਕਿਹਾ ਹੈ, ਜੋ ਅੰਤ ਨੂੰ ਪ੍ਰੀਤਮ ਦੇ ਮਿਲਾਪ ਦਾ ਕਾਰਨ ਸਿੱਧ ਹੁੰਦਾ ਹੈ। ਇਸ ਸ਼ਲੋਕ ਵਿਚ ਵੀ ਸੂਖਮ ਢੰਗ ਨਾਲ ਓਹੀ ਭਾਵ ਪ੍ਰਗਟ ਕੀਤਾ ਗਿਆ ਹੈ।

(22)

ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ॥
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ॥

ਸ਼ਬਦਾਰਥ: ਹੋਦਾ ਵਾਰਿਆ-ਕੁਰਬਾਨ ਨ ਕਰਾਂ, ਜੇ ਮੈਂ ਕੁਝ ਲੁਕਾ ਕੇ ਰੱਖਾਂ। ਮਿਤਾ ਆਇੜਿਆਂ-ਆਏ ਹੋਏ ਮਿੱਤਰਾਂ ਤੋਂ। ਹੇੜਾ-ਸਰੀਰ। ਜਲੈ-ਸੜ ਜਾਂਦਾ। ਮਜੀਠ ਜਿਉ-ਮਜੀਠ ਵਾਂਗ।

ਭਾਵਾਰਥ: ਜੇ ਮੈਂ ਆਏ ਹੋਏ ਪਿਆਰੇ ਤੋਂ ਕੁਝ ਲੁਕਾ ਕੇ ਰੱਖਾਂ ਤਾਂ ਮੇਰਾ ਸਰੀਰ ਇਸ ਤਰ੍ਹਾਂ ਸੜ ਜਾਏ, ਜਿਵੇਂ ਮਜੀਠ ਅੰਗਿਆਰਿਆਂ ਉੱਤੇ ਸੜਦਾ ਹੈ। ਭਾਵ ਸੱਚਾ ਪ੍ਰੇਮੀ ਆਪਣਾ ਸਭ ਕੁਝ ਪ੍ਰੀਤਮ ਉੱਤੇ ਕੁਰਬਾਨ ਕਰ ਦਿੰਦਾ ਹੈ। ਉਸ ਨੂੰ ਪ੍ਰੀਤਮ ਨੂੰ ਸਭ ਕੁਝ ਦੇ ਦੇਣ ਵਿਚ ਖ਼ੁਸ਼ੀ ਮਹਿਸੂਸ ਹੁੰਦੀ ਹੈ, ਉਸ ਤੋਂ ਕੁਝ ਛੁਪਾ ਲੈਣ ਵਿਚ ਨਹੀਂ।

ਬਾਬਾ ਫ਼ਰੀਦ ਦੋਹਰਾ ਭਾਵ ਪ੍ਰਗਟ ਕਰ ਰਹੇ ਹਨ। ਆਪ ਇਸ਼ਾਰਾ ਕਰਦੇ ਹਨ ਕਿ ਪ੍ਰੇਮ ਵਿਚ ਕੁਰਬਾਨੀ ਦੀ ਅਥਾਹ ਸ਼ਕਤੀ ਹੁੰਦੀ ਹੈ ਅਤੇ ਪ੍ਰੇਮੀ ਨੂੰ ਪ੍ਰੀਤਮ ਦੀ ਖ਼ੁਸ਼ੀ ਮੁੱਖ ਹੁੰਦੀ ਹੈ, ਆਪਣਾ ਸੁਖ ਨਹੀਂ। ਇਸੇ ਤਰ੍ਹਾਂ ਗੁਰੂ ਜਾਂ ਪ੍ਰਭੂ ਦਾ ਸੱਚਾ ਭਗਤ ਗੁਰੂ ਜਾਂ ਪ੍ਰਭੂ ਦੀ ਪ੍ਰਸੰਨਤਾ ਲਈ ਕੁਝ ਵੀ ਕਰਨ ਨੂੰ ਤਿਆਰ ਹੋ ਜਾਂਦਾ ਹੈ। ਉਹ ਆਪਣੇ ਆਪੇ ਜਾਂ ਖ਼ੁਦੀ ਨੂੰ ਪ੍ਰੀਤਮ ਵਿਚ ਫ਼ਨਾਹ ਕਰ ਦਿੰਦਾ ਹੈ। ਉਹ ਮਨ-ਭਾਉਂਦੇ ਕੰਮਾਂ ਵਿਚ ਨਹੀਂ, ਪ੍ਰੀਤਮ-ਭਾਉਂਦੇ ਕਾਰਜਾਂ ਵਿਚ ਲੱਗਦਾ ਹੈ ਅਤੇ ਆਪਣੇ ਆਪ ਨੂੰ ਮਨ ਦੇ ਅਧੀਨ ਕਰਨ ਦੀ ਥਾਂ ਪ੍ਰਭੂ ਦੀ ਰਜ਼ਾ ਦੇ ਅਧੀਨ ਕਰਨ ਵਿਚ ਸੱਚਾ ਸੁਖ ਮਹਿਸੂਸ ਕਰਦਾ ਹੈ।

(23)

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ॥

ਸ਼ਬਦਾਰਥ: ਦਾਖ ਬਿਜਉਰੀਆਂ-ਬਿਜੌਰ ਦੇ ਇਲਾਕੇ ਦੀਆਂ ਦਾਖਾਂ ਭਾਵ ਅੰਗੂਰ। ਹੰਢੈ=ਫਿਰਦਾ ਹੈ। ਕਤਾਇਦਾ=ਕਤਾਉਂਦਾ ਜਾਂ ਕੱਤਦਾ। ਪੈਧਾ ਲੋੜੈ-ਪਾਉਣਾ ਚਾਹੁੰਦਾ ਹੈ, ਹੰਢਾਉਣਾ ਚਾਹੁੰਦਾ ਹੈ। ਪਟੁ=ਰੇਸ਼ਮ।

ਭਾਵਾਰਥ: ਕਿੰਨੀ ਅਚਰਜ ਗੱਲ ਹੈ ਕਿ ਜੱਟ ਬੀਜਦਾ ਤਾਂ ਕਿੱਕਰਾਂ ਹੈ, ਪਰ ਉਨ੍ਹਾਂ ਤੋਂ ਵਧੀਆ ਕਿਸਮ ਦੇ ਅੰਗੂਰ ਲੈਣੇ ਚਾਹੁੰਦਾ ਹੈ; ਉਹ ਕੱਤਦਾ ਉੱਨ ਹੈ, ਪਰ ਪਹਿਨਨਾ ਰੇਸ਼ਮ ਚਾਹੁੰਦਾ ਹੈ!

ਬਾਬਾ ਫ਼ਰੀਦ ਅਸਚਰਜਤਾ ਪ੍ਰਗਟ ਕਰਦੇ ਹਨ ਕਿ ਦੁਨੀਆ ਦੇ ਲੋਕ ਕਿਸ ਅਕਲ ਦੇ ਮਾਲਕ ਹਨ ਜੋ ਬੁਰੇ ਅਮਲਾਂ ਵਿੱਚੋਂ ਚੰਗੇ ਫਲ ਮਿਲਣ ਦੀ ਆਸ ਰੱਖਦੇ ਹਨ! ਸੰਸਾਰ ਦੇ ਸਭ ਲੋਕ ਕਰਮ ਵੀ ਮਨ-ਮਰਜ਼ੀ ਦੇ ਕਰਨੇ ਚਾਹੁੰਦੇ ਹਨ ਅਤੇ ਫਲ ਵੀ ਮਨ-ਮਰਜ਼ੀ ਦਾ ਲੈਣੇ ਚਾਹੁੰਦੇ ਹਨ। ਇਹ ਕਿਸੇ ਤਰ੍ਹਾਂ ਵੀ ਸੰਭਵ ਨਹੀਂ। ਮਿਰਚਾਂ ਦੇ ਬੀਜ, ਬੀਜ ਕੇ ਸੇਬ ਖਾਣ ਦੀ ਆਸ ਰੱਖਣੀ ਕੋਰੀ ਅਗਿਆਨਤਾ ਹੈ। ਇਨਸਾਨ ਨੂੰ ਹਰ ਕਰਮ ਸੋਚ-ਸਮਝ ਕੇ ਕਰਨਾ ਚਾਹੀਦਾ ਹੈ। ਕਰਮ ਕਰਨ ਦੀ ਅਜ਼ਾਦੀ, ਫਲ ਭੋਗਣ ਦੀ ਮਜਬੂਰੀ ਨੂੰ ਜਨਮ ਦਿੰਦੀ ਹੈ। ਆਪਣੀ ਹੀ ਗਰਦਨ ਹੈ ਅਤੇ ਆਪਣੀ ਹੀ ਛੁਰੀ ਹੈ। ਇਨਸਾਨ ਦੁਨੀਆ ਨੂੰ ਬੁੱਧੂ ਬਣਾ ਸਕਦਾ ਹੈ, ਆਪਣੇ ਆਪ ਨੂੰ ਧੋਖਾ ਦੇ ਸਕਦਾ ਹੈ ਪਰ ਆਪਣੇ ਅੰਦਰ ਬੈਠੀ ਕਰਮਾਂ ਦਾ ਫਲ ਦੇਣ ਵਾਲੀ ਤਾਕਤ ਨੂੰ ਕਦੇ ਧੋਖਾ ਨਹੀਂ ਦੇ ਸਕਦਾ। ਪਰਮਾਤਮਾ ਨਾਲ ਮਿਲਾਪ ਦੀ ਲੋੜ ਨੂੰ ਇਕ ਪਾਸੇ ਰੱਖ ਕੇ ਜੇ ਸੰਸਾਰ ਦਾ ਹਰ ਇਨਸਾਨ ਸਿਰਫ਼ ਏਨੀ ਗੱਲ ਮਨ ਵਿਚ ਬਿਠਾ ਲਵੇ ਕਿ ਉਹ ਕੀਤੇ ਹੋਏ ਕਰਮਾਂ ਦੇ ਫਲ ਤੋਂ ਨਹੀਂ ਬਚ ਸਕਦਾ ਤਾਂ ਅੱਜ ਹੀ ਸਾਰੇ ਸੰਸਾਰ ਦੀ ਹਾਲਤ ਵਿਚ ਇਨਕਲਾਬੀ ਤਬਦੀਲੀ ਆ ਜਾਵੇ। ਅਫ਼ਸੋਸ, ਇਨਸਾਨ ਦੁਨੀਆ ਦੇ ਹਾਕਮਾਂ ਅਤੇ ਮੁਨਸਫ਼ਾਂ ਤੋਂ ਡਰਦਾ ਹੈ ਪਰ ਅੰਦਰ ਬੈਠੇ ਸਰਵਸ਼ਕਤੀਮਾਨ ਅਤੇ ਨਿਆਂਕਾਰੀ ਪਰਮੇਸ਼ਰ ਦੁਆਰਾ ਸ੍ਰਿਸ਼ਟੀ ਦੇ ਸੰਚਾਲਨ ਲਈ ਬਣਾਏ ਗਏ ਕਰਮ ਅਤੇ ਫਲ ਦੇ ਅਟੱਲ ਕਾਨੂੰਨ ਤੋਂ ਨਹੀਂ ਡਰਦਾ। ਇਹੋ ਕਾਰਨ ਹੈ ਕਿ ਉਹ ਖ਼ੁਦ ਆਪਣੇ ਲਈ ਤਾਂ ਦੁੱਖਾਂ ਦੇ ਸਮਾਨ ਤਿਆਰ ਕਰਦਾ ਹੀ ਹੈ, ਸੰਸਾਰ ਨੂੰ ਵੀ ਆਪਣੇ ਕੁਕਰਮਾਂ ਨਾਲ ਪਰੇਸ਼ਾਨ ਰੱਖਦਾ ਹੈ।

(24)

ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥

ਸ਼ਬਦਾਰਥ: ਰਹਾਂ=ਰਹਿ ਜਾਵਾਂ, ਨਾ ਜਾਵਾਂ। ਤੁਟੈ=ਟੁੱਟਦਾ ਹੈ। ਨੇਹੁ=ਪ੍ਰੇਮ।

ਭਾਵਾਰਥ: ਮੇਰੇ ਪਿਆਰੇ ਦਾ ਘਰ ਦੂਰ ਹੈ। ਮੀਂਹ ਪੈ ਰਿਹਾ ਹੈ ਅਤੇ ਗਲੀ ਵਿਚ ਚਿੱਕੜ ਹੈ ਪਰ ਮੇਰਾ ਪਿਆਰੇ ਨਾਲ ਪ੍ਰੇਮ ਹੈ। ਜੇ ਜਾਂਦਾ ਹਾਂ ਤਾਂ ਕੰਬਲੀ ਭਿੱਜਦੀ ਹੈ, ਨਹੀਂ ਜਾਂਦਾ ਤਾਂ ਪਿਆਰ ਟੁਟਦਾ ਹੈ ਅਤੇ ਪ੍ਰੇਮ ਨੂੰ ਲਾਜ ਲੱਗਦੀ ਹੈ।

(25)

ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥

ਭਾਵਾਰਥ: ਉੱਪਰ ਆਏ ਸ਼ਲੋਕ ਤੋਂ ਇਉਂ ਲੱਗਦਾ ਹੈ ਕਿ ਪ੍ਰੇਮੀ ਤੇਜ਼ ਮੀਂਹ ਅਤੇ ਗਲੀ ਦੇ ਚਿੱਕੜ ਕਾਰਨ ਇਸ ਦੁਬਿਧਾ ਵਿਚ ਹੈ ਕਿ ਪ੍ਰੀਤਮ ਨਾਲ ਮਿਲਣ ਜਾਏ ਕਿ ਨਾ। ਇਸ ਸ਼ਲੋਕ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਪ੍ਰੇਮੀ ਦੇ ਮਨ ਵਿਚ ਪ੍ਰੀਤਮ ਦੇ ਮਿਲਾਪ ਦਾ ਪੱਕਾ ਇਰਾਦਾ ਹੈ। ਬਾਰਸ਼ ਦਾ ਹੋਣਾ ਅਤੇ ਗਲੀ ਦਾ ਚਿੱਕੜ ਰਾਹ ਦੀਆਂ ਰੁਕਾਵਟਾਂ ਦਾ ਅਤੇ ਕੰਬਲੀ ਦਾ ਭਿੱਜਣਾਂ ਪ੍ਰੇਮੀ ਨੂੰ ਹੋਣ ਵਾਲੇ ਕਸ਼ਟਾਂ ਦਾ ਸੂਚਕ ਹੈ। ਬਾਬਾ ਫ਼ਰੀਦ ਕਹਿੰਦੇ ਹਨ ਕਿ ਜੇ ਰੱਬ ਨੂੰ ਇਹੋ ਮਨਜ਼ੂਰ ਹੈ ਕਿ ਤੇਜ਼ ਬਾਰਸ਼ ਹੋਵੇ ਅਤੇ ਸਰੀਰ ਰੂਪੀ ਕੰਬਲੀ ਪੂਰੀ ਤਰ੍ਹਾਂ ਭਿੱਜ ਜਾਵੇ ਤਾਂ ਮੈਂ ਇਸੇ ਤਰ੍ਹਾਂ ਖ਼ੁਸ਼ ਹਾਂ। ਮੈਂ ਬਾਰਸ਼, ਚਿੱਕੜ ਅਤੇ ਕੰਬਲੀ ਦੇ ਭਿੱਜਣ ਦੇ ਬਾਵਜੂਦ, ਹਰ ਹਾਲਤ ਵਿਚ ਪ੍ਰੀਤਮ ਨੂੰ ਮਿਲਣ ਲਈ ਜਾਵਾਂਗਾ ਤਾਂ ਜੋ ਮੇਰੇ ਪ੍ਰੇਮ ਦੀ ਤੰਦ ਨਾ ਟੁੱਟ ਜਾਵੇ। ਸੱਚਾ ਆਸ਼ਕ ਖ਼ੁਦਾ ਨੂੰ ਮੀਂਹ ਰੋਕਣ ਲਈ ਨਹੀਂ ਅਰਜ਼ ਕਰਦਾ, ਉਹ ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੋਇਆ, ਪ੍ਰੇਮ ਦਾ ਧਰਮ ਨਿਭਾਉਂਦਾ ਹੈ। ਗੁਰੂ ਰਾਮਦਾਸ ਜੀ ਕਹਿੰਦੇ ਹਨ:

ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥
ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥
ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥
ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥[8]

(26)

ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥

ਸ਼ਬਦਾਰਥ: ਭੋਲਾਵਾ-ਵਹਿਮ, ਚਿੰਤਾ, ਫ਼ਿਕਰ। ਪਗ-ਪਗੜੀ। ਗਹਿਲਾ-ਗ਼ਾਫ਼ਲ, ਅਚੇਤ, ਅਗਿਆਨੀ। ਨ ਜਾਣਈ-ਨਹੀਂ ਜਾਣਦਾ।

ਭਾਵਾਰਥ: ਅਚੇਤ ਪ੍ਰਾਣੀ ਇਸ ਚਿੰਤਾ ਵਿਚ ਰਹਿੰਦਾ ਹੈ ਕਿ ਮੇਰੀ ਪੱਗ ਮੈਲ਼ੀ ਨਾ ਹੋ ਜਾਵੇ, ਪੱਗ ਨੂੰ ਮਿੱਟੀ ਨਾ ਲੱਗ ਜਾਵੇ। ਉਹ ਇਹ ਸਮਝਣ ਦੀ ਕੋਸ਼ਿਸ਼ ਨਹੀਂ ਕਰਦਾ ਕਿ ਮੌਤ ਤੋਂ ਬਾਦ ਸਰੀਰ ਨੇ ਕਬਰ ਵਿਚ ਦੱਬੇ ਜਾਣਾ ਹੈ ਅਤੇ ਪੱਗ ਬੰਨ੍ਹਣ ਵਾਲੇ ਸਿਰ ਨੂੰ ਵੀ ਮਿੱਟੀ ਨੇ ਖਾ ਜਾਣਾ ਹੈ। ਬਾਬਾ ਫ਼ਰੀਦ ਦਾ ਭਾਵ ਹੈ ਕਿ ਜਿਸ ਸਰੀਰ ਦਾ ਹਾਰ-ਸ਼ਿੰਗਾਰ ਕਰਦੇ ਨਹੀਂ ਥੱਕਦੇ, ਇਕ ਦਿਨ ਉਹਨੇ ਮਿੱਟੀ ਦੇ ਸਪੁਰਦ ਹੋ ਜਾਣਾ ਹੈ। ਕਬੀਰ ਸਾਹਿਬ ਵੀ ਸਾਵਧਾਨ ਕਰਦੇ ਹਨ:

1. ਲਕੜੀ ਕਹੈ ਲੋਹਾਰ ਸੋਂ, ਤੂ ਮਤਿ ਜਾਰੇ ਮੋਹਿਂ।
ਏਕ ਦਿਨ ਐਸਾ ਹੋਏਗਾ, ਮੈਂ ਜਾਰੌਂਗੀ ਤੋਹਿਂ॥[9]

2. ਮਾਟੀ ਕਹੈ ਕੁਮ੍ਹਾਰ ਕੋ, ਕਯਾ ਤੂ ਰੌਂਦੈ ਮੋਹਿਂ।
ਏਕ ਦਿਨ ਐਸਾ ਹੋਏਗਾ, ਮੈਂ ਰੌਂਦੌਂਗੀ ਤੋਹਿਂ॥[10]

(27)

ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥

ਸ਼ਬਦਾਰਥ: ਨਿਵਾਤ-ਮਿਸ਼ਰੀ। ਮਾਖਿਉ-ਸ਼ਹਿਦ। ਪੁਜਨਿ ਤੁਧੁ-ਤੇਰੇ ਤਕ ਨਹੀਂ ਪਹੁੰਚ ਸਕਦੀਆਂ ਤੇ ਤੇਰਾ ਮੁਕਾਬਲਾ ਨਹੀਂ ਕਰ ਸਕਦੀਆਂ।

ਭਾਵਾਰਥ: ਸ਼ੱਕਰ, ਖੰਡ, ਮਿਸ਼ਰੀ, ਗੁੜ, ਸ਼ਹਿਦ ਅਤੇ ਮਾਝਾ ਦੁੱਧ, ਇਹ ਸਭ ਦੁਨਿਆਵੀ ਵਸਤਾਂ ਮਿੱਠੀਆਂ ਹਨ, ਪਰ ਹੇ ਪ੍ਰਭੂ, ਇਹ ਤੇਰੀ ਮਿਠਾਸ ਦਾ ਮੁਕਾਬਲਾ ਨਹੀਂ ਕਰ ਸਕਦੀਆਂ। ਬਾਬਾ ਫ਼ਰੀਦ ਇਹੋ ਭਾਵ ਆਪਣੇ 89 ਨੰ. ਸ਼ਲੋਕ ਵਿਚ ਵੀ ਪ੍ਰਗਟ ਕਰਦੇ ਹਨ, 'ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ੍', ਅਰਥਾਤ ਰੱਬ ਖਜੂਰਾਂ ਅਤੇ ਸ਼ਹਿਦ ਦੀ ਨਦੀ ਸਮਾਨ ਮਿੱਠਾ ਹੈ।

ਅਸੀਂ ਦੁਨੀਆ ਦੇ ਲੋਕ ਸੰਸਾਰਕ ਵਸਤਾਂ-ਪਦਾਰਥਾਂ ਦੇ ਸੁਖ ਦੇ ਮੋਹ ਵਿਚ ਫਸੇ ਹੋਏ ਹਾਂ। ਸਾਨੂੰ ਇੰਦਰੀਆਂ ਦੇ ਭੋਗ ਮਿੱਠੇ ਲੱਗਦੇ ਹਨ। ਬਾਬਾ ਫ਼ਰੀਦ ਸਮਝਾਉਂਦੇ

ਹਨ ਕਿ ਜਦ ਤੁਸੀਂ ਆਪਣੀ ਲਿਵ ਅੰਦਰ ਪਰਮੇਸ਼ਰ ਦੇ ਨਾਮ ਨਾਲ ਜੋੜੋਗੇ ਤਾਂ ਤੁਹਾਨੂੰ ਖ਼ੁਦ ਹੀ ਪਤਾ ਲੱਗ ਜਾਵੇਗਾ ਕਿ ਸੰਸਾਰ ਦਾ ਕੋਈ ਵੀ ਸੁਖ ਪਰਮੇਸ਼ਰ ਜਾਂ ਉਸਦੇ ਨਾਮ ਵਿੱਚੋਂ ਮਿਲਣ ਵਾਲੇ ਅਲੌਕਿਕ ਅਨੰਦ ਦਾ ਮੁਕਾਬਲਾ ਨਹੀਂ ਕਰ ਸਕਦਾ। ਬਾਬਾ ਫ਼ਰੀਦ ਅਤੇ ਦੂਸਰੇ ਸੰਤ-ਮਹਾਤਮਾਂ ਇਹ ਨਹੀਂ ਕਹਿੰਦੇ ਕਿ ਇੰਦਰੀਆਂ ਦੇ ਭੋਗਾਂ ਵਿੱਚੋਂ ਥੋੜ੍ਹਾ ਸੁਖ ਮਿਲਦਾ ਹੈ ਅਤੇ ਪਰਮਾਤਮਾ ਦੇ ਨਾਮ ਵਿੱਚੋਂ ਬਹੁਤਾ ਸੁਖ ਮਿਲਦਾ ਹੈ। ਉਹ ਸੁਖ ਦੀ ਮਾਤਰਾ ਦਾ ਨਹੀਂ, ਸੁਖ ਦੀ ਕਿਸਮ ਦਾ ਅੰਤਰ ਸਮਝਾਉਂਦੇ ਹਨ। ਇੰਦਰੀਆਂ ਦੇ ਭੋਗਾਂ ਵਿੱਚੋਂ ਮਿਲਣ ਵਾਲੇ ਸੁੱਖ ਸਥੂਲ ਅਧੂਰੇ ਅਤੇ ਨਾਸ਼ਵਾਨ ਹਨ। ਪਰਮਾਤਮਾ ਦੇ ਨਾਮ ਵਿੱਚੋਂ ਮਿਲਣ ਵਾਲਾ ਅਨੰਦ ਪੂਰਨ, ਸੂਖਮ ਅਤੇ ਅਵਿਨਾਸ਼ੀ ਹੈ। ਆਪ ਇਸ਼ਾਰਾ ਕਰ ਰਹੇ ਹਨ ਕਿ ਇੰਦਰਿਆਵੀ ਭੋਗਾਂ ਵਿਚ ਖਚਿਤ ਇਨਸਾਨ ਆਪਣੇ ਆਪ ਨਾਲ ਭਾਰੀ ਬੇਇਨਸਾਫ਼ੀ ਕਰ ਰਿਹਾ ਹੈ। ਉਹ ਇਨ੍ਹਾਂ ਭੋਗਾਂ ਵਿਚ ਫਸ ਕੇ ਆਪਣੇ ਆਪ ਨੂੰ ਉਸ ਪਰਮ ਅਨੰਦ ਤੋਂ ਖ਼ਾਲੀ ਰੱਖ ਰਿਹਾ ਹੈ, ਜੋ ਇਸਦੇ ਅੰਦਰ ਹੈ, ਜੋ ਇਸਦੀ ਅਸਲ ਜਾਇਦਾਦ ਹੈ ਅਤੇ ਜਿਸਦੀ ਪ੍ਰਾਪਤੀ ਲਈ ਹੀ ਉਸਨੂੰ ਅਸਲ ਵਿਚ ਮਨੁੱਖਾ-ਜਨਮ ਦਾ ਅਮੋਲਕ ਅਵਸਰ ਬਖ਼ਸ਼ਿਆ ਗਿਆ ਹੈ।

(28)

ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥

ਸ਼ਬਦਾਰਥ: ਕਾਠ ਕੀ-ਲੱਕੜ ਵਾਂਗ ਸੁਕੀ ਹੋਈ ਹੈ। ਲਾਵਣੁ-ਭਾਜੀ, ਸਬਜ਼ੀ। ਘਣੇ-ਬਹੁਤ। ਚੋਪੜੀ-ਸੁਆਦਲੀ।

ਭਾਵਾਰਥ: ਬਾਬਾ ਫ਼ਰੀਦ ਨੇਕ ਕਮਾਈ ਅਤੇ ਸਾਦਾ ਜੀਵਨ ਦੀ ਉਪਮਾ ਕਰਦੇ ਹੋਏ ਕਹਿੰਦੇ ਹਨ: ਮੇਰੀ ਰੋਟੀ ਲੱਕੜ ਵਾਂਗ ਸਖ਼ਤ ਹੈ ਅਤੇ ਮੇਰੀ ਭੁੱਖ ਹੀ ਮੇਰੀ ਦਾਲ-ਭਾਜੀ ਹੈ। ਚੰਗਾ-ਚੋਖਾ, ਸੁਆਦੀ ਭੋਜਨ ਖਾਣ ਵਾਲਿਆਂ ਨੂੰ ਭਾਰੇ ਦੁੱਖ ਸਹਿਣੇ ਪੈਣਗੇ। ਆਪ ਦਾ ਭਾਵ ਹੈ ਕਿ ਹੱਕ-ਹਲਾਲ ਦੀ ਕਮਾਈ ਦੀ ਰੁੱਖੀ-ਸੁੱਕੀ ਰੋਟੀ, ਬੇਈਮਾਨੀ ਦੀ ਕਮਾਈ ਨਾਲ ਬਣਾਏ ਛੱਤੀ ਪਦਾਰਥਾਂ ਤੋਂ ਚੰਗੀ ਹੈ। ਇਸੇ ਭਾਵ ਨੂੰ ਆਪ ਨੇ ਅਗਲੇ ਸ਼ਲੋਕ ਵਿਚ ਹੋਰ ਸਪੱਸ਼ਟ ਕੀਤਾ ਹੈ।

(29)

ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥

ਭਾਵਾਰਥ: ਆਪਣੀ ਹੱਕ ਹਲਾਲ ਦੀ ਰੁੱਖੀ-ਮਿੱਸੀ ਰੋਟੀ ਉੱਤੇ ਸਬਰ ਕਰ ਲੈਣਾ ਚੰਗਾ ਹੈ, ਦੂਸਰਿਆਂ ਦੇ ਛੱਤੀ ਪਦਾਰਥ ਦੇਖ ਕੇ ਮਨ ਵਿਚ ਲੋਭ ਅਤੇ ਈਰਖਾ ਨਹੀਂ ਪੈਦਾ ਹੋਣੀ ਚਾਹੀਦੀ। 44ਵੇਂ ਸ਼ਲੋਕ ਵਿਚ ਵੀ ਇਸੇ ਤਰ੍ਹਾਂ ਦਾ ਭਾਵ ਪ੍ਰਗਟ ਕੀਤਾ ਗਿਆ ਹੈ। ਕਾਮਲ ਫ਼ਕੀਰਾਂ ਨੇ ਹੱਕ ਹਲਾਲ ਦੀ ਕਮਾਈ ਨਾਲ ਪ੍ਰਾਪਤ ਰੁੱਖੇ-ਸੁੱਕੇ ਖਾਣੇ ਦੀ ਉਪਮਾ ਕੀਤੀ ਹੈ। ਬਾਬਾ ਫ਼ਰੀਦ ਦੇ ਜੀਵਨ ਦੇ ਹਾਲਾਤ ਦੇ ਪ੍ਰਸੰਗ ਵਿਚ ਇਨ੍ਹਾਂ ਸ਼ਲੋਕਾਂ ਉੱਤੇ ਵਿਸਤਾਰ-ਪੂਰਵਕ ਚਰਚਾ ਕੀਤੀ ਗਈ ਹੈ।

(30)

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥

ਸ਼ਬਦਾਰਥ: ਸਿਉ=ਨਾਲ। ਅੰਗੁ=ਸਰੀਰ। ਮੁੜੇ ਮੁੜਿ ਜਾਇ=ਟੁੱਟ ਰਹੇ, ਖੁੱਸ ਰਹੇ ਹਨ। ਡੋਹਾਗਣੀ=ਦੁਹਾਗਣ, ਛੁੱਟੜ, ਪਤੀ ਤੋਂ ਵਿੱਛੜੀ ਹੋਈ।

ਭਾਵਾਰਥ: ਦਰਵੇਸ਼ ਜਾਂ ਪੂਰਨ ਸਾਧੂ ਰੂਪੀ ਸੁਹਾਗਣ ਕਹਿੰਦੀ ਹੈ ਕਿ ਮੈਨੂੰ ਰੋਜ਼ ਆਪਣੇ ਪਿਆਰੇ ਨਾਲ ਮਿਲਾਪ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਜੇ ਕਦੇ ਇਕ ਦਿਨ ਮੇਰਾ ਉਹਦੇ ਨਾਲ ਮਿਲਾਪ ਨਾ ਹੋਵੇ ਤਾਂ ਮੇਰੀ ਬਹੁਤ ਬੁਰੀ ਹਾਲਤ ਹੋ ਜਾਂਦੀ ਹੈ। ਛੁੱਟੜਾਂ ਨੂੰ ਪੁੱਛਣਾ ਚਾਹੀਦਾ ਹੈ ਕਿ ਤੁਸੀਂ ਜੀਵਨ ਰੂਪੀ ਲੰਮੀ ਰਾਤ ਪ੍ਰੀਤਮ ਦੇ ਵਿਛੋੜੇ ਵਿਚ ਕਿਵੇਂ ਗੁਜ਼ਾਰੋਗੀਆਂ ? ਮਨਮੁਖ ਉਨ੍ਹਾਂ ਛੁੱਟੜਾਂ ਸਮਾਨ ਹਨ ਜੋ ਪਤੀ ਦੇ ਮਿਲਾਪ ਦੇ ਅਨੰਦ ਤੋਂ ਬਿਨਾਂ ਜੀਵਨ ਵਿਅਰਥ ਬਰਬਾਦ ਕਰ ਲੈਂਦੀਆਂ ਹਨ। ਬਾਬਾ ਫ਼ਰੀਦ 21ਵੇਂ ਸ਼ਲੋਕ ਵਿਚ ਕਹਿੰਦੇ ਹਨ:

ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ ॥
ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ॥

ਇਹ ਦੋਵੇਂ ਸ਼ਲੋਕ ਇਹ ਭਾਵ ਸਿਰਜਦੇ ਹਨ ਕਿ ਆਤਮਾ ਰੂਪੀ ਪ੍ਰੇਮਕਾ, ਪ੍ਰਭੂ ਰੂਪੀ ਪ੍ਰੀਤਮ ਦੇ ਵਿਛੋੜੇ ਵਿਚ ਤੜਪ ਰਹੀ ਹੈ। ਇਸ ਨੂੰ ਜਦ ਵੀ ਸੱਚਾ ਸੁਖ ਮਿਲੇਗਾ ਆਪਣੇ ਪ੍ਰੀਤਮ ਦੇ ਮਿਲਾਪ ਵਿੱਚੋਂ ਮਿਲੇਗਾ। ਪ੍ਰੀਤਮ ਦੇ ਪ੍ਰੇਮ ਤੋਂ ਖ਼ਾਲੀ ਦੁਹਾਗਣ ਦਾ ਜੀਵਨ ਧ੍ਰਿਗ ਹੈ। ਆਪ ਇਸੇ ਭਾਵ ਨੂੰ ਹੀ ਅਗਲੇ ਸ਼ਲੋਕ ਵਿਚ ਅੱਗੇ ਤੋਰਦੇ ਹਨ।

(31)

ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥

ਸ਼ਬਦਾਰਥ: ਸਾਹੁਰੈ=ਰੱਬ ਦੀ ਦਰਗਾਹ ਵਿਚ। ਢੋਈ=ਆਸਰਾ। ਪੇਈਐ=ਪੇਕੇ ਘਰ ਭਾਵ ਇਸ ਲੋਕ ਵਿਚ। ਵਾਤੜੀ ਨ ਪੁਛਈ=ਮਮੂਲੀ ਜਿਹੀ ਵੀ ਬਾਤ ਨਹੀਂ ਪੁੱਛਦਾ, ਜ਼ਰਾ ਵੀ ਪਰਵਾਹ ਨਹੀਂ ਕਰਦਾ। ਧਨ=ਇਸਤਰੀ।

ਭਾਵਾਰਥ: ਜਿਸ ਜੀਵਾਤਮਾ ਰੂਪੀ ਇਸਤਰੀ ਦੀ ਨਾ ਇਸ ਲੋਕ ਵਿਚ ਪੁੱਛ-ਪਰਤੀਤ ਹੈ ਨਾ ਪਰਲੋਕ ਵਿਚ ਅਤੇ ਜਿਸ ਦਾ ਪਤੀ ਉਹਦੀ ਬਾਤ ਨਹੀਂ ਪੁੱਛਦਾ, ਉਹ ਆਪਣੇ ਵੱਲੋਂ ਸੌ ਵਾਰ ਆਪਣਾ ਨਾਂ ਸੁਹਾਗਣ ਰੱਖੀ ਜਾਵੇ, ਪਰ ਉਹ ਅਸਲ ਵਿਚ ਸੁਹਾਗਣ ਕਹਾਉਣ ਦੀ ਹੱਕਦਾਰ ਨਹੀਂ ਹੈ।

ਬਾਬਾ ਫ਼ਰੀਦ ਇਸ਼ਾਰਾ ਕਰ ਰਹੇ ਹਨ ਕਿ ਜੀਵਾਤਮਾ ਰੂਪੀ ਪ੍ਰੇਮਕਾ ਦੇ ਲੋਕ ਅਤੇ ਪਰਲੋਕ ਦੋਹਾਂ ਵਿਚ ਸੁਖ-ਸ਼ਾਂਤੀ ਅਤੇ ਸੱਚੇ ਮਾਣ-ਸਨਮਾਨ ਦੀ ਪ੍ਰਾਪਤੀ ਦਾ ਅਸਲ ਸਾਧਨ, ਉਸਦਾ ਪਰਮਾਤਮਾ ਰੂਪੀ ਪ੍ਰੀਤਮ ਦਾ ਪ੍ਰੇਮ ਅਤੇ ਵਸਾਲ ਹੈ। ਉਪਰੋਕਤ ਦੋਹਾਂ ਸ਼ਲੋਕਾਂ ਦੇ ਭਾਵ ਨੂੰ ਗੁਰੂ ਨਾਨਕ ਸਾਹਿਬ ਅਗਲੇ ਸ਼ਲੋਕ ਵਿਚ ਸਪੱਸ਼ਟ ਕਰ ਰਹੇ ਹਨ।

(32)

ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥
ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥

ਸ਼ਬਦਾਰਥ: ਅਗੰਮੁ-ਪਹੁੰਚ ਤੋਂ ਪਰ੍ਹੇ। ਅਥਾਹੁ=ਜਿਸ ਦੀ ਥਾਹ ਨਾ ਲੱਗ ਸਕੇ, ਅਗਾਧ। ਭਾਵੈ ਬੇਪਰਵਾਹ=ਜੋ ਉਸ ਬੇਪਰਵਾਹ ਨੂੰ ਭਾ ਜਾਂਦੀ ਹੈ।

ਭਾਵਾਰਥ: ਗੁਰੂ ਸਾਹਿਬ ਫ਼ਰਮਾਉਂਦੇ ਹਨ ਕਿ ਸੱਚੀ ਸੁਹਾਗਣ ਉਹੀ ਹੈ ਜੋ ਪੇਕੇ ਅਤੇ ਸਹੁਰੇ ਅਰਥਾਤ ਲੋਕ ਅਤੇ ਪਰਲੋਕ ਦੋਹਾਂ ਵਿਚ ਪ੍ਰਭੂ-ਰੂਪੀ ਪ੍ਰੀਤਮ ਦੇ ਪ੍ਰੇਮ ਦੇ ਰੰਗ ਵਿਚ ਰੰਗੀ ਰਹਿੰਦੀ ਹੈ। ਆਪ ਇਸ਼ਾਰਾ ਕਰਦੇ ਹਨ ਕਿ ਉਹ ਅਗੰਮ, ਅਥਾਹ ਪ੍ਰਭੂ ਆਪਣੀ ਮੌਜ ਦਾ ਮਾਲਕ ਹੈ। ਉਹਦੇ ਪ੍ਰੇਮ ਅਤੇ ਮਿਲਾਪ ਦੀ ਵਡਿਆਈ ਉਹਦੀ ਆਪਣੀ ਰਹਿਮਤ ਨਾਲ ਪ੍ਰਾਪਤ ਹੁੰਦੀ ਹੈ। ਇਸ ਉੱਤੇ ਆਤਮਾ ਰੂਪੀ ਪ੍ਰੇਮਕਾ ਦਾ ਕੋਈ ਵੱਸ ਨਹੀਂ ਚੱਲਦਾ। ਬਾਬਾ ਫ਼ਰੀਦ ਨੇ ਵੀ ਕਿਹਾ ਹੈ, 'ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥'[11] ਜਿਨ੍ਹਾਂ ਨੂੰ ਕੁੱਲ-ਮਾਲਕ ਖ਼ੁਦ ਦਇਆ-ਮਿਹਰ ਕਰ ਕੇ ਆਪਣੇ ਦਰ ਦੇ ਦਰਵੇਸ਼ ਬਣਾਉਂਦਾ ਹੈ, ਉਹੀ ਸੱਚੇ ਦਰਵੇਸ਼ ਬਣ ਸਕਦੇ ਹਨ।

(33)

ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ॥
ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ॥

ਸ਼ਬਦਾਰਥ: ਸੰਬਹੀ=ਸੱਜੀ, ਫਬੀ, ਸ਼ਿੰਗਾਰੀ। ਨਚਿੰਦੁ=ਨਿਸ਼ਚਿੰਤ, ਬੇਫ਼ਿਕਰ। ਬੇੜੀ-ਵੇੜ੍ਹੀ, ਲਿਬੜੀ ਹੋਈ। ਕਥੂਰੀ=ਕਸਤੂਰੀ। ਗੰਧੁ=ਸੁਗੰਧੀ।

ਭਾਵਾਰਥ: ਇਸ ਸ਼ਲੋਕ ਵਿਚ ਬਾਬਾ ਫ਼ਰੀਦ ਉਸ ਸੁੰਦਰ ਇਸਤਰੀ ਦੀ ਤਸਵੀਰ ਪੇਸ਼ ਕਰਦੇ ਹਨ ਜੋ ਨਹਾ-ਧੋ ਕੇ ਅਤੇ ਹਾਰ-ਸ਼ਿੰਗਾਰ ਕਰ ਕੇ ਨਿਸਚਿੰਤ ਹੋ ਕੇ ਸੇਜ ਉੱਤੇ ਸੌਂ ਜਾਂਦੀ ਹੈ। ਉਹ ਸੋਚਦੀ ਹੈ ਕਿ ਮੈਂ ਏਨੀ ਸੁੰਦਰ ਹਾਂ, ਮੈਂ ਏਨਾ ਸੁੰਦਰ ਸ਼ਿੰਗਾਰ ਕੀਤਾ ਹੋਇਆ ਹੈ ਇਸ ਲਈ ਉਹ ਪ੍ਰੀਤਮ ਮੈਨੂੰ ਆਪੇ ਗਲ ਲਾ ਲਵੇਗਾ। ਬਾਬਾ ਫ਼ਰੀਦ ਕਹਿੰਦੇ ਹਨ ਕਿ ਉਹਦੀ ਇਹ ਹਾਲਤ ਹੈ ਜਿਵੇਂ ਉਸ ਵਿੱਚੋਂ ਕਸਤੂਰੀ ਵਾਲੀ ਸੁਗੰਧੀ ਅਲੋਪ ਹੋ ਜਾਵੇ ਪਰ ਹਿੰਗ ਵਰਗੀ ਦੁਰਗੰਧ ਆ ਰਹੀ ਹੋਵੇ। ਆਪ ਦਾ ਭਾਵ ਹੈ ਕਿ ਜਿਹੜਾ ਸਾਧਕ ਮਨ-ਭਾਉਂਦੇ ਧਾਰਮਕ ਕਰਮਾਂ ਦੇ ਆਸਰੇ ਇਸ ਵਹਿਮ ਜਾਂ ਮਾਣ ਦਾ ਸ਼ਿਕਾਰ ਹੋ ਜਾਂਦਾ ਹੈ ਕਿ ਇਨ੍ਹਾਂ ਕਰਮਾਂ ਕਾਰਨ ਮੇਰਾ ਪਰਮਾਤਮਾ ਨਾਲ ਮਿਲਾਪ ਹੋ ਜਾਵੇਗਾ, ਉਹ ਪ੍ਰੀਤਮ ਦੇ ਮਿਲਾਪ ਦੇ ਅਨੰਦ ਤੋਂ ਖ਼ਾਲੀ ਰਹਿ ਜਾਂਦਾ ਹੈ। ਉਹਦੀ ਹਉਮੈ ਦੀ ਦੁਰਗੰਧ, ਉਹਦੇ ਹਰ ਤਰ੍ਹਾਂ ਦੇ ਸ਼ੁਭ ਕਰਮਾਂ ਦੀ ਸੁਗੰਧੀ ਨੂੰ ਖ਼ਤਮ ਕਰ ਦਿੰਦੀ ਹੈ।

ਲੋਕ ਤੀਰਥਾਂ ਜਾਂ ਦਰਿਆਵਾਂ-ਸਰੋਵਰਾਂ ਦੇ ਇਸ਼ਨਾਨ, ਪੂਜਾ-ਪਾਠ, ਪੁੰਨ-ਦਾਨ, ਆਦਿ ਕਰ ਕੇ ਬੇਫ਼ਿਕਰ ਹੋ ਜਾਂਦੇ ਹਨ ਕਿ ਅਸਾਂ ਆਪਣੇ ਪਾਪਾਂ ਦਾ ਨਾਸ਼ ਕਰ ਕੇ ਰੱਬ ਨੂੰ ਖ਼ੁਸ਼ ਕਰ ਲਿਆ ਹੈ। ਬਾਬਾ ਫ਼ਰੀਦ ਕਹਿੰਦੇ ਹਨ ਕਿ ਜਿਨ੍ਹਾਂ ਲੋਕਾਂ ਨੂੰ ਅਜਿਹੇ ਬਾਹਰਮੁਖੀ ਕਰਮਾਂ ਦਾ ਮਾਣ ਹੈ, ਉਨ੍ਹਾਂ ਵਿੱਚੋਂ ਸੱਚੇ ਪ੍ਰੇਮ ਅਤੇ ਨਿਮਰਤਾ ਦੀ ਸੁਗੰਧੀ ਦੀ ਥਾਂ ਹਉਮੈ ਦੀ ਦੁਰਗੰਧ ਆਉਂਦੀ ਹੈ। ਆਪ ਨੇ 31ਵੇਂ ਅਤੇ 32ਵੇਂ ਸ਼ਲੋਕ ਵਾਂਗ ਇਸ ਸ਼ਲੋਕ ਵਿਚ ਵੀ ਬਾਹਰਮੁਖੀ ਕਰਮ-ਕਾਂਡ ਨੂੰ ਵਿਅਰਥ ਸਿੱਧ ਕੀਤਾ ਹੈ। ਆਤਮਾ ਰੂਪੀ ਪ੍ਰੇਮਕਾ ਦੀ ਅਸਲ ਸੁੰਦਰਤਾ ਅਤੇ ਉਸਦਾ ਅਸਲ ਹਾਰ-ਸ਼ਿੰਗਾਰ ਉਸਦਾ ਪ੍ਰੇਮ, ਉਸਦੀ ਨਿਮਰਤਾ ਅਤੇ ਪ੍ਰੀਤਮ ਦੀ ਰਜ਼ਾ ਦੀ ਪਛਾਣ ਹੈ, ਮਨ-ਮਰਜ਼ੀ ਦੀ ਭਗਤੀ ਨਹੀਂ।

(34)

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥
ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥

ਸ਼ਬਦਾਰਥ: ਸਹ ਪ੍ਰੀਤਿ=ਪਿਆਰੇ ਦੀ ਪ੍ਰੀਤ, ਪਤੀ ਦੀ ਪ੍ਰੀਤੂ। ਕਿਤੀਂ=ਕਿਤਨੇ ਹੀ, ਬਹੁਤ ਸਾਰੇ।

ਭਾਵਾਰਥ: ਮੈਨੂੰ ਜਵਾਨੀ ਬੀਤ ਜਾਣ ਦੀ ਨਹੀਂ, ਇਸ ਗੱਲ ਦੀ ਚਿੰਤਾ ਹੈ ਕਿ ਮੇਰੀ ਪ੍ਰੀਤ ਦੀ ਰੀਤ ਪੂਰੀ ਹੋ ਜਾਵੇ, ਕਿਉਂਕਿ ਮੈਂ ਪ੍ਰੀਤ ਤੋਂ ਬਿਨਾਂ ਅਨੇਕ ਜੋਬਨ ਕੁਮਲਾਉਂਦੇ ਹੋਏ ਦੇਖੇ ਹਨ। ਆਪ ਦਾ ਭਾਵ ਹੈ ਕਿ ਮਨੁੱਖ-ਜਨਮ ਜੋਬਨ ਸਮਾਨ ਹੈ। ਇਸ ਦੀ ਅਸਲ ਵਡਿਆਈ ਪ੍ਰਭੂ ਰੂਪੀ ਪ੍ਰੀਤਮ ਦੇ ਪ੍ਰੇਮ ਵਿਚ ਹੈ। 33ਵੇਂ ਸ਼ਲੋਕ ਵਿਚ ਇਸ਼ਾਰਾ ਮਿਲਦਾ ਹੈ ਕਿ ਆਤਮਾ ਦੀ ਅਸਲ ਸੁੰਦਰਤਾ ਪ੍ਰੇਮ ਅਤੇ ਨਿਮਰਤਾ ਵਿਚ ਹੈ। ਇਸ ਸ਼ਲੋਕ ਵਿਚ ਇਸ਼ਾਰਾ ਕਰ ਰਹੇ ਹਨ ਕਿ ਪ੍ਰੇਮਕਾ ਦਾ ਅਸਲ ਜੀਵਨ ਪ੍ਰੇਮ ਹੈ, ਪ੍ਰੇਮ ਤੋਂ ਬਿਨਾਂ ਉਹ ਜ਼ਿੰਦਾ ਲਾਸ਼ ਦੇ ਸਮਾਨ ਹੈ।

(35)

ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥

ਸ਼ਬਦਾਰਥ: ਚਿੰਤ=ਚਿੰਤਾ। ਖਟੋਲਾ=ਮੰਜੀ। ਵਿਛਾਵਣ=ਵਿਛੌਣਾ।

ਭਾਵਾਰਥ: ਪ੍ਰੀਤਮ ਦੀ ਜੁਦਾਈ ਵਿਚ ਤੜਪਦੀ ਬਿਰਹਣ ਕਹਿੰਦੀ ਹੈ ਕਿ ਮੈਂ ਦੁੱਖਾਂ ਦੇ ਵਾਣ ਨਾਲ ਬੁਣੀ ਚਿੰਤਾ ਦੀ ਮੰਜੀ ਉੱਤੇ ਲੇਟੀ ਹੋਈ ਹਾਂ, ਜਿਸ ਉੱਤੇ ਬਿਰਹਾ ਦੀ ਪੀੜ ਦਾ ਵਿਛੌਣਾ ਵਿਛਿਆ ਹੋਇਆ ਹੈ। ਉਹ ਪ੍ਰੀਤਮ ਅੱਗੇ ਅਰਜੋਈ ਕਰਦੀ ਹੈ ਕਿ ਦੇਖ, ਤੇਰੇ ਵਿਛੋੜੇ ਵਿਚ ਮੇਰੀ ਕੀ ਹਾਲਤ ਹੋ ਗਈ ਹੈ! ਹੁਣ ਤੂੰ ਦਇਆ-ਮਿਹਰ ਦੁਆਰਾ ਮੇਰੀ ਬਿਰਹਾ ਦੀ ਪੀੜ ਖ਼ਤਮ ਕਰ ਕੇ ਮੈਨੂੰ ਆਪਣੇ ਮਿਲਾਪ ਦਾ ਸੁਭਾਗ ਬਖ਼ਸ਼ ਦੇ।

34ਵੇਂ ਸ਼ਲੋਕ ਵਿਚ ਕਿਹਾ ਗਿਆ ਹੈ ਕਿ ਉਸ ਪ੍ਰਭੂ ਦੇ ਪ੍ਰੇਮ ਤੋਂ ਬਿਨਾਂ ਜੀਵਨ ਵਿਅਰਥ ਹੈ। ਏਥੇ ਬਾਬਾ ਫ਼ਰੀਦ ਇਹ ਭਾਵ ਪ੍ਰਗਟ ਕਰ ਰਹੇ ਹਨ ਕਿ ਬਿਨਾਂ ਪਰਮਾਤਮਾ ਰੂਪੀ ਪ੍ਰੀਤਮ ਦੇ ਮਿਲਾਪ ਦੇ ਆਤਮਾ ਰੂਪੀ ਪ੍ਰੇਮਕਾ ਦਾ ਜੀਵਨ ਅਕਹਿ ਦੁੱਖਾਂ ਦੀ ਇਕ ਲੰਮੀ ਕਹਾਣੀ ਹੈ। ਉਸਨੂੰ ਬਿਨਾਂ ਪ੍ਰੀਤਮ ਦੇ ਮਿਲਾਪ ਦੇ ਕਦੇ ਸੱਚਾ ਸੁਖ ਪ੍ਰਾਪਤ ਨਹੀਂ ਹੋ ਸਕਦਾ ਅਤੇ ਉਸ ਦਾ ਪ੍ਰੀਤਮ ਨਾਲ ਮਿਲਾਪ ਕੇਵਲ ਉਸਦੀ ਦਇਆ-ਮਿਹਰ ਦੁਆਰਾ ਸੰਭਵ ਹੈ। ਇਸ ਲਈ ਪ੍ਰੇਮਕਾ ਉਸ ਅੱਗੇ ਹੀ ਬੇਨਤੀ ਕਰਦੀ ਹੈ।

(36)

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ॥

ਸ਼ਬਦਾਰਥ: ਬਿਰਹਾ=ਵਿਛੋੜੇ ਦੀ ਤੜਪ। ਆਖੀਐ=ਆਖਿਆ ਜਾਂਦਾ ਹੈ, ਕਿਹਾ ਜਾਂਦਾ ਹੈ। ਸੁਲਤਾਨੁ=ਰਾਜਾ, ਸਭ ਤੋਂ ਵੱਡਾ, ਸ਼ਿਰੋਮਣੀ, ਸ੍ਰੇਸ਼ਟ। ਜਿਤੁ ਤਨਿ=ਜਿਸ ਸਰੀਰ ਵਿਚ। ਬਿਰਹੁ=ਵਿਛੋੜੇ ਦੀ ਪੀੜ। ਮਸਾਨੁ=ਸ਼ਮਸ਼ਾਨ-ਭੂਮੀ।

ਭਾਵਾਰਥ: ਬਾਬਾ ਫ਼ਰੀਦ ਕਹਿੰਦੇ ਹਨ ਕਿ ਬਿਰਹਾ ਦੀ ਪੀੜ ਵਿਚ ਤੜਫ਼ਦੀ ਜੀਵਾਤਮਾ, ਬੇਚੈਨ ਹੋ ਕੇ ਬਿਰਹਾ ਨੂੰ ਕੋਸਦੀ ਹੈ ਪਰ ਅਸਲ ਵਿਚ ਬਿਰਹਾ ਰੱਬ ਨਾਲ ਵਸਾਲ ਦੇ ਸਭ ਸਾਧਨਾਂ ਦਾ ਸੁਲਤਾਨ ਹੈ। ਇਹ ਮਿਲਾਪ ਦਾ ਸਭ ਤੋਂ ਉੱਚਾ ਅਤੇ ਵੱਡਾ ਸਾਧਨ ਹੈ। ਜਿਸ ਹਿਰਦੇ ਵਿਚ ਬਿਰਹਾ ਦੀ ਪੀੜ ਨਹੀਂ ਹੈ, ਉਹ ਹਿਰਦਾ ਸ਼ਮਸ਼ਾਨ ਵਾਂਗ ਮਨਹੂਸ ਹੈ।

ਪੈਂਤੀਵੇਂ ਸ਼ਲੋਕ ਵਿਚ ਬਿਰਹਾ ਦੀ ਪੀੜ ਬਿਆਨ ਕੀਤੀ ਗਈ ਹੈ। ਏਥੇ ਆਪ ਬਿਰਹਾ ਦੀ ਵਡਿਆਈ ਬਿਆਨ ਕਰਦੇ ਹੋਏ, ਇਸ ਨੂੰ ਪ੍ਰੀਤਮ ਨਾਲ ਮਿਲਾਉਣ ਵਾਲਾ ਸਭ ਤੋਂ ਵੱਡਾ ਸਾਧਨ ਕਹਿ ਰਹੇ ਹਨ। ਜਦ ਤਕ ਅਸੀਂ ਕਿਸੇ ਚੀਜ਼ ਦੀ ਕਮੀ ਮਹਿਸੂਸ ਨਹੀਂ ਕਰਦੇ, ਕਦੇ ਵੀ ਉਸਦੇ ਲਈ ਪੂਰੀ ਕੁਰਬਾਨੀ ਕਰਨ ਲਈ ਤਿਆਰ ਨਹੀਂ ਹੁੰਦੇ। ਜੁਦਾਈ ਦੇ ਦੁੱਖ ਦਾ ਅਹਿਸਾਸ ਹੀ ਮਿਲਾਪ ਲਈ ਜਤਨ ਕਰਨ ਦੀ ਪ੍ਰੇਰਨਾ ਦਿੰਦਾ ਹੈ।

ਇਸ ਸ਼ਲੋਕ ਦੀ ਵਿਆਖਿਆ ਕਰਦੇ ਹੋਏ ਡਾ. ਨਜ਼ੀਰ ਅਹਿਮਦ ਨੇ ਲਿਖਿਆ ਹੈ ਕਿ ਸੂਫ਼ੀ ਦਰਵੇਸ਼ ਕਹਿੰਦੇ ਹਨ ਕਿ ਰੂਹ ਦੇ ਅੰਦਰ ਜੁਦਾਈ ਦੀ ਤੜਪ ਇਸ ਗੱਲ ਦਾ ਸਬੂਤ ਹੈ ਕਿ ਇਹ ਆਪਣੇ ਆਪ ਨੂੰ ਉਸ ਕੁੱਲ (ਖ਼ੁਦਾ) ਦਾ ਜੁਜ਼ (ਅੰਸ਼) ਸਮਝਦੀ ਹੈ ਅਤੇ ਉਸ ਨਾਲ ਮਿਲਾਪ ਦੀ ਤੜਪ ਇਸ ਦੇ ਜ਼ਿੰਦਾ ਹੋਣ ਦਾ ਸਬੂਤ ਹੈ।[12]

ਸਭ ਸੰਤਾਂ ਅਤੇ ਕਾਮਲ ਫ਼ਕੀਰਾਂ ਨੇ ਬਿਰਹਾ ਨੂੰ ਪ੍ਰਭੂ-ਪ੍ਰਾਪਤੀ ਲਈ ਜ਼ਰੂਰੀ ਮੰਨਿਆ ਹੈ। ਬਿਰਹਾ ਪ੍ਰੇਮ ਨੂੰ ਪ੍ਰਗਟਾਉਂਦੀ ਵੀ ਹੈ ਅਤੇ ਪ੍ਰੇਮ ਨੂੰ ਪਕਾਉਂਦੀ ਵੀ ਹੈ। ਜਿਸ ਪ੍ਰੇਮਕਾ ਦੇ ਹਿਰਦੇ ਵਿਚ ਸੱਚਾ ਪ੍ਰੇਮ ਹੈ, ਜਦ ਤਕ ਉਹਦਾ ਪ੍ਰੀਤਮ ਨਾਲ ਮਿਲਾਪ ਨਹੀਂ ਹੁੰਦਾ, ਉਹ ਪ੍ਰੀਤਮ ਦੇ ਵਸਾਲ ਲਈ ਤੜਪਦੀ ਰਹਿੰਦੀ ਹੈ। ਇਹ ਤੜਪ ਜਾਂ ਪੀੜ ਹੀ ਪ੍ਰੇਮਕਾ ਨੂੰ ਪ੍ਰੇਮ ਦਾ ਪੈਂਡਾ ਮਾਰ ਕੇ ਪ੍ਰੀਤਮ ਦੀ ਮੰਜ਼ਲ ਤਕ ਪਹੁੰਚਣ ਵਿਚ ਸਹਾਇਤਾ ਕਰਦੀ ਹੈ। ਕਬੀਰ ਸਾਹਿਬ ਕਹਿੰਦੇ ਹਨ:

ਬਿਰਹਾ ਮੋ ਸੈਂ ਯੌਂ ਕਹੈ, ਗਾੜਾ ਪਕੜੋ ਮੋਹਿ।
ਚਰਨ ਕਮਲ ਕੀ ਮੌਜ ਮੇਂ, ਲੈ ਪਹੁੰਚਾਓਂ ਤੋਹਿ॥[13]

(37)

ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ॥

ਸ਼ਬਦਾਰਥ: ਵਿਸੁ-ਜ਼ਹਿਰ। ਖੰਡੁ ਲਿਵਾੜਿ=ਖੰਡ ਨਾਲ ਗਲੇਫ਼ ਕੇ। ਇਕਿ=ਕੁਝ ਲੋਕ। ਰਾਹੇਦੇ=ਬੀਜਦੇ। ਰਹਿ ਗਏ=ਥੱਕ ਗਏ, ਮੁੱਕ ਗਏ, ਚਲੇ ਗਏ। ਰਾਧੀ-ਬੀਜੀ ਹੋਈ। ਉਜਾੜਿ-ਉਜਾੜ ਕੇ, ਬਰਬਾਦ ਕਰਕੇ।

ਭਾਵਾਰਥ: ਬਾਬਾ ਫ਼ਰੀਦ ਨੇ 10ਵੇਂ ਸ਼ਲੋਕ ਵਿਚ 'ਸਕਰ ਹੋਈ ਵਿਸੁ' ਦੁਆਰਾ ਇਹ ਇਸ਼ਾਰਾ ਕੀਤਾ ਹੈ ਕਿ ਜਿਹੜੇ ਭੋਗ ਬਾਹਰੋਂ ਦੇਖਣ ਨੂੰ ਸ਼ੱਕਰ ਵਰਗੇ ਮਿੱਠੇ ਲੱਗਦੇ ਸਨ, ਉਹ ਅੰਤ ਵਿਚ ਜ਼ਹਿਰ ਸਿੱਧ ਹੋਏ ਹਨ। ਉਹੀ ਭਾਵ ਏਥੇ ਪ੍ਰਗਟ ਕਰਦੇ ਹਨ ਕਿ ਮਾਇਆਵੀ ਪਦਾਰਥ ਖੰਡ ਵਿਚ ਗਲੇਫੀਆਂ ਜ਼ਹਿਰ ਦੀਆਂ ਡਲੀਆਂ ਸਮਾਨ ਹਨ। ਇੰਦਰੀਆਂ ਦੇ ਭੋਗ ਬਾਹਰੋਂ ਦੇਖਣ ਨੂੰ ਬਹੁਤ ਮਿੱਠੇ ਅਤੇ ਪਿਆਰੇ ਲੱਗਦੇ ਹਨ ਪਰ ਇਨ੍ਹਾਂ ਦਾ ਅਸਰ ਜ਼ਹਿਰ ਭਰਿਆ ਹੈ। ਇਨ੍ਹਾਂ ਵਿਚ ਖਚਿਤ ਇਨਸਾਨ ਸਰੀਰਕ, ਮਾਨਸਕ ਅਤੇ ਆਤਮਕ ਤਬਾਹੀ ਦੇ ਟੋਏ ਵਿਚ ਡਿੱਗ ਜਾਂਦਾ ਹੈ ਅਤੇ ਉਹ ਆਪਣਾ ਜੀਵਨ ਭੰਗ ਦੇ ਭਾੜੇ ਗਵਾ ਕੇ ਏਥੋਂ ਖ਼ਾਲੀ ਹੱਥ ਵਾਪਸ ਚਲਾ ਜਾਂਦਾ ਹੈ। ਬਾਬਾ ਫ਼ਰੀਦ ਕਹਿੰਦੇ ਹਨ ਕਿ ਜਿਨ੍ਹਾਂ ਨੇ ਸੰਸਾਰਕ ਭੋਗਾਂ ਦੀ ਅਸਲੀਅਤ ਸਮਝ ਲਈ, ਉਹ ਜੀਵਨ-ਕਾਲ ਵਿਚ ਪਰਮਾਰਥ ਦੀ ਖੇਤੀ ਤਿਆਰ ਕਰ ਗਏ, ਬਾਕੀ ਦੇ ਲੋਕ ਪੂਰਬਲੇ ਸ਼ੁਭ ਕਰਮਾਂ ਦੀ ਜਿਹੜੀ ਅਮੋਲਕ ਪੂੰਜੀ ਨਾਲ ਲੈ ਕੇ ਆਏ ਸੀ, ਉਹਨੂੰ ਵੀ ਵਿਅਰਥ ਨਸ਼ਟ ਕਰ ਗਏ। ਗੁਰੂ ਅਮਰ ਦਾਸ ਜੀ ਦੀ ਬਾਣੀ ਹੈ:

ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥[14]

ਆਪ ਕਹਿੰਦੇ ਹਨ ਕਿ ਦੁਨੀਆ ਵਿਚ ਦੋ ਤਰ੍ਹਾਂ ਦੇ ਲੋਕ ਹਨ— ਕਾਮਲ ਮੁਰਸ਼ਦ ਦੇ ਮੁਰੀਦ ਅਤੇ ਮਨ ਦੇ ਮੁਰੀਦ। ਕਾਮਲ ਮੁਰਸ਼ਦ ਦੇ ਮੁਰੀਦ, ਮੁਰਸ਼ਦ ਦੇ ਸਮਝਾਉਣ ਮੁਤਾਬਿਕ ਖ਼ੁਦਾ ਦੀ ਬੰਦਗੀ ਦੁਆਰਾ ਏਥੋਂ ਪਰਮਾਰਥੀ ਨਫ਼ਾ ਕਮਾ ਕੇ ਆਪਣਾ ਜੀਵਨ ਸਫਲ ਕਰ ਗਏ। ਮਨ ਦੇ ਮੁਰੀਦ, ਮਨ ਦੇ ਪਿੱਛੇ ਲੱਗ ਕੇ ਇੰਦਰੀਆਂ ਦੇ ਭੋਗਾਂ, ਵਿਸ਼ੇ-ਵਿਕਾਰਾਂ ਅਤੇ ਸੰਸਾਰ ਦੇ ਵਿਅਰਥ ਦੇ ਧੰਦਿਆਂ ਵਿਚ ਗੁਆਚੇ ਰਹੇ। ਉਹ ਪੂਰਵ ਜਨਮਾਂ ਦੇ ਸ਼ੁਭ ਕਰਮਾਂ ਦੀ ਜਿਹੜੀ ਪੂੰਜੀ ਨਾਲ ਲਿਆਏ ਸੀ, ਉਹ ਵੀ ਬਰਬਾਦ ਕਰ ਗਏ। ਆਪ ਦਾ ਭਾਵ ਹੈ ਕਿ ਉਨ੍ਹਾਂ ਨੂੰ ਅਨੇਕ ਜਨਮਾਂ ਦੇ ਪੁੰਨ ਕਰਮਾਂ ਦੇ ਫਲ਼ ਵਜੋਂ ਮਨੁਖ ਜਨਮ ਦਾ ਦੁਰਲਭ ਵਰਦਾਨ ਮਿਲਿਆ ਸੀ ਪਰ ਉਨ੍ਹਾਂ ਨੇ ਇਸ ਨੂੰ ਮਨ ਮਰਜ਼ੀ ਦੇ ਧੰਦਿਆਂ ਵਿਚ ਵਿਅਰਥ ਬਰਬਾਦ ਕਰ ਲਿਆ।

ਕਬੀਰ ਸਾਹਿਬ ਕਹਿੰਦੇ ਹਨ:

ਮਨ-ਮੁਰੀਦ ਸੰਸਾਰ ਹੈ, ਗੁਰੂ-ਮੁਰੀਦ ਕੋਇ ਸਾਧ।
ਜੋ ਮਾਨੈ ਗੁਰੂ ਬਚਨ ਕੋ, ਤਾ ਕਾ ਮਤਾ ਅਗਾਧ॥[15]

(38)

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥

ਸ਼ਬਦਾਰਥ: ਚਾਰਿ=ਦਿਨ ਅਤੇ ਰਾਤ ਦੇ ਚਾਰ-ਚਾਰ ਪਹਿਰ। ਹੰਢਿ ਕੈ=ਤੁਰ-ਫਿਰ ਕੇ, ਦੁਨਿਆਵੀ ਭੱਜ-ਦੌੜ ਵਿਚ। ਸੰਮਿ=ਸੌਂ ਕੇ। ਮੰਗੇਸੀਆ=ਮੰਗੇਗਾ। ਆਂਹੋ=ਆਇਆ ਸੀ। ਕੇਰ੍ਹੇ ਕੰਮਿ=ਕਿਸ ਕੰਮ ਲਈ।

ਭਾਵਾਰਥ: ਸੈਂਤੀਵੇਂ ਸ਼ਲੋਕ ਵਿਚ ਜੀਵਨ ਦੀ ਅਸਲੀਅਤ ਸਮਝਦੇ ਹੋਏ ਇਸਨੂੰ ਆਕਬਤ ਦੀ ਪੂੰਜੀ ਤਿਆਰ ਕਰਨ ਲਈ ਖ਼ਰਚ ਕਰਨ ਦਾ ਉਪਦੇਸ਼ ਦਿੱਤਾ ਗਿਆ ਹੈ। ਏਥੇ ਬਾਬਾ ਫ਼ਰੀਦ ਚੇਤਾਵਨੀ ਦੇ ਰਹੇ ਹਨ ਕਿ ਇਨਸਾਨ ਰੱਬ ਦੀ ਭਗਤੀ ਦਾ ਮੂਲ ਕਾਰਜ ਵਿਸਾਰ ਕੇ ਦਿਨ ਦੇ ਚਾਰ ਪਹਿਰ ਸੰਸਾਰਕ ਭੱਜ-ਦੌੜ ਵਿਚ ਅਤੇ ਰਾਤ ਦੇ ਚਾਰ ਪਹਿਰ ਨੀਂਦ ਵਿਚ ਬਰਬਾਦ ਕਰ ਦਿੰਦਾ ਹੈ। ਉਹ ਭੁੱਲ ਜਾਂਦਾ ਹੈ ਕਿ ਅੰਤ ਨੂੰ ਰੱਬ ਨੇ ਹਿਸਾਬ ਮੰਗਣਾ ਹੈ ਕਿ ਤੈਨੂੰ ਸੰਸਾਰ ਵਿਚ ਜਿਸ ਕੰਮ ਲਈ ਭੇਜਿਆ ਗਿਆ ਸੀ, ਉਹ ਕਿਉਂ ਨਹੀਂ ਕੀਤਾ। ਕਬੀਰ ਸਾਹਿਬ ਕਹਿੰਦੇ ਹਨ:

ਰਾਤ ਗੰਵਾਈ ਸੋਇ ਕਰਿ, ਦਿਵਸ ਗਵਾਯੋ ਖਾਏ।
ਹੀਰਾ ਜਨਮ ਅਮੋਲ ਥਾ, ਕੌਡੀ ਬਦਲੇ ਜਾਏ॥[16]

ਸੰਸਾਰ ਦੇ ਬਹੁਤੇ ਲੋਕ ਇਸ ਭਰਮ ਦਾ ਸ਼ਿਕਾਰ ਹਨ ਕਿ ਨਾ ਸੰਸਾਰ ਨੂੰ ਕੋਈ ਬਣਾਉਣ ਵਾਲਾ ਹੈ ਅਤੇ ਨਾ ਹੀ ਆਪਣੀ ਰਜ਼ਾ ਅਨੁਸਾਰ ਚਲਾਉਣ ਵਾਲਾ ਹੈ। ਉਹ ਸਮਝਦੇ ਹਨ ਕਿ ਵੱਧ ਤੋਂ ਵੱਧ ਮਾਇਆਵੀ ਸੁਖ ਪ੍ਰਾਪਤ ਕਰਨਾ ਹੀ ਮਨੁੱਖ ਜਨਮ ਦਾ ਮੂਲ ਉਦੇਸ਼ ਹੈ। ਇਸ ਤੋਂ ਉਲਟ ਸੰਤ-ਮਹਾਤਮਾਂ ਜੀਵ ਨੂੰ ਸਾਵਧਾਨ ਕਰਦੇ ਹਨ ਕਿ ਜਿਸ ਪਰਮਾਤਮਾ ਨੇ ਸੰਸਾਰ ਦੀ ਸਿਰਜਣਾ ਕੀਤੀ ਹੈ, ਉਸ ਨੇ ਹੀ ਜੀਵ ਨੂੰ ਇਕ ਖ਼ਾਸ ਮੰਤਵ ਦੀ ਪੂਰਤੀ ਲਈ ਏਥੇ ਭੇਜਿਆ ਹੈ। ਜੇ ਜੀਵ ਬਾਕੀ ਸਭ ਕੁਝ ਕਰਦਾ ਹੈ ਪਰ ਜਿਸ ਕਾਰਜ ਲਈ ਉਸਦੇ ਕਰਤਾ ਨੇ ਉਸਨੂੰ ਜਗਤ ਵਿਚ ਭੇਜਿਆ ਹੈ, ਉਸ ਵੱਲ ਧਿਆਨ ਨਹੀਂ ਦਿੰਦਾ, ਤਾਂ ਉਸਨੂੰ ਆਪਣੇ ਕਰਤਾ ਸਾਹਮਣੇ ਜਵਾਬ-ਦੇਹ ਹੋਣਾ ਪਵੇਗਾ।

(39)

ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ॥
ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ॥

ਸ਼ਬਦਾਰਥ: ਦਰਿ=ਦਰ ਤੇ, ਬੂਹੇ ਤੇ। ਕਿਉ-ਕੀ। ਨਿਦੋਸਾਂ=ਨਿਰਦੋਸ਼। ਮਾਰੀਐ=ਮਾਰ ਖਾਂਦਾ ਹੈ।

ਭਾਵਾਰਥ: ਪੁਰਾਣੇ ਸਮਿਆਂ ਵਿਚ ਰਾਜ-ਮਹੱਲਾਂ ਆਦਿ ਦੇ ਦਰਵਾਜ਼ਿਆਂ ਉੱਤੇ ਲਟਕਾਏ ਗਏ ਘੰਟੇ ਜਾਂ ਘੜਿਆਲ ਵਜਾ ਕੇ ਸਮੇਂ ਦੇ ਬੀਤਣ ਦੀ ਸੂਚਨਾ ਦਿੱਤੀ ਜਾਂਦੀ ਸੀ। ਬਾਬਾ ਫ਼ਰੀਦ ਪ੍ਰਸ਼ਨ ਕਰਦੇ ਹਨ ਕਿ ਜਦ ਨਿਰਦੋਸ਼ ਘੜਿਆਲ ਨੂੰ ਏਨੀ ਸਜ਼ਾ ਮਿਲ ਰਹੀ ਹੈ ਕਿ ਉਹਦੇ ਉੱਤੇ ਬਾਰ-ਬਾਰ ਚੋਟਾਂ ਲਾਈਆਂ ਜਾਂਦੀਆਂ ਹਨ, ਤਾਂ ਸਾਨੂੰ ਦੋਸ਼ੀਆਂ ਅਤੇ ਪਾਪੀਆਂ ਨੂੰ ਕੀ ਸਜ਼ਾ ਮਿਲੇਗੀ? ਜੀਵ ਨੂੰ ਚੇਤਾਵਨੀ ਦਿੱਤੀ ਗਈ ਹੈ ਕਿ ਅਮਲ ਸੋਚ ਸਮਝ ਕੇ ਕਰਨੇ ਚਾਹੀਦੇ ਹਨ। ਇਸੇ ਭਾਵ ਨੂੰ ਅਗਲੇ ਸ਼ਲੋਕ ਵਿਚ ਪ੍ਰਗਟ ਕੀਤਾ ਗਿਆ ਹੈ।

(40)

ਘੜੀਏ ਘੜੀਏ ਮਾਰੀਐ ਪਹਰੀ ਲਹੈ ਸਜਾਇ॥
ਸੋ ਹੇੜਾ ਘੜੀਆਲ ਜਿਉ ਡੁਖੀ ਰੈਣਿ ਵਿਹਾਇ॥

ਸ਼ਬਦਾਰਥ: ਘੜੀਏ ਘੜੀਏ=ਹਰ ਘੜੀ ਦੇ ਬਾਦ। ਪਹਰੀ=ਹਰ ਪਹਿਰ ਦੇ ਬਾਦ। ਸਜਾਇ=ਸਜ਼ਾ। ਹੇੜਾ=ਸਰੀਰ। ਰੈਣਿ=ਰਾਤ। ਵਿਹਾਇ-ਬੀਤਦੀ ਹੈ।

ਭਾਵਾਰਥ: ਜਿਵੇਂ ਘੜਿਆਲ ਨੂੰ ਹਰ ਘੜੀ, ਹਰ ਪਹਿਰ ਚੋਟਾਂ ਸਹਿਣੀਆਂ ਪੈਂਦੀਆਂ ਹਨ, ਉਸੇ ਤਰ੍ਹਾਂ ਮੰਦੇ ਕਰਮ ਕਰਨ ਵਾਲਿਆਂ ਦੀ ਜੀਵਨ ਰੂਪੀ ਰਾਤ ਦੁੱਖਾਂ ਵਿਚ ਬੀਤਦੀ ਹੈ।

(41)

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥

ਸ਼ਬਦਾਰਥ: ਦੇਹ=ਸਰੀਰ। ਹੋਸੀ=ਹੋ ਜਾਏਗੀ। ਖੇਹ=ਸੁਆਹ, ਮਿੱਟੀ।

ਭਾਵਾਰਥ: ਬੁਢਾਪੇ ਵਿਚ ਸਰੀਰ ਨਿਰਬਲ ਹੋ ਕੇ ਕੰਬਣ ਲੱਗ ਪੈਂਦਾ ਹੈ। ਉਮਰ ਭਾਵੇਂ ਸੌ ਵਰ੍ਹਿਆਂ ਦੀ ਹੋਵੇ ਤਾਂ ਵੀ ਸਰੀਰ ਨੇ ਅੰਤ ਨੂੰ ਮਿੱਟੀ ਦੀ ਢੇਰੀ ਬਣ ਜਾਣਾ ਹੈ। ਜਵਾਨੀ ਦਾ ਬਲ ਸਦਾ ਨਹੀਂ ਰਹਿ ਸਕਦਾ ਅਤੇ ਉਮਰ ਭਾਵੇਂ ਕਿੰਨੀ ਲੰਮੀ ਹੋਵੇ, ਮੌਤ ਅਟੱਲ ਹੈ। ਆਪ ਦਾ ਭਾਵ ਹੈ ਕਿ ਜਵਾਨੀ ਵਿਚ ਇਹ ਸੋਚ ਕੇ

ਭਗਤੀ ਨੂੰ ਪਿੱਛੇ ਨਹੀਂ ਪਾਉਣਾ ਚਾਹੀਦਾ ਕਿ ਬੁਢਾਪੇ ਵਿਚ ਭਗਤੀ ਕਰ ਲਾਂਗੇ। ਬੁਢਾਪੇ ਵਿਚ ਸਰੀਰ ਨਿਰਬਲ ਹੋ ਜਾਂਦਾ ਹੈ ਅਤੇ ਅਭਿਆਸ ਕਰਨਾ ਕਲ ਹੋ ਜਾਂਦਾ ਹੈ।

(42)

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥

ਸ਼ਬਦਾਰਥ: ਬਾਰਿ=ਬੂਹੇ ਉੱਤੇ। ਪਰਾਇਐ-ਦੂਜੇ ਦੇ। ਬੈਸਣਾ-ਬੈਠਣਾ। ਸਾਂਈ-ਹੇ ਸਾਈਂ, ਕ। ਏਵੈ=ਇਸ ਤਰ੍ਹਾਂ ਭਾਵ ਦੂਜਿਆਂ ਦੇ ਬੂਹੇ ਉੱਤੇ ਬੈਠਣ ਨਾਲੋਂ। ਜੀਉ ਸਰੀਰਹੁ ਸਰੀਰ ਵਿੱਚੋਂ ਜਿੰਦ ਕੱਢ ਲੈ।

ਭਾਵਾਰਥ: ਮੇਰੇ ਮਾਲਕ, ਮੈਨੂੰ ਕਿਸੇ ਦੂਸਰੇ ਉੱਤੇ ਨਿਰਭਰ ਨਾ ਕਰੀਂ ਕਿਉਂਕਿ ਦੂਜੇ ਦੇ ਦਰ ਦਾ ਮੰਗਤਾ ਬਣਨ ਨਾਲੋਂ ਤਾਂ ਮਰ ਜਾਣਾ ਬਿਹਤਰ ਹੈ। ਆਮ ਵਤ ਹੈ, 'ਮਾਂਗਨ ਤੇ ਮਰਨਾ ਭਲਾ।'

ਬਾਬਾ ਫ਼ਰੀਦ ਦੇ ਜੀਵਨ ਬਿਰਤਾਂਤ ਵਿਚ ਦੇਖ ਆਏ ਹਾਂ ਕਿ ਆਪ ਖਜੂਰ ਦੀ ਦੇ ਥੈਲੇ ਬਣਾਉਂਦੇ ਸਨ ਅਤੇ ਉਨ੍ਹਾਂ ਦੀ ਆਮਦਨ ਤੋਂ ਆਪਣਾ ਗੁਜ਼ਾਰਾ ਸਨ। ਆਪ ਨੇ ਸੇਵਾ-ਭੇਟਾ ਵਿਚ ਆਉਣ ਵਾਲੇ ਧਨ ਵਿੱਚੋਂ ਕਦੇ ਇਕ ਕੌਡੀ ਆਪਣੇ ਜਾਂ ਆਪਣੇ ਪਰਿਵਾਰ ਉੱਤੇ ਖ਼ਰਚ ਨਾ ਕੀਤੀ। 128ਵੇਂ ਸ਼ਲੋਕ ਵਿਚ ਕਹਿੰਦੇ ਹਨ, 'ਅਨਹੋਂਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥' ਸੱਚਾ ਜਾਂ ਦਰਵੇਸ਼ ਭਾਵੇਂ ਗ਼ਰੀਬ ਹੀ ਹੋਵੇ ਤਾਂ ਵੀ ਹੱਕ-ਹਲਾਲ ਦੀ ਕਮਾਈ ਆਂ ਨਾਲ ਵੰਡ ਕੇ ਖਾਂਦਾ ਹੈ ਅਤੇ ਕਦੇ ਕਿਸੇ ਹਾਲਤ ਵਿਚ ਪਰਾਏ ਧਨ ਦੇ ਨਹੀਂ ਜਾਂਦਾ। ਉਹ ਮੰਗ ਕੇ ਖਾਣ ਨਾਲੋਂ ਮਰ ਜਾਣਾ ਚੰਗਾ ਸਮਝਦਾ ਹੈ।

(43)

ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ॥
ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ॥

ਸ਼ਬਦਾਰਥ: ਕੰਧਿ=ਮੋਢੇ ਉੱਤੇ। ਸਿਰਿ=ਸਿਰ ਉੱਤੇ। ਵਣਿ=ਵਣ ਵਿਚ। ਕੈਸਰੁ=ਬਾਦਸ਼ਾਹ। ਮੈਂ। ਸਹੁ=ਖਸਮ, ਮਾਲਕ, ਸਾਈਂ। ਲੋੜੀ=ਲਭ ਰਿਹਾ ਹਾਂ। ਅੰਗਿਆਰ=ਕੋਲੇ।

ਭਾਵਾਰਥ: ਇਸ ਸ਼ਲੋਕ ਵਿਚ ਬਾਬਾ ਫ਼ਰੀਦ ਉਸ ਲੁਹਾਰ ਦਾ ਚਿਤਰ ਉਲੀਕਦੇ ਜਿਸ ਨੇ ਸਿਰ ਉੱਤੇ ਪਾਣੀ ਦਾ ਘੜਾ ਚੁੱਕਿਆ ਹੋਇਆ ਹੈ ਅਤੇ ਮੋਢੇ ਉੱਤੇ ੜਾ ਰੱਖਿਆ ਹੋਇਆ ਹੈ। ਉਹ ਜੰਗਲ ਵਿਚ ਜਿਧਰ ਮਰਜ਼ੀ ਜਾ ਕੇ ਬਿਰਖਾਂ ਨੂੰ

ਸਾੜ ਕੇ ਉਨ੍ਹਾਂ ਦੇ ਕੋਲੇ ਬਣਾਈ ਜਾ ਰਿਹਾ ਹੈ। ਇਸ ਦ੍ਰਿਸ਼ ਦੁਆਰਾ ਬਾਬਾ ਫ਼ਰੀਦ ਸਾਡਾ ਧਿਆਨ ਉਸ ਦੁਨੀਆਦਾਰ ਵੱਲ ਖਿੱਚ ਰਹੇ ਹਨ ਜੋ ਅੰਨ੍ਹੇਂਵਾਹ ਸੰਸਾਰ ਰੂਪੀ ਜੰਗਲ ਵਿਚ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਦੇ ਅੰਗਿਆਰੇ ਇਕੱਠੇ ਕਰ ਰਿਹਾ ਹੈ। ਇਸ ਦੇ ਨਾਲ ਹੀ ਆਪ ਉਸ ਰੱਬ ਦੇ ਭਗਤ ਵੱਲ ਵੀ ਸੰਕੇਤ ਕਰਦੇ ਹਨ, ਜਿਸ ਨੂੰ ਰੱਬ ਦੁਆਰਾ ਸੰਸਾਰ ਵਿਚ ਭੇਜੇ ਜਾਣ ਦੇ ਅਸਲ ਮੰਤਵ ਦਾ ਗਿਆਨ ਹੈ ਅਤੇ ਉਹ ਰੱਬ ਦੀ ਬੰਦਗੀ ਦੁਆਰਾ ਰੱਬ ਨਾਲ ਮਿਲਾਪ ਕਰਨ ਦੇ ਆਹਰ ਵਿਚ ਲੱਗਾ ਹੋਇਆ ਹੈ। ਡਾ. ਨਜ਼ੀਰ ਅਹਿਮਦ ਕਹਿੰਦੇ ਹਨ ਕਿ ਸੰਸਾਰ ਉਹੀ ਹੈ ਪਰ ਇਕ ਵਿਅਕਤੀ ਲਈ ਇਹ ਵਿਕਾਰਾਂ ਦੇ ਕੋਲੇ ਇਕੱਠੇ ਕਰਨ ਦਾ ਸਾਧਨ ਹੈ ਤਾਂ ਦੂਜੇ ਲਈ ਪ੍ਰਭੂ-ਭਗਤੀ ਦੇ ਹੀਰੇ ਵਿਹਾਜਣ ਦਾ।[17]

(44)

ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ॥
ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ॥

ਸ਼ਬਦਾਰਥ: ਅਗਲਾ=ਬਹੁਤਾ, ਬੇ ਹਿਸਾਬਾ। ਲੋਣੁ=ਲੂਣ। ਸਿੰਞਾਪਸਨਿ=ਪਛਾਣੇ ਜਾਣਗੇ। ਖਾਸੀ-ਖਾਵੇਗਾ।

ਭਾਵਾਰਥ: ਸੰਸਾਰ ਵਿਚ ਇਕ ਪਾਸੇ ਉਹ ਦੁਨੀਆਦਾਰ ਹਨ, ਜਿਨ੍ਹਾਂ ਨੂੰ ਬੇਹਿਸਾਬ ਸੰਸਾਰਕ ਵਸਤਾਂ-ਪਦਾਰਥ ਪ੍ਰਾਪਤ ਹਨ। ਦੂਜੇ ਪਾਸੇ ਰੱਬ ਦੇ ਆਸ਼ਕ ਹਨ ਜਿਹੜੇ ਰੁੱਖੀ-ਮਿੱਸੀ ਉੱਤੇ ਗੁਜ਼ਰ ਕਰਦੇ ਹਨ। ਬਾਬਾ ਫ਼ਰੀਦ ਸਾਵਧਾਨ ਕਰਦੇ ਹਨ ਕਿ ਰੱਬ ਨੂੰ ਵਿਸਾਰ ਕੇ ਮਾਇਆਵੀ ਭੋਗਾਂ ਵਿਚ ਖਚਿਤ ਲੋਕਾਂ ਨੂੰ ਦਰਗਾਹ ਵਿਚ ਪਹੁੰਚ ਕੇ ਪਤਾ ਲੱਗਦਾ ਹੈ ਕਿ ਓਥੇ ਦੁਨੀਆਦਾਰਾਂ ਅਤੇ ਰੱਬ ਦੇ ਆਸ਼ਕਾਂ ਵਿੱਚੋਂ ਕਿਨ੍ਹਾਂ ਨੂੰ ਕੀਤੇ ਹੋਏ ਕਰਮਾਂ ਦੀ ਸਜ਼ਾ ਭੁਗਤਣੀ ਪੈਂਦੀ ਹੈ।

ਬਾਬਾ ਫ਼ਰੀਦ ਸਾਵਧਾਨ ਕਰਦੇ ਹਨ ਕਿ ਵਕਤੀ ਅਤੇ ਝੂਠੇ ਸੁਖਾਂ ਪਿੱਛੇ ਲੱਗ ਕੇ ਜੀਵਨ ਦੇ ਉੱਚੇ ਅਸੂਲਾਂ ਨੂੰ ਕੁਰਬਾਨ ਨਹੀਂ ਕਰਨਾ ਚਾਹੀਦਾ। ਕਾਮਲ ਦਰਵੇਸ਼ ਹਮੇਸ਼ਾ ਹੱਕ ਹਲਾਲ ਦੀ ਕਮਾਈ ਕਰਦੇ ਹੋਏ ਸਾਦਾ ਅਤੇ ਨਿਰਮਲ ਜੀਵਨ ਬਤੀਤ ਕਰਨ ਦਾ ਉਪਦੇਸ਼ ਦਿੰਦੇ ਹਨ ਅਤੇ ਜੀਵਾਤਮਾ ਨੂੰ ਝੂਠ, ਬੇਈਮਾਨੀ, ਧੋਖਾਧੜੀ, ਆਦਿ ਦੁਆਰਾ ਧਨ-ਦੌਲਤ ਕਮਾਉਣ ਦੇ ਵਿਰੁਧ ਚੇਤਾਵਨੀ ਦਿੰਦੇ ਹਨ ਕਿਉਂਕਿ ਅੰਤ ਨੂੰ ਦਰਗਾਹ ਵਿਚ ਹਰ ਕਰਮ ਦਾ ਲੇਖਾ ਦੇਣਾ ਪੈਂਦਾ ਹੈ ਅਤੇ ਮੰਦੇ ਕਰਮਾਂ ਲਈ ਸਜ਼ਾਵਾਂ ਭੁਗਤਣੀਆਂ ਪੈਂਦੀਆਂ ਹਨ।

(45)

ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ॥
ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥

ਸ਼ਬਦਾਰਥ: ਪਾਸਿ=ਕੋਲ, ਜਿਨ੍ਹਾਂ ਦੇ ਕੋਲ। ਦਮਾਮੇ=ਧੌਂਸੇ, ਨਗਾਰੇ। ਛਤੁ=ਛਤਰ। ਸਿਰਿ=ਸਿਰ ਉੱਤੇ। ਭੇਰੀ=ਤੂਤੀਆਂ। ਸਡੋ=ਜਿਨ੍ਹਾਂ ਦੀ ਉਪਮਾ ਵਿਚ ਸੱਦਾਂ ਲਗਦੀਆਂ ਸਨ। ਰਡ=ਰਡ ਇਕ ਛੰਦ ਹੈ। ਜੀਰਾਣ=ਸ਼ਮਸ਼ਾਨ ਭੂਮੀ। ਅਤੀਮਾ=ਯਤੀਮਾਂ। ਗਡ ਥੀਏ=ਰਲ ਗਏ, ਗੱਡੇ ਗਏ।

ਭਾਵਾਰਥ: ਬਾਬਾ ਫ਼ਰੀਦ ਕਹਿੰਦੇ ਹਨ ਕਿ ਜਿਨ੍ਹਾਂ ਲੋਕਾਂ ਦੀ ਉਪਮਾ ਵਿਚ ਦਮਾਮੇ ਵਜਾਏ ਜਾਂਦੇ ਸਨ, ਵਾਰਾਂ ਗਾਈਆਂ ਜਾਂਦੀਆਂ ਸਨ, ਸੱਦਾਂ ਲਾਈਆਂ ਜਾਂਦੀਆਂ ਸਨ ਅਤੇ ਜਿਨ੍ਹਾਂ ਦੇ ਸਿਰਾਂ ਉੱਤੇ ਛਤਰ ਝੁੱਲਦੇ ਸਨ, ਉਹ ਵੀ ਅੰਤ ਨੂੰ ਯਤੀਮਾਂ ਵਾਂਗ ਕਬਰਾਂ ਵਿਚ ਪੈ ਕੇ ਮਿੱਟੀ ਨਾਲ ਮਿਲ ਕੇ ਮਿੱਟੀ ਹੋ ਗਏ। ਆਪ ਸਾਵਧਾਨ ਕਰ ਰਹੇ ਹਨ ਕਿ ਬਾਦਸ਼ਾਹਾਂ ਵਾਲੀ ਸੰਸਾਰਕ ਮਾਣ-ਵਡਿਆਈ, ਸ਼ਾਨੋ-ਸ਼ੌਕਤ ਅਤੇ ਪਦਵੀ ਵੀ ਇਨਸਾਨ ਨੂੰ ਮੌਤ ਤੋਂ ਨਹੀਂ ਬਚਾ ਸਕਦੀ। ਅੰਤ ਸਮੇਂ ਨਾ ਧਨ-ਦੌਲਤ ਕੰਮ ਆਉਂਦੀ ਹੈ ਅਤੇ ਨਾ ਹੀ ਮਾਣ-ਵਡਿਆਈ। ਉਸ ਸਮੇਂ ਜੀਵ ਯਤੀਮਾਂ ਵਾਂਗ ਸਭ ਕੁਝ ਏਥੇ ਛੱਡ ਕੇ ਖ਼ਾਲੀ ਹੱਥ ਕਬਰ ਵਿਚ ਜਾ ਸਮਾਉਂਦਾ ਹੈ। ਅੰਤ ਸਮੇਂ ਸਿਰਫ਼ ਕੀਤੇ ਹੋਏ ਕਰਮ ਅਤੇ ਖ਼ੁਦਾ ਦੀ ਬੰਦਗੀ ਦੀ ਦੌਲਤ ਨਾਲ ਜਾਂਦੀ ਹੈ।

(46)

ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥

ਸ਼ਬਦਾਰਥ: ਮੰਡਪ=ਮਹਿਲ, ਮੰਦਰ। ਮਾੜੀਆ=ਚੁਬਾਰਿਆਂ ਵਾਲੇ ਮਹਿਲ। ਗੋਰੀ=ਕਬਰਾਂ।

ਭਾਵਾਰਥ: ਉੱਪਰਲੇ ਸ਼ਲੋਕ ਵਾਂਗ ਇਸ ਸ਼ਲੋਕ ਵਿਚ ਵੀ ਸਮਝਾ ਰਹੇ ਹਨ ਕਿ ਆਮ ਇਨਸਾਨ ਹੀ ਨਹੀਂ, ਮਹਿਲ-ਮਾੜੀਆਂ ਉਸਾਰਨ ਵਾਲੇ ਰਾਜੇ-ਮਹਾਰਾਜੇ ਵੀ ਸੰਸਾਰ ਵਿੱਚੋਂ ਖ਼ਾਲੀ ਹੱਥ ਚਲੇ ਗਏ। ਉਹ ਨਾ ਮੌਤ ਤੋਂ ਬਚ ਸਕੇ ਅਤੇ ਨਾ ਹੀ ਜਾਂਦੇ ਹੋਏ ਕੁਝ ਨਾਲ ਲਿਜਾ ਸਕੇ। ਉਹ ਅੰਤ ਨੂੰ ਕਬਰਾਂ ਵਿਚ ਸਮਾ ਗਏ। ਉਨ੍ਹਾਂ ਨੇ ਰੱਬ ਦੇ ਨਾਮ ਦਾ ਸੱਚਾ ਸੌਦਾ ਖ਼ਰੀਦਣ ਦੀ ਥਾਂ, ਸੰਸਾਰਕ ਪਦਾਰਥਾਂ ਦਾ ਝੂਠਾ ਸੌਦਾ ਵਿਹਾਜਿਆ, ਜੋ ਅੰਤ ਸਮੇਂ ਏਥੇ ਹੀ ਰਹਿ ਗਿਆ।

(47)

ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥
ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥

ਸ਼ਬਦਾਰਥ: ਖਿੰਥੜਿ=ਗੋਦੜੀ। ਮੇਖਾ=ਟਾਕੀਆਂ, ਟਾਂਕੇ, ਤੋਪੇ। ਅਗਲੀਆ=ਬਹੁਤ ਸਾਰੀਆਂ। ਮਸਾਇਕ=ਸ਼ੇਖ਼ ਦਾ ਬਹੁ ਵਚਨ ਹੈ।

ਭਾਵਾਰਥ: ਬਾਬਾ ਫ਼ਰੀਦ ਮਿਸਾਲ ਦਿੰਦੇ ਹਨ ਕਿ ਗੋਦੜੀ ਬਾਰ-ਬਾਰ ਫਟ ਜਾਏ ਤਾਂ ਉਹਨੂੰ ਬਾਰ-ਬਾਰ ਟਾਂਕੇ ਲਾਏ ਜਾ ਸਕਦੇ ਹਨ ਪਰ ਜੀਵਨ ਰੂਪੀ ਗੋਦੜੀ ਇਕ ਵਾਰ ਫਟ ਜਾਏ ਤਾਂ ਮੁੜ ਨਹੀਂ ਸੀਤੀ ਜਾ ਸਕਦੀ। 'ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥' ਆਪ ਸਾਵਧਾਨ ਕਰਦੇ ਹਨ ਕਿ ਸਧਾਰਨ ਲੋਕ ਹੀ ਨਹੀਂ ਵੱਡੇ ਤੋਂ ਵੱਡੇ ਧਨਵਾਨ, ਵਿਦਵਾਨ ਅਤੇ ਆਗੂ ਵੀ ਏਥੇ ਸਦਾ ਨਹੀਂ ਰਹਿ ਸਕਦੇ। 45, 46 ਅਤੇ 47 ਤਿੰਨਾਂ ਸ਼ਲੋਕਾਂ ਵਿਚ ਬਾਬਾ ਫ਼ਰੀਦ ਚੇਤਾਵਨੀ ਦਿੰਦੇ ਹਨ ਕਿ ਧਨ-ਦੌਲਤ, ਮਾਣ-ਵਡਿਆਈ, ਰਾਜ-ਪਾਟ ਆਦਿ ਚੀਜ਼ਾਂ ਜੀਵ ਨੂੰ ਮੌਤ ਤੋਂ ਨਹੀਂ ਬਚਾ ਸਕਦੀਆਂ ਅਤੇ ਅੰਤ ਸਮੇਂ ਸੰਸਾਰ ਦੀ ਕੋਈ ਵੀ ਚੀਜ਼ ਜੀਵ ਦੇ ਨਾਲ ਨਹੀਂ ਜਾ ਸਕਦੀ। ਬਾਬਾ ਫ਼ਰੀਦ ਮੌਤ ਦੀ ਅਟੱਲਤਾ ਅਤੇ ਜੀਵਨ ਦੀ ਅਸਥਿਰਤਾ ਰਾਹੀਂ ਪ੍ਰਭੂ-ਭਗਤੀ ਦਾ ਸੁਨੇਹਾ ਦੇ ਰਹੇ ਹਨ।

(48)

ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ॥

ਸ਼ਬਦਾਰਥ: ਦੁਹੁ ਦੀਵੀ ਬਲੰਦਿਆ=ਦੋਹਾਂ ਅੱਖਾਂ ਦੇ ਹੁੰਦੇ ਹੋਏ, ਦੋਹਾਂ ਅੱਖਾਂ ਦੇ ਸਾਹਮਣੇ। ਮਲਕੁ ਬਹਿਠਾ ਆਇ=ਮੌਤ ਦਾ ਫ਼ਰਿਸ਼ਤਾ ਸਰੀਰ ਵਿਚ ਆ ਕੇ ਬੈਠ ਗਿਆ। ਗੜੁ=ਕਿਲ੍ਹਾ। ਲੀਤਾ=ਲੈ ਲਿਆ, ਫਤਿਹ ਕਰ ਲਿਆ, ਉਸ ਉੱਤੇ ਕਬਜ਼ਾ ਕਰ ਲਿਆ। ਘਟੁ ਲੁਟਿਆ=ਅੰਦਰਲਾ ਸਮਾਨ ਲੁੱਟ ਲਿਆ।

ਭਾਵਾਰਥ: ਇਸ ਸ਼ਲੋਕ ਵਿਚ ਵੀ ਪਿਛਲੇ ਤਿੰਨ ਸ਼ਲੋਕਾਂ ਵਿਚ ਪ੍ਰਗਟ ਵਿਚਾਰ ਨੂੰ ਹੀ ਅੱਗੇ ਤੋਰਿਆ ਗਿਆ ਹੈ। ਬਾਬਾ ਫ਼ਰੀਦ ਸਮਝਾਉਂਦੇ ਹਨ ਕਿ ਮਲਕੁਲ-ਮੌਤ (ਮੌਤ ਦਾ ਫ਼ਰਿਸ਼ਤਾ) ਬਹੁਤ ਜਾਬਰ ਹੈ। ਉਹਦੇ ਅੱਗੇ ਕਿਸੇ ਦੀ ਪੇਸ਼ ਨਹੀਂ ਚੱਲਦੀ। ਜੀਵ ਦੇ ਦੇਖਦੇ ਹੋਏ ਜਮਦੂਤ ਸਰੀਰ ਵਿਚ ਡੇਰਾ ਲਾ ਦਿੰਦਾ ਹੈ। ਉਹ ਸਰੀਰ ਰੂਪੀ ਕਿਲ੍ਹੇ ਉੱਤੇ ਕਬਜ਼ਾ ਕਰ ਲੈਂਦਾ ਹੈ ਅਤੇ ਇਸ ਵਿੱਚੋਂ ਆਤਮਾ ਰੂਪੀ ਧਨ ਨੂੰ ਲੁੱਟ

ਲੈਂਦਾ ਹੈ। ਉਹ ਆਤਮਾ ਨੂੰ ਆਪਣੇ ਵੱਸ ਵਿਚ ਕਰ ਲੈਂਦਾ ਹੈ ਅਤੇ ਅੰਤ ਵਿਚ ਅੱਖਾਂ ਦੇ ਦੀਵੇ ਬੁਝਾ ਦਿੰਦਾ ਹੈ। ਮੌਤ ਦੇ ਫ਼ਰਿਸ਼ਤੇ ਅੱਗੇ ਕਿਸੇ ਦੀ ਇਕ ਨਹੀਂ ਚੱਲਦੀ। ਉਹ ਇਲਮ, ਅਕਲ, ਪਦਵੀ, ਪ੍ਰਾਪਤੀ ਆਦਿ ਕਿਸੇ ਚੀਜ਼ ਦੀ ਪਰਵਾਹ ਕੀਤੇ ਬਿਨਾਂ, ਨਿਸ਼ਚਿਤ ਸਮੇਂ ਤੇ ਪਹੁੰਚ ਕੇ ਸਰੀਰ ਵਿੱਚੋਂ ਆਤਮਾ ਨੂੰ ਕੱਢ ਕੇ ਆਪਣੇ ਨਾਲ ਲੈ ਜਾਂਦਾ ਹੈ। ਬਾਬਾ ਫ਼ਰੀਦ ਦਾ ਭਾਵ ਹੈ ਕਿ ਮੌਤ ਨੂੰ ਕਦੇ ਨਹੀਂ ਭੁੱਲਣਾ ਚਾਹੀਦਾ। ਜੋ ਮੌਤ ਨੂੰ ਸਦਾ ਯਾਦ ਰੱਖਦਾ ਹੈ, ਉਹ ਬੁਰੇ ਕਰਮਾਂ ਤੋਂ ਵੀ ਬਚਦਾ ਹੈ ਅਤੇ ਪ੍ਰਭੂ-ਭਗਤੀ ਦਾ ਸੱਚਾ ਧਨ ਇਕੱਠਾ ਕਰਨ ਦਾ ਵੀ ਜਤਨ ਕਰਦਾ ਹੈ, ਜੋ ਅੰਤ ਸਮੇਂ ਆਤਮਾ ਦੀ ਸਹਾਇਤਾ ਕਰਦਾ ਹੈ।

(49)

ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥
ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ॥

ਸ਼ਬਦਾਰਥ: ਜਿ=ਜੋ ਕੁਝ। ਸਿਰਿ ਥੀਆ=ਸਿਰ ਉੱਤੇ ਵਾਪਰਿਆ। ਕੁੰਨੇ=ਮਿੱਟੀ ਦੀ ਹਾਂਡੀ।

ਭਾਵਾਰਥ: ਬਾਬਾ ਫ਼ਰੀਦ ਨੇ 39 ਅਤੇ 40 ਸ਼ਲੋਕ ਵਿਚ ਬਾਰ-ਬਾਰ ਚੋਟਾਂ ਖਾਣ ਵਾਲੇ ਘੜਿਆਲ ਦੀ ਮਿਸਾਲ ਦੇ ਕੇ ਜੀਵ ਨੂੰ ਬੁਰੇ ਕਰਮਾਂ ਤੋਂ ਬਚਣ ਦਾ ਉਪਦੇਸ਼ ਦਿੱਤਾ ਹੈ। ਆਪ ਏਥੇ ਕਹਿ ਰਹੇ ਹਨ ਕਿ ਜਿਸ ਤਰ੍ਹਾਂ ਕਪਾਹ ਵੇਲਣੇ ਵਿਚ ਵੇਲੀ ਜਾਂਦੀ ਹੈ, ਤਿਲ਼ ਕੋਹਲੂ ਵਿਚ ਪੀੜੇ ਜਾਂਦੇ ਹਨ, ਕਮਾਦ ਵੇਲਣੇ ਵਿਚ ਪੀੜਿਆ ਜਾਂਦਾ ਹੈ, ਕਾਗਜ਼ ਬਨਾਉਣ ਲਈ ਲੱਕੜੀ ਦਾ ਮਲੀਦਾ ਬਣਾਇਆ ਜਾਂਦਾ ਹੈ ਅਤੇ ਹਾਂਡੀ ਕੋਲਿਆਂ ਉੱਤੇ ਚਾੜ੍ਹੀ ਜਾਂਦੀ ਹੈ, ਉਸੇ ਤਰ੍ਹਾਂ ਬੁਰੇ ਕਰਮਾਂ ਦਾ ਫਲ ਭੋਗਣ ਲਈ ਦੁੱਖਾਂ ਦੀ ਚੱਕੀ ਵਿਚ ਪਿਸਣਾ ਪੈਂਦਾ ਹੈ। ਆਪ ਬਾਰ-ਬਾਰ ਖ਼ਬਰਦਾਰ ਕਰਦੇ ਹਨ ਕਿ ਬੁਰੇ ਕਰਮਾਂ ਤੋਂ ਬਚੋ ਕਿਉਂਕਿ ਹਰ ਕਰਮ ਦਾ ਫਲ ਜ਼ਰੂਰ ਭੋਗਣਾ ਪੈਂਦਾ ਹੈ।

(50)

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥

ਸ਼ਬਦਾਰਥ: ਕੰਨਿ=ਕੰਧੇ ਅਰਥਾਤ ਮੋਢੇ ਉੱਤੇ। ਮੁਸਲਾ=ਨਮਾਜ਼ ਪੜ੍ਹਨ ਸਮੇਂ ਜ਼ਮੀਨ 'ਤੇ ਵਿਛਾਇਆ ਜਾਂਦਾ ਕੱਪੜਾ। ਸੂਫੁ ਗਲਿ=ਗਲ ਵਿਚ ਸੂਫ਼ ਦੀ ਕਾਲ਼ੀ ਕਫ਼ਨੀ ਹੈ। ਦਿਲਿ=ਦਿਲ ਵਿਚ।

ਭਾਵਾਰਥ: ਆਪ ਭੇਖੀ ਦਰਵੇਸ਼ ਦੀ ਹਾਲਤ ਬਿਆਨ ਕਰਦੇ ਹਨ। ਉਹਨੇ ਮੋਢੇ ਉੱਤੇ ਨਮਾਜ਼ ਪੜ੍ਹਨ ਲਈ ਮੁਸੱਲਾ ਰੱਖਿਆ ਹੋਇਆ ਹੈ, ਗੱਲ ਵਿਚ ਸੂਫ਼ ਦੀ ਕਾਲ਼ੀ ਕਫ਼ਨੀ ਪਾਈ ਹੋਈ ਹੈ। ਉਹ ਮਿੱਠੀ ਬੋਲੀ ਬੋਲ ਕੇ ਗ੍ਰੰਥਾਂ-ਸ਼ਾਸਤਰਾਂ ਦੇ ਹਵਾਲੇ ਦਿੰਦਾ ਹੈ ਪਰ ਉਹਦੇ ਹਿਰਦੇ ਵਿਚ ਲੋਭ ਦੀ ਛੁਰੀ ਲੁਕੀ ਹੋਈ ਹੈ ਅਤੇ ਉਹਦਾ ਮਨ ਮੋਹ ਦੇ ਅੰਧਕਾਰ ਨਾਲ ਭਰਿਆ ਪਿਆ ਹੈ। ਆਪ ਦਾ ਭਾਵ ਹੈ ਕਿ ਇਨਸਾਨ ਬਾਹਰਲੇ ਭੇਖ, ਪਹਿਰਾਵੇ ਜਾਂ ਦਿਖਾਵੇ ਨਾਲ ਸੱਚਾ ਦਰਵੇਸ਼ ਨਹੀਂ ਬਣ ਸਕਦਾ। ਸੱਚੇ ਦਰਵੇਸ਼ ਵਾਲੀ ਵਡਿਆਈ ਹਾਸਲ ਕਰਨ ਲਈ ਮਨ, ਬਚਨ ਅਤੇ ਕਰਮ ਵਿਚ ਏਕਤਾ ਲਿਆਉਣਾ ਅਤੇ ਆਪਣੇ ਅੰਦਰ ਨਾਮ ਦੀ ਕਮਾਈ ਦਾ ਪ੍ਰੇਮ ਪੈਦਾ ਕਰਨਾ ਜ਼ਰੂਰੀ ਹੈ।

(51)

ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥
ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥

ਸ਼ਬਦਾਰਥ: ਰਤੀ=ਰਤਾ ਜਿੰਨੀ ਵੀ। ਰਤੁ=ਲਹੂ।

ਭਾਵਾਰਥ: ਜੋ ਲੋਕ ਰੱਬ ਦੇ ਪਿਆਰ ਦੇ ਰੰਗ ਵਿਚ ਰੰਗੇ ਹੁੰਦੇ ਹਨ, ਉਨ੍ਹਾਂ ਦਾ ਤਨ ਚੀਰੋ ਤਾਂ ਉਸ ਵਿੱਚੋਂ ਰੱਤੀ ਭਰ ਵੀ ਲਹੂ ਨਹੀਂ ਨਿਕਲੇਗਾ ਕਿਉਂਕਿ ਰੱਬ ਦੇ ਆਸ਼ਕ ਦੇ ਤਨ ਵਿਚ ਰੱਤੀ ਭਰ ਖ਼ੂਨ ਬਾਕੀ ਨਹੀਂ ਰਹਿੰਦਾ। ਇਸ ਸ਼ਲੋਕ ਦੇ ਅਸਲ ਭਾਵ ਨੂੰ ਗੁਰੂ ਅਮਰ ਦਾਸ ਜੀ ਨੇ ਅਗਲੇ ਸ਼ਲੋਕ ਵਿਚ ਖੋਲ੍ਹ ਕੇ ਸਮਝਾਇਆ ਹੈ।

(52)

ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥
ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ॥

ਸ਼ਬਦਾਰਥ: ਸਭੋ=ਸਾਰੇ ਦਾ ਸਾਰਾ। ਸਹ ਰਤੇ=ਮਾਲਕ ਦੇ ਪ੍ਰੇਮ ਦੇ ਰੰਗ ਵਿਚ ਰੰਗੇ ਹੋਏ। ਤਿਤੁ ਤਨਿ=ਉਸ ਸਰੀਰ ਵਿਚ। ਭੈ ਪਇਐ=ਡਰ ਵਿਚ ਪਿਆ। ਖੀਣੁ=ਪਤਲਾ, ਕਮਜ਼ੋਰ। ਜਾਇ=ਦੂਰ ਹੋ ਜਾਂਦੀ ਹੈ। ਬੈਸੰਤਰਿ=ਅੱਗ ਵਿਚ। ਸੁਧੁ ਹੋਇ=ਸਾਫ਼ ਹੋ ਜਾਂਦੀ ਹੈ।

ਭਾਵਾਰਥ: ਬਾਬਾ ਫ਼ਰੀਦ ਦੇ ਪਿਛਲੇ ਸ਼ਲੋਕ ਦਾ ਭਾਵ ਸਪਸ਼ਟ ਕਰਨ ਲਈ ਗੁਰੂ ਸਾਹਿਬ ਕਹਿੰਦੇ ਹਨ ਕਿ ਸਰੀਰ ਲਹੂ ਦਾ ਬਣਿਆ ਹੋਇਆ ਹੈ ਅਤੇ ਬਿਨਾਂ ਲਹੂ ਦੇ ਸਰੀਰ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ ਪਰ ਜਿਨ੍ਹਾਂ ਪ੍ਰੇਮੀਆਂ ਦੇ ਮਨ ਵਿਚ ਪ੍ਰੀਤਮ ਦਾ ਸੱਚਾ ਪ੍ਰੇਮ ਹੁੰਦਾ ਹੈ, ਉਨ੍ਹਾਂ ਦੇ ਅੰਦਰ ਲੋਭ ਰੂਪੀ ਲਹੂ ਨਾਮ-ਮਾਤਰ ਵੀ ਨਹੀਂ ਹੁੰਦਾ। ਆਪ ਉਦਾਹਰਣ ਦਿੰਦੇ ਹਨ ਕਿ ਜਿਸ ਤਰ੍ਹਾਂ ਅੱਗ ਵਿਚ ਤਪਾਉਣ ਨਾਲ ਸੋਨੇ ਦੀ ਮੈਲ਼ ਸੜ ਜਾਂਦੀ ਹੈ ਅਤੇ ਉਹ ਪੂਰੀ ਤਰ੍ਹਾਂ ਸ਼ੁੱਧ ਹੋ ਜਾਂਦਾ ਹੈ, ਉਸੇ ਤਰ੍ਹਾਂ ਪਰਮਾਤਮਾ ਦੇ ਭਉ ਦੀ ਅਗਨੀ ਦੁਨੀਆ ਦੇ ਮੋਹ ਜਾਂ ਮਨਮੁਖਤਾ ਦੀ ਮੈਲ਼ ਨੂੰ ਜਲਾ ਕੇ ਆਤਮਾ ਨੂੰ ਪੂਰੀ ਤਰ੍ਹਾਂ ਨਿਰਮਲ ਕਰ ਦਿੰਦੀ ਹੈ। ਆਪ ਇਸ਼ਾਰਾ ਕਰਦੇ ਹਨ ਕਿ ਜਿਸ ਤਰ੍ਹਾਂ ਮੈਲ਼ ਤੋਂ ਨਿਰਮਲ ਹੋਇਆ ਕੁੰਦਨ ਚਮਕਾਂ ਮਾਰਦਾ ਹੈ, ਉਸੇ ਤਰ੍ਹਾਂ ਮਨਮੁਖਤਾ ਦੀ ਮੈਲ਼ ਤੋਂ ਨਿਰਮਲ ਹੋਈ ਆਤਮਾ ਚਮਕਦੀ ਹੈ। ਉਹਦੇ ਉੱਤੇ ਸੱਚੇ ਪ੍ਰੇਮ ਦਾ ਰੰਗ ਚੜ੍ਹ ਜਾਂਦਾ ਹੈ ਅਤੇ ਉਹ ਪੂਰੀ ਤਰ੍ਹਾਂ ਨਿਰਮਲ ਹੋ ਕੇ ਪ੍ਰਭੂ ਵਿਚ ਸਮਾਉਣ ਦੇ ਕਾਬਲ ਬਣ ਜਾਂਦੀ ਹੈ।

(53)

ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ॥

ਸ਼ਬਦਾਰਥ: ਸਰਵਰੁ=ਸੋਹਣਾ ਤਲਾਅ; ਸਾਫ਼ ਤਲਾਅ। ਵਥੁ=ਵਸਤੂ, ਅਸਲ ਚੀਜ਼।

ਭਾਵਾਰਥ: ਬਾਬਾ ਫ਼ਰੀਦ ਰੱਬ ਦੀ ਖੋਜ ਵਿਚ ਨਿਕਲੇ ਵਿਅਕਤੀ ਨੂੰ ਉਪਦੇਸ਼ ਦਿੰਦੇ ਹਨ ਕਿ ਭਲਿਆ ਲੋਕਾ, ਤੂੰ ਉਸ ਨਿਰਮਲ ਸਰੋਵਰ ਵਿੱਚੋਂ ਨਾਮ ਰੂਪੀ ਮੋਤੀ ਢੂੰਡਣ ਦੀ ਕੋਸ਼ਿਸ਼ ਕਰ, ਜਿੱਥੋਂ ਉਸਦੇ ਮਿਲਣ ਦੀ ਸੰਭਾਵਨਾ ਹੈ। ਜੇ ਗੰਦੇ ਛੱਪੜ ਵਿਚ ਉਸਦੀ ਤਲਾਸ਼ ਕਰੇਂਗਾ ਤਾਂ ਤੇਰੇ ਹੱਥ ਚਿੱਕੜ ਨਾਲ ਗੰਦੇ ਹੋ ਜਾਣਗੇ ਪਰ

ਤੈਨੂੰ ਪ੍ਰਾਪਤ ਕੁਝ ਨਹੀਂ ਹੋਵੇਗਾ। ਆਪ ਦਾ ਭਾਵ ਹੈ ਕਿ ਨਾਮ ਰੂਪੀ ਅਮੋਲਕ ਹੀਰਾ ਸਰੀਰ ਰੂਪੀ ਸਰੋਵਰ ਦੇ ਅੰਦਰ ਹੈ। ਉਸ ਦੀ ਤਲਾਸ਼ ਵਿਚ ਬਾਹਰ ਭਟਕਣ ਨਾਲ ਆਤਮਾ ਕਰਮਾਂ ਦੀਆਂ ਮੈਲਾਂ ਨਾਲ ਹੋਰ ਲਿੱਬੜ ਸਕਦੀ ਹੈ ਪਰ ਪ੍ਰਭੂ ਅਤੇ ਉਸਦੇ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ। ਗੁਰੂ ਰਾਮਦਾਸ ਜੀ ਕਹਿੰਦੇ ਹਨ, 'ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ॥'[18] ਆਪ ਸਾਵਧਾਨ ਕਰਦੇ ਹਨ ਕਿ ਪਰਮਾਤਮਾ ਨੇ ਸਰੀਰ ਰੂਪੀ ਘਰ ਦੇ ਅੰਦਰ ਨਾਮ ਦੇ ਵਡਮੁੱਲੇ ਭੰਡਾਰ ਰੱਖੇ ਹੋਏ ਹਨ ਪਰ ਅਗਿਆਨੀ ਜੀਵ ਉਨ੍ਹਾਂ ਦੀ ਤਲਾਸ਼ ਵਿਚ ਬਾਹਰ ਭਟਕ ਰਹੇ ਹਨ।

(54)

ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥
ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥

ਸ਼ਬਦਾਰਥ: ਨੰਢੀ ਕੰਤੁ ਨ ਰਾਵਿਓ=ਜੇ ਜਵਾਨ ਇਸਤਰੀ ਨੇ ਕੰਤ ਦਾ ਸੰਗ ਨਾ ਮਾਣਿਆ, ਕੰਤ ਨਾਲ ਪਿਆਰ ਨਾ ਕੀਤਾ। ਵਡੀ ਥੀ ਮੁਈਆਸੁ=ਬੁੱਢੀ ਹੋ ਕੇ ਤਾਂ ਉਹਨੇ ਮਰ ਜਾਣਾ ਹੈ। ਧਨ ਕੂਕੇਂਦੀ ਗੋਰ ਮੇਂ=ਇਸਤਰੀ ਕਬਰ ਵਿਚ ਰੋਂਦੀ ਹੈ। ਸਹ=ਹੇ ਪਤੀ। ਨਾ ਮਿਲੀਆਸੁ-ਮੈਂ ਤੈਨੂੰ ਨਾ ਮਿਲ ਸਕੀ।

ਭਾਵਾਰਥ: ਜਿਸ ਜੀਵਾਤਮਾ ਰੂਪੀ ਇਸਤਰੀ ਨੇ ਜਵਾਨੀ ਵਿਚ ਪ੍ਰਭੂ-ਰੂਪੀ ਪਤੀ ਨਾਲ ਪਿਆਰ ਨਾ ਕੀਤਾ, ਉਹ ਬੁੱਢੀ ਹੋ ਕੇ ਅਤੇ ਮਰ ਕੇ ਕਬਰ ਵਿਚ ਜਾ ਪੈਂਦੀ ਹੈ। ਓਥੇ ਉਹ ਰੋਂਦੀ, ਕੁਰਲਾਉਂਦੀ ਤੇ ਪਛਤਾਉਂਦੀ ਹੈ ਕਿ ਮੈਂ ਪ੍ਰਭੂ ਰੂਪੀ ਪਤੀ ਨਾਲ ਜੀਂਦੇ-ਜੀ ਮਿਲਾਪ ਕਿਉਂ ਨਾ ਕੀਤਾ ਅਤੇ ਮਨੁੱਖਾ ਜਨਮ ਦਾ ਸੁਨਹਿਰੀ ਮੌਕਾ ਵਿਅਰਥ ਕਿਉਂ ਗੁਆ ਦਿੱਤਾ।

(55)

ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ॥
ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ॥

ਸ਼ਬਦਾਰਥ: ਪਲਿਆ-ਚਿੱਟਾ ਹੋ ਗਿਆ। ਗਹਿਲੇ=ਅਚੇਤ, ਗ਼ਾਫ਼ਲ, ਅਗਿਆਨੀ। ਬਾਵਲੇ-ਕਮਲੇ। ਰਲੀਆਂ=ਰੰਗ-ਰਲੀਆਂ।

ਭਾਵਾਰਥ: ਆਪ ਗ਼ਾਫ਼ਲ ਜੀਵ ਨੂੰ ਚੇਤਾਵਨੀ ਦੇ ਰਹੇ ਹਨ ਕਿ ਬੁਢਾਪਾ ਆ ਗਿਆ ਹੈ, ਸਿਰ ਚਿੱਟਾ ਹੋ ਗਿਆ ਹੈ, ਦਾੜ੍ਹੀ ਚਿੱਟੀ ਹੋ ਗਈ ਹੈ, ਮੁੱਛਾਂ ਵੀ ਚਿੱਟੀਆਂ ਹੋ ਗਈਆਂ ਹਨ, ਹਾਲੇ ਵੀ ਤੇਰਾ ਮਨ ਦੁਨੀਆ ਦੀਆਂ ਰੰਗ-ਰਲੀਆਂ ਅਤੇ ਵਿਸ਼ੇ-ਵਿਕਾਰਾਂ ਵਿਚ ਖੁੱਭਿਆ ਹੋਇਆ ਹੈ। ਜੇ ਜਵਾਨੀ ਵਿਚ ਰੱਬ ਨਾਲ ਪ੍ਰੇਮ ਨਹੀਂ ਕਰ

ਸਕਿਆ ਤਾਂ ਘੱਟੋ-ਘੱਟ ਬੁਢਾਪੇ ਵਿਚ ਹੀ ਇਸ ਪਾਸੇ ਧਿਆਨ ਦੇ ਲੈ। ਗੁਰੂ ਤੇਗ਼ ਬਹਾਦਰ ਸਾਹਿਬ ਵੀ ਸਾਵਧਾਨ ਕਰਦੇ ਹਨ:

ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ॥
ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ॥[19]

(56)

ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ॥
ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ॥

ਸ਼ਬਦਾਰਥ: ਧੁਕਣੁ=ਦੌੜਨਾ। ਕੇਤੜਾ=ਕਿੰਨਾ? ਨੀਦੜੀ ਨਿਵਾਰਿ=ਨੀਂਦ ਦੂਰ ਕਰ। ਦਿਹ=ਦਿਨ। ਲਧੇ=ਲਭੇ, ਮਿਲੇ। ਗਾਣਵੇ=ਗਿਣਤੀ ਦੇ। ਵਿਲਾੜਿ ਵਿਲਾੜਿ=ਛਾਲਾਂ ਮਾਰਦੇ ਹੋਏ ਲੰਘ ਗਏ, ਤੇਜ਼ੀ ਨਾਲ ਲੰਘ ਗਏ।

ਭਾਵਾਰਥ: ਬਾਬਾ ਫ਼ਰੀਦ ਜੀਵ ਨੂੰ ਸਾਵਧਾਨ ਕਰ ਰਹੇ ਹਨ ਕਿ ਜੀਵਨ ਕੋਠੇ ਦੀ ਦੌੜ ਸਮਾਨ ਹੈ। ਜ਼ਿੰਦਗੀ ਦੇ ਜਿਹੜੇ ਗਿਣਤੀ ਦੇ ਦਿਨ ਮਿਲੇ ਹਨ, ਬੜੀ ਤੇਜ਼ੀ ਨਾਲ ਦੌੜਦੇ ਚਲੇ ਜਾ ਰਹੇ ਹਨ। ਆਪ ਉਪਦੇਸ਼ ਦਿੰਦੇ ਹਨ, ਭਲਿਆ ਲੋਕਾ, ਤੂੰ ਪ੍ਰਭੂ ਰੂਪੀ ਪ੍ਰੀਤਮ ਵੱਲ ਅੱਖਾਂ ਖੋਲ੍ਹ। ਤੂੰ ਸੰਸਾਰ ਦੀ ਦੌੜ-ਭੱਜ ਵੱਲ ਜਾਗ ਰਿਹਾ ਹੈਂ, ਪਰ ਪਰਮਾਤਮਾ ਵਾਲੇ ਪਾਸੇ ਸੁੱਤਾ ਪਿਆ ਹੈਂ। ਤੂੰ ਅੱਖਾਂ ਖੋਲ੍ਹ ਕੇ ਸੰਸਾਰ ਅਤੇ ਜੀਵਨ ਦੀ ਅਸਲੀਅਤ ਸਮਝਣ ਦਾ ਜਤਨ ਕਰ। ਜੀਵਨ ਕੋਠੇ ਦੀ ਦੌੜ ਵਾਂਗ ਝੱਟ ਸਮਾਪਤ ਹੋ ਜਾਵੇਗਾ ਅਤੇ ਤੇਰਾ ਪਰਮਾਤਮਾ ਵੱਲੋਂ ਅਚੇਤ ਰਹਿਣਾ, ਤੇਰੇ ਲਈ ਬਹੁਤ ਹਾਨੀਕਾਰਕ ਸਿੱਧ ਹੋਵੇਗਾ।

(57)

ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ॥

ਭਾਵਾਰਥ: ਬਾਬਾ ਫ਼ਰੀਦ ਉਪਦੇਸ਼ ਦੇ ਰਹੇ ਹਨ ਕਿ ਮਹਿਲ-ਮਾੜੀਆਂ ਨਾਲ ਚਿੱਤ ਨਾ ਲਾਉ। ਇਹ ਚੀਜ਼ਾਂ ਨਾਸ਼ਵਾਨ ਹਨ ਅਤੇ ਅੰਤ ਸਮੇਂ ਕਿਸੇ ਦਾ ਸਾਥ ਨਹੀਂ ਦਿੰਦੀਆਂ। ਮਹਿਲ-ਮਾੜੀਆਂ ਅਸਲ ਵਿਚ ਮਿੱਟੀ ਦੇ ਢੇਰਾਂ ਸਮਾਨ ਹਨ ਅਤੇ ਸੰਸਾਰ ਦੀ ਕੋਈ ਚੀਜ਼ ਅੰਤ ਸਮੇਂ ਮਨੁੱਖ ਦੇ ਨਾਲ ਨਹੀਂ ਜਾ ਸਕਦੀ। ਮਿਰਤਕ ਲਈ ਸੰਸਾਰ ਦੇ ਸਭ ਤੋਂ ਸੁੰਦਰ ਪਦਾਰਥ ਵਿਅਰਥ ਹੁੰਦੇ ਹਨ। ਬਾਬਾ ਫ਼ਰੀਦ ਮਹਿਲ-ਮਾੜੀਆਂ ਅਤੇ ਸੰਸਾਰਕ ਪਦਾਰਥਾਂ ਦੀ ਅਸਾਰਤਾ ਵੱਲ ਧਿਆਨ ਖਿੱਚਦੇ ਹੋਏ ਮਨੁੱਖ ਨੂੰ ਉਸ ਅਵਿਨਾਸ਼ੀ ਵਸਤੂ ਨਾਲ ਪ੍ਰੇਮ ਕਰਨ ਵੱਲ ਪ੍ਰੇਰਤ ਕਰਦੇ ਹਨ, ਜੋ ਅੰਤ ਸਮੇਂ ਆਤਮਾ ਦੇ ਨਾਲ ਜਾਂਦੀ ਹੈ।

(58)

ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ॥
ਸਾਈ ਜਾਇ ਸਮ੍ਾਲਿ ਜਿਥੈ ਹੀ ਤਉ ਵੰਞਣਾ॥

ਸ਼ਬਦਾਰਥ: ਮਰਗ=ਮੌਤ। ਸਤਾਣੀ-ਤਾਣ ਵਾਲੀ, ਜ਼ੋਰਾਵਰ। ਸਾਈ ਜਾਇ-ਉਹੀ ਥਾਂ। ਜਿਥੈ ਹੀ ਤਉ ਵੰਞਣਾ=ਜਿੱਥੇ ਤੂੰ ਅੰਤ ਨੂੰ ਪਹੁੰਚਣਾ ਹੈ।

ਭਾਵਾਰਥ: ਪਿਛਲੇ ਸ਼ਲੋਕ ਵਾਲਾ ਭਾਵ ਅੱਗੇ ਤੋਰਦੇ ਹੋਏ ਬਾਬਾ ਫ਼ਰੀਦ ਜੀਵ ਨੂੰ ਸਾਵਧਾਨ ਕਰਦੇ ਹਨ ਕਿ ਤੂੰ ਦੁਨੀਆ ਦੇ ਮਾਲ-ਅਸਬਾਬ ਅਤੇ ਮਹਿਲ-ਮਾੜੀਆਂ ਨਾਲ ਪਿਆਰ ਪਾਉਣ ਦੀ ਨਾਦਾਨੀ ਨਾ ਕਰ। ਮੌਤ ਬਹੁਤ ਜ਼ੋਰਾਵਰ ਹੈ। ਤੂੰ ਬਲਵਾਨ ਮੌਤ ਨੂੰ ਕਦੇ ਨਾ ਭੁੱਲ ਅਤੇ ਜੀਂਦੇ-ਜੀ ਉਸ ਥਾਂ ਪਹੁੰਚਣ ਦਾ ਜਤਨ ਕਰ, ਜਿੱਥੇ ਤੈਨੂੰ ਮਰ ਕੇ ਜਾਣਾ ਪੈਣਾ ਹੈ। ਆਪ ਰੂਹਾਨੀ ਅਭਿਆਸ ਦੁਆਰਾ ਜੀਂਦੇ-ਜੀ ਮਰਨ ਦੀ ਉਹ ਅਨੂਪਮ ਅਵਸਥਾ ਪ੍ਰਾਪਤ ਕਰਨ ਦੀ ਪ੍ਰੇਰਨਾ ਦੇ ਰਹੇ ਹਨ, ਜਿਸ ਨੂੰ ਪਾ ਕੇ ਜੀਵ ਸਦਾ ਲਈ ਮੌਤ ਦੇ ਡਰ ਤੋਂ ਅਜ਼ਾਦ ਹੋ ਜਾਂਦਾ ਹੈ।

(59)

ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥

ਭਾਵਾਰਥ: ਬਾਬਾ ਫ਼ਰੀਦ ਉਪਦੇਸ਼ ਦਿੰਦੇ ਹਨ ਕਿ ਜਿਹੜੇ ਕੰਮਾਂ ਵਿਚ ਲਾਭ ਨਹੀਂ, ਉਹ ਕੰਮ ਵਿਸਾਰ ਦਿਉ, ਇਹ ਨਾ ਹੋਵੇ ਕਿ ਅੰਤ ਸਮੇਂ ਸਾਈਂ ਦੇ ਦਰਬਾਰ ਵਿਚ ਸ਼ਰਮਿੰਦਾ ਹੋਣਾ ਪਵੇ। ਆਪ 38ਵੇਂ ਸ਼ਲੋਕ ਵਿਚ ਕਹਿੰਦੇ ਹਨ:

ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥
ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥

'ਜਿਨ੍ਹੀ ਕੰਮੀ ਨਾਹਿ ਗੁਣ' ਨੂੰ 'ਤੂ ਆਂਹੋ ਕੇਰ੍ਹੇ ਕੰਮਿ' ਨਾਲ ਮਿਲਾ ਕੇ ਪੜ੍ਹਿਆਂ ਪਤਾ ਲੱਗਦਾ ਹੈ ਕਿ ਆਪ ਜੀਵਨ ਦੇ ਉਸ ਮੂਲ ਉਦੇਸ਼ ਵੱਲ ਇਸ਼ਾਰਾ ਕਰ ਰਹੇ ਹਨ ਜਿਸ ਦੀ ਪੂਰਤੀ ਲਈ ਕੁੱਲ-ਮਾਲਕ ਨੇ ਜੀਵਾਤਮਾ ਨੂੰ ਸੰਸਾਰ ਵਿਚ ਭੇਜਿਆ ਹੈ; ਉਹ ਮੂਲ ਉਦੇਸ਼ ਸਾਈਂ ਨਾਲ ਜੀਂਦੇ ਜੀ ਮਿਲਾਪ ਕਰਨ ਦਾ ਹੈ।

(60)

ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ॥
ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥

ਸ਼ਬਦਾਰਥ: ਭਰਾਂਦਿ=ਭ੍ਰਾਂਤੀ, ਭਰਮ, ਸੰਸਾ। ਲੋੜੀਐ=ਚਾਹੀਦੀ ਹੈ, ਲੋੜੀਂਦੀ ਹੈ। ਜੀਰਾਂਦਿ=ਬਰਦਾਸ਼ਤ, ਧੀਰਜ, ਸਬਰ।

ਭਾਵਾਰਥ: ਬਾਬਾ ਫ਼ਰੀਦ ਦੋਹਰਾ ਉਪਦੇਸ਼ ਦੇ ਰਹੇ ਹਨ ਕਿ ਮਨ ਦੇ ਸਾਰੇ ਭਰਮ ਤੱਜ ਕੇ ਸੱਚੇ ਦਿਲੋਂ ਕੁੱਲ-ਮਾਲਕ ਦੀ ਬੰਦਗੀ ਵਿਚ ਲੱਗਣਾ ਚਾਹੀਦਾ ਹੈ ਅਤੇ ਰੱਬ ਦੇ ਸੱਚੇ ਭਗਤ ਜਾਂ ਦਰਵੇਸ਼ ਵਿਚ ਰੁੱਖਾਂ ਵਰਗੀ ਸਹਿਣਸ਼ੀਲਤਾ ਹੋਣੀ ਚਾਹੀਦੀ ਹੈ। ਰੁੱਖ ਨੂੰ ਭਾਵੇਂ ਕੱਟ ਦਿਉ ਭਾਵੇਂ ਸਾੜ ਦਿਉ, ਉਹ ਸੀ ਨਹੀਂ ਕਰਦਾ। ਰੁੱਖ ਦੀਆਂ ਟਹਿਣੀਆਂ ਕੱਟ ਕੇ ਦਾਤਣਾਂ ਬਣਾ ਲਵੋ ਅਤੇ ਭਾਵੇਂ ਉਹਦੀ ਛਾਂ ਹੇਠ ਬੈਠੋ, ਰੁੱਖ ਉਜ਼ਰ ਨਹੀਂ ਕਰਦਾ। ਰੁੱਖ ਨੂੰ ਪੱਥਰ ਮਾਰੋ ਤਾਂ ਉਹ ਜਵਾਬ ਵਿਚ ਫਲ਼ ਦਿੰਦਾ ਹੈ। ਆਪ ਦਾ ਭਾਵ ਹੈ ਕਿ ਹਰ ਪ੍ਰਕਾਰ ਦੇ ਵਹਿਮਾਂ-ਭਰਮਾਂ ਵਿੱਚੋਂ ਧਿਆਨ ਕੱਢ ਕੇ ਤਨੋਂ-ਮਨੋਂ ਪਰਮਾਤਮਾ ਦੀ ਸੱਚੀ ਭਗਤੀ ਵਿਚ ਲੱਗਣਾ ਚਾਹੀਦਾ ਹੈ ਅਤੇ ਰੱਬ ਦੇ ਸੱਚੇ ਦਰਵੇਸ਼ ਬਣਨ ਲਈ ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਜ਼ਰੂਰੀ ਹੈ। ਰੱਬ ਦਾ ਦਰਵੇਸ਼ ਜ਼ਿੰਦਗੀ ਦੇ ਵਿਰੋਧੀ ਹਾਲਾਤ ਤੋਂ ਘਬਰਾ ਕੇ ਰੱਬ ਦੀ ਬੰਦਗੀ ਕਰਨੀ ਬੰਦ ਨਹੀਂ ਕਰ ਦਿੰਦਾ। ਜਿਸ ਹਾਲਤ ਵਿਚ ਉਹ ਮਾਲਕ ਰੱਖਦਾ ਹੈ, ਉਹ ਉਸ ਵਿਚ ਖ਼ੁਸ਼ੀ-ਖ਼ੁਸ਼ੀ ਉਸਦੀ ਬੰਦਗੀ ਵਿਚ ਮਗਨ ਰਹਿੰਦਾ ਹੈ।

(61)

ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥
ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥

ਸ਼ਬਦਾਰਥ: ਮੈਡੇ=ਮੇਰੇ। ਵੇਸੁ=ਪਹਿਰਾਵਾ। ਗੁਨਹੀ=ਗੁਨਾਹਾਂ ਨਾਲ।

ਭਾਵਾਰਥ: ਇਸ ਸ਼ਲੋਕ ਵਿਚ ਆਪ ਦੀ ਨਿਮਰਤਾ ਝਲਕਦੀ ਹੈ। ਆਪ ਕਹਿੰਦੇ ਹਨ ਕਿ ਮੇਰਾ ਕਾਲਾ ਪਹਿਰਾਵਾ ਦੇਖ ਕੇ ਲੋਕ ਮੈਨੂੰ ਦਰਵੇਸ਼ ਕਹਿਣ ਲੱਗ ਪਏ ਹਨ, ਪਰ ਮੈਂ ਤਾਂ ਗੁਨਾਹਾਂ ਨਾਲ ਭਰਿਆ ਹੋਇਆ ਹਾਂ। ਕਾਮਲ ਦਰਵੇਸ਼ ਨਿਮਰਤਾ ਦੇ ਪੁੰਜ ਹੁੰਦੇ ਹਨ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, 'ਕਹੁ ਨਾਨਕ ਹਮ ਨੀਚ ਕਰੰਮਾ॥ ਸਰਣਿ ਪਰੇ ਕੀ ਰਾਖਹੁ ਸਰਮਾ॥'[20] ਸੂਰਦਾਸ ਜੀ ਕਹਿੰਦੇ ਹਨ:

ਪਤਿਤਨ ਮੇਂ ਇਕ ਨਾਯਕ ਕਹੀਏ, ਨੀਚਨ ਮੇਂ ਸਰਦਾਰੋ।
ਕੋਟਿ ਪਾਪੀ ਇਕ ਪਾਸੰਗ ਮੇਰੇ, ਅਜਾਮਿਲ ਕੌਨ ਬਿਚਾਰੋ॥[21]

(62)

ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ॥
ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ॥

ਸ਼ਬਦਾਰਥ: ਤਤੀ=ਸੜੀ ਹੋਈ। ਤੋਇ=ਤੂਈ, ਸ਼ਾਖ਼, ਲਗਰ। ਪਲਵੈ=ਪਲਰਦੀ, ਪ੍ਰਫੁਲਤ ਹੁੰਦੀ। ਡੋਹਾਗਣਿ-ਮੰਦੇ ਭਾਗਾਂ ਵਾਲੀ, ਦੁਹਾਗਣ, ਛੁੱਟੜ।

ਭਾਵਾਰਥ: ਬਾਬਾ ਫ਼ਰੀਦ ਇਕ ਮਿਸਾਲ ਦੁਆਰਾ ਸਮਝਾਉਂਦੇ ਹਨ ਕਿ ਜਿਸ ਤਰ੍ਹਾਂ ਸੜੀ-ਸੁੱਕੀ ਟਹਿਣੀ ਮੁੜ ਹਰੀ ਨਹੀਂ ਹੁੰਦੀ, ਭਾਵੇ ਉਸਨੂੰ ਜਿੰਨੇ ਮਰਜ਼ੀ ਪਾਣੀ ਵਿਚ ਰਖਿਆ ਜਾਵੇ, ਉਸੇ ਤਰ੍ਹਾਂ ਰੱਬ ਰੂਪੀ ਪਤੀ ਤੋਂ ਵਿੱਛੜੀ ਆਤਮਾ ਰੂਪੀ ਦੁਹਾਗਣ ਨੂੰ ਭਾਵੇਂ ਜਿੰਨੇ ਮਰਜ਼ੀ ਸੰਸਾਰਕ ਸੁਖਾਂ ਦੇ ਪਾਣੀ ਵਿਚ ਰੱਖਿਆ ਜਾਵੇ, ਇਹ ਜੁਦਾਈ ਵਿਚ ਝੂਰਦੀ ਰਹਿੰਦੀ ਹੈ ਅਤੇ ਇਹਦੇ ਅੰਦਰ ਕਦੇ ਸੱਚੀ ਖ਼ੁਸ਼ੀ ਪੈਦਾ ਨਹੀਂ ਹੋ ਸਕਦੀ। ਬਾਬਾ ਫ਼ਰੀਦ ਇਕ ਹੋਰ ਪ੍ਰਸੰਗ ਵਿਚ ਲਿਖਦੇ ਹਨ:

ਕਾਲੀ ਕੋਇਲ ਤੂ ਕਿਤ ਗੁਨ ਕਾਲੀ॥
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥[22]

ਆਤਮਾ ਰੂਪੀ ਕੋਇਲ ਨੂੰ ਪੁੱਛਿਆ ਗਿਆ ਕਿ ਤੂੰ ਕਾਲੀ ਕਿਉਂ ਹੋ ਗਈ ਹੈਂ? ਉਹ ਜਵਾਬ ਦਿੰਦੀ ਹੈ ਕਿ ਮੈਂ ਆਪਣੇ ਪ੍ਰੀਤਮ ਦੇ ਵਿਛੋੜੇ ਵਿਚ ਸੜ ਕੇ ਕਾਲੀ ਹੋ ਗਈ ਹਾਂ। ਬਾਬਾ ਫ਼ਰੀਦ ਸਮਝਾਉਣਾ ਚਾਹੁੰਦੇ ਹਨ ਕਿ ਪਰਮਾਤਮਾ ਤੋਂ ਵਿੱਛੜੀ ਆਤਮਾ ਸਦਾ ਉਹਦੇ ਵਿਯੋਗ ਵਿਚ ਦੁਖੀ ਰਹਿੰਦੀ ਹੈ। ਜਦ ਤਕ ਉਹਦਾ ਮੁੜ ਪ੍ਰਭੂ-ਰੂਪੀ ਪ੍ਰੀਤਮ ਨਾਲ ਮਿਲਾਪ ਨਹੀਂ ਹੁੰਦਾ, ਉਹ ਕਦੇ ਸੱਚੇ ਅਰਥਾਂ ਵਿਚ ਸੁਖੀ ਨਹੀਂ ਹੋ ਸਕਦੀ।

(63)

ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥
ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ॥

ਸ਼ਬਦਾਰਥ: ਵੀਵਾਹੀ=ਜਦੋਂ ਵਿਆਹੀ ਗਈ। ਮਾਮਲੇ=ਝੰਜਟ, ਜੰਜਾਲ। ਵਤਿ=ਫਿਰ, ਦੁਬਾਰਾ। ਨ ਥੀਐ=ਨਹੀਂ ਹੋ ਸਕਦੀ।

ਭਾਵਾਰਥ: ਇਸ ਸ਼ਲੋਕ ਵਿਚ ਬਾਬਾ ਫ਼ਰੀਦ 62ਵੇਂ ਸ਼ਲੋਕ ਵਾਲਾ ਭਾਵ ਹੀ ਦੂਜੇ ਢੰਗ ਨਾਲ ਪ੍ਰਗਟ ਕਰ ਰਹੇ ਹਨ। ਆਪ ਕਹਿੰਦੇ ਹਨ ਕਿ ਕੁਆਰੀ ਕੁੜੀ ਨੂੰ ਵਿਆਹ ਦਾ ਚਾਅ ਹੁੰਦਾ ਹੈ, ਪਰ ਜਦ ਵਿਆਹ ਦੇ ਬਾਦ ਉਹਨੂੰ ਪਰੇਸ਼ਾਨੀਆਂ ਅਤੇ

ਝੰਜਟ ਸਹਿਣੇ ਪੈਂਦੇ ਹਨ ਤਾਂ ਉਹਦਾ ਵਿਆਹੁਤਾ ਜੀਵਨ ਸਿਰਦਰਦੀ ਬਣ ਜਾਂਦਾ ਹੈ। ਉਹ ਦੁਖੀ ਹੋ ਕੇ ਸੋਚਦੀ ਹੈ ਕਿ ਇਸ ਨਾਲੋਂ ਤਾਂ ਮੈਂ ਕੁਆਰੀ ਹੀ ਠੀਕ ਸੀ, ਪਰ ਹੁਣ ਉਹ ਦੁਬਾਰਾ ਕੁਆਰੀ ਨਹੀਂ ਬਣ ਸਕਦੀ।

ਬਾਬਾ ਫ਼ਰੀਦ ਇਸ਼ਾਰਾ ਕਰ ਰਹੇ ਹਨ ਕਿ ਇਸ਼ਕ ਦੀ ਸ਼ੁਰੂਆਤ ਬਹੁਤ ਖਿੱਚ ਭਰੀ ਹੁੰਦੀ ਹੈ ਪਰ ਇਸ਼ਕ ਦਾ ਪੈਂਡਾ ਬਹੁਤ ਬਿਖੜਾ ਹੈ। ਇਸ ਵਿਚ ਅਨੇਕ ਇਮਤਿਹਾਨਾਂ ਵਿੱਚੋਂ ਲੰਘਣਾ ਪੈਂਦਾ ਹੈ। ਜਦ ਬਿਰਹਾ ਦੀਆਂ ਚੋਟਾਂ ਪੈਂਦੀਆਂ ਹਨ ਤਾਂ ਪ੍ਰੇਮਕਾ ਕੁਰਲਾਉਂਦੀ ਹੈ ਪਰ ਉਹ ਕਿਸੇ ਸੂਰਤ ਵਿਚ ਇਸ਼ਕ ਦੇ ਰਾਹ ਤੋਂ ਪਿੱਛੇ ਨਹੀਂ ਮੁੜ ਸਕਦੀ। ਪ੍ਰੀਤਮ ਦੇ ਵਿਛੋੜੇ ਦੀ ਅੱਗ ਉਸ ਨੂੰ ਪਲ-ਪਲ ਸਾੜਦੀ ਹੈ, ਪਰ ਉਹਦੇ ਲਈ ਪ੍ਰੀਤਮ ਦੀ ਪ੍ਰੀਤ ਤੱਜ ਸਕਣਾ, ਕਿਸੇ ਤਰ੍ਹਾਂ ਵੀ ਸੰਭਵ ਨਹੀਂ ਹੁੰਦਾ।

ਬਾਬਾ ਫ਼ਰੀਦ ਨੇ ਆਪਣੇ ਬਹੁਤ ਸਾਰੇ ਸ਼ਲੋਕਾਂ ਵਿਚ ਬਿਰਹਾ ਦੀ ਪੀੜ ਦਾ ਵਰਣਨ ਕੀਤਾ ਹੈ। ਇਕ ਹੋਰ ਸ਼ਲੋਕ ਵਿਚ ਆਪ ਨੇ ਬਿਰਹਾ ਨੂੰ ਪ੍ਰੀਤਮ ਨਾਲ ਮਿਲਾਉਣ ਵਾਲਾ ਸਭ ਤੋਂ ਸ਼ਕਤੀਸ਼ਾਲੀ ਸਾਧਨ ਕਿਹਾ ਹੈ। ਇੱਥੇ ਵੀ ਆਪ ਸੂਖਮ ਢੰਗ ਨਾਲ ਇਸ਼ਾਰਾ ਕਰ ਰਹੇ ਹਨ ਕਿ ਜਦ ਤਕ ਪ੍ਰੇਮਕਾ ਬਿਰਹਾ ਦੀ ਅੱਗ ਵਿਚ ਨਹੀਂ ਸੜਦੀ, ਉਹਦਾ ਪ੍ਰੀਤਮ ਨਾਲ ਮਿਲਾਪ ਨਹੀਂ ਹੋ ਸਕਦਾ, ਪਰ ਉਹਦੇ ਲਈ ਪਲ ਭਰ ਲਈ ਵੀ ਪ੍ਰੀਤਮ ਦਾ ਵਿਛੋੜਾ ਸਹਿ ਸਕਣਾ ਮੁਸ਼ਕਲ ਹੁੰਦਾ ਹੈ। ਮੀਰਾ ਬਾਈ ਕਹਿੰਦੀ ਹੈ:

> ਜੋ ਮੈਂ ਐਸਾ ਜਾਨਤੀ ਰੇ, ਕਿ ਪ੍ਰੀਤ ਕੀਏ ਦੁਖ ਹੋਏ।
> ਨਗਰ ਢੰਢੋਰਾ ਫੇਰਤੀ ਰੇ, ਪ੍ਰੀਤ ਕਰੇ ਮਤ ਕੋਏ ॥[23]

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

> ਮੂ ਲਾਲਨ ਸਿਉ ਪ੍ਰੀਤਿ ਬਨੀ ॥ ਰਹਾਉ ॥
> ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ ॥[24]

ਆਪ ਕਹਿੰਦੇ ਹਨ ਕਿ ਹੇ ਮੇਰੇ ਪ੍ਰੀਤਮ, ਤੂੰ ਪ੍ਰੀਤ ਦੀ ਗੰਢ ਏਨੀ ਘੁੱਟ ਕੇ ਬੰਨ੍ਹ ਕਿ ਇਹ ਤੋੜਿਆਂ ਟੁੱਟ ਨਾ ਸਕੇ ਅਤੇ ਖੋਲ੍ਹਿਆਂ ਖੁੱਲ੍ਹ ਨਾ ਸਕੇ।

ਬਾਬਾ ਫ਼ਰੀਦ ਵੀ ਇਹੋ ਭਾਵ ਪ੍ਰਗਟ ਕਰ ਰਹੇ ਹਨ ਕਿ ਜੇ ਇਸਤਰੀ ਇਕ ਵਾਰ ਵਿਆਹੁਤਾ ਬਣ ਜਾਂਦੀ ਹੈਂ, ਉਹ ਕਦੇ ਵੀ ਉਸ ਪ੍ਰੀਤ ਨੂੰ ਛੱਡ ਕੇ ਕੁਆਰੀ ਨਹੀਂ ਬਣਨਾ ਚਾਹੁੰਦੀ।

(64)

ਕਲਰ ਕੇਰੀ ਛਪੜੀ ਆਇ ਉਲਥੇ ਹੰਝ॥
ਚਿੰਜੂ ਬੋੜਨਿ੍ ਨ ਪੀਵਹਿ ਉਡਣ ਸੰਦੀ ਡੰਝ॥

ਸ਼ਬਦਾਰਥ: ਕਲਰ ਕੇਰੀ=ਕੱਲਰ ਦੀ। ਆਇ ਉਲਥੇ=ਉੱਪਰੋਂ ਉੱਤਰ ਕੇ ਆਏ ਹਨ। ਹੰਝ=ਹੰਸ। ਚਿੰਜੂ ਬੋੜਨਿ੍ ਨ ਪੀਵਹਿ=ਉਹ ਨਾ ਚੁੰਜ ਡੋਬਦੇ ਹਨ, ਨਾ ਹੀ ਪਾਣੀ ਪੀਂਦੇ ਹਨ। ਡੰਝ=ਤਾਂਘ।

ਭਾਵਾਰਥ: ਇਸ ਸ਼ਲੋਕ ਵਿਚ ਕਾਮਲ ਦਰਵੇਸ਼ ਦੀ ਹੰਸ ਨਾਲ ਉਪਮਾ ਕੀਤੀ ਗਈ ਹੈ। ਹੰਸ ਮਾਨਸਰੋਵਰ ਤੋਂ ਆਉਂਦੇ ਹਨ। ਪਰਮਾਤਮਾ ਦੇ ਸੱਚੇ ਭਗਤ, ਦਰਵੇਸ਼ ਜਾਂ ਸੰਤ ਵੀ ਸਤਿਲੋਕ ਤੋਂ ਇਸ ਮਾਤਲੋਕ ਵਿਚ ਉਤਰਦੇ ਹਨ। ਮਾਇਆਵੀ ਸੰਸਾਰ ਕੱਲਰ ਦੀ ਛਪੜੀ ਸਮਾਨ ਹੈ। ਹੰਸ ਮੋਤੀ ਚੁਗਦਾ ਹੈ, ਕੰਕਰ ਨਹੀਂ। ਰੱਬ ਦੇ ਭਗਤ ਸੰਸਾਰ ਰੂਪੀ ਛਪੜੀ ਦੇ ਕਿਨਾਰੇ ਰਹਿੰਦੇ ਹਨ, ਪਰ ਇਸ ਦੀਆਂ ਮੈਲ਼ਾਂ ਵਿਚ ਨਹੀਂ ਲਿੱਬੜਦੇ। ਉਹ ਦੁਨੀਆ ਵਿਚ ਕਾਰਜ-ਮਾਤਰ ਵਰਤਦੇ ਹਨ। ਉਹ ਕੁੱਲ-ਮਾਲਕ ਵੱਲੋਂ ਸੌਂਪਿਆ ਕਾਰਜ ਪੂਰਾ ਕਰਕੇ ਹੰਸ ਵਰਗੀ ਨਿਰਮਲ ਅਵਸਥਾ ਵਿਚ ਨਿੱਜ-ਘਰ ਵਾਪਸ ਉਡਾਰੀ ਮਾਰਨ ਲਈ ਉਤਾਵਲੇ ਰਹਿੰਦੇ ਹਨ। ਉਹ ਦੁਨੀਆ ਵਿਚ ਰਹਿੰਦੇ ਹਨ, ਪਰ ਦੁਨੀਆ ਦੇ ਬਣ ਕੇ ਨਹੀਂ। ਉਨ੍ਹਾਂ ਦਾ ਧਿਆਨ ਸਦਾ ਉਸ ਮਾਲਕ ਦੇ ਚਰਨ-ਕੰਵਲਾਂ ਵਿਚ ਰਹਿੰਦਾ ਹੈ।

(65)

ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ॥
ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ॥

ਸ਼ਬਦਾਰਥ: ਉਡਰਿ=ਉਡ ਕੇ। ਕੋਧ੍ਰੈ=ਕੋਧਰੇ ਦੀ ਪੈਲੀ ਵਿਚ। ਪਇਆ=ਜਾ ਪਿਆ, ਜਾ ਬੈਠਾ। ਵਿਡਾਰਣਿ=ਉਡਾਉਣ ਲਈ। ਗਹਿਲਾ=ਕਮਲਾ। ਕੋਧ੍ਰਾ=ਇਕ ਤਰ੍ਹਾਂ ਦਾ ਮੋਟਾ ਅਨਾਜ।

ਭਾਵਾਰਥ: ਉੱਪਰਲੇ ਸ਼ਲੋਕ ਵਿਚ ਸੰਸਾਰ ਨੂੰ 'ਕਲਰ ਕੇਰੀ ਛਪੜੀ' ਕਿਹਾ ਗਿਆ ਹੈ। ਇਸ ਸ਼ਲੋਕ ਵਿਚ ਸੰਸਾਰ ਨੂੰ ਕੋਧਰੇ ਦਾ ਖੇਤ ਕਹਿ ਰਹੇ ਹਨ। ਆਪ ਇਸ਼ਾਰਾ ਕਰਦੇ ਹਨ ਕਿ ਲੋਕ ਡਰਦੇ ਹਨ ਕਿ ਸੰਤ-ਮਹਾਤਮਾਂ ਜਾਂ ਗੁਰੂ-ਪੀਰ ਸਾਡਾ ਧਨ-ਮਾਲ ਨਾ ਸਾਂਭ ਲੈਣ। ਕਮਲੀ ਦੁਨੀਆ ਇਹ ਨਹੀਂ ਜਾਣਦੀ ਕਿ ਪੂਰਨ ਸੰਤ ਨਾਮ ਦੇ ਮੋਤੀ ਚੁਗਦੇ ਹਨ, ਮਾਇਆ ਦਾ ਕੋਧਰਾ ਨਹੀਂ ਖਾਂਦੇ।

(66)

ਚਲਿ ਚਲਿ ਗਈਆਂ ਪੰਖੀਆਂ ਜਿਨ੍ੀ ਵਸਾਏ ਤਲ॥
ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ॥

ਸ਼ਬਦਾਰਥ: ਚਲਿ ਚਲਿ ਗਈਆਂ ਪੰਖੀਆਂ=ਪੰਛੀਆਂ ਦੀਆਂ ਡਾਰਾਂ ਆਪੋ-ਆਪਣੀ ਵਾਰੀ ਉਡਾਰੀ ਮਾਰ ਗਈਆਂ। ਵਸਾਏ ਤਲ=ਜਿਨ੍ਹਾਂ ਨੇ ਤਲਾਵਾਂ ਉੱਤੇ ਰੌਣਕ ਲਾਈ ਹੋਈ ਸੀ। ਸਰੁ ਭਰਿਆ=ਭਰਿਆ ਹੋਇਆ ਤਲਾਬ। ਚਲਸੀ=ਸੁੱਕ ਜਾਏਗਾ। ਥਕੇ=ਕੁਮਲਾ ਗਏ। ਇਕਲ=ਇਕੱਲੇ।

ਭਾਵਾਰਥ: ਬਾਬਾ ਫ਼ਰੀਦ ਸਮਝਾ ਰਹੇ ਹਨ ਕਿ ਸੰਸਾਰ ਸਰੋਵਰ ਸਮਾਨ ਹੈ ਅਤੇ ਜੀਵ ਇਸਦੇ ਕਿਨਾਰੇ ਬੈਠੇ ਪੰਛੀਆਂ ਸਮਾਨ ਹਨ। ਜਿਨ੍ਹਾਂ ਜੀਵ ਰੂਪੀ ਪੰਛੀਆਂ ਦੀਆਂ ਡਾਰਾਂ ਦੇ ਕਾਰਨ ਸੰਸਾਰ ਰੂਪੀ ਸਰੋਵਰ ਸੋਹਣਾ ਅਤੇ ਸੁਹਾਵਣਾ ਭਾਸਦਾ ਹੈ, ਉਹ ਆਪੋ-ਆਪਣੀ ਵਾਰੀ ਏਥੋਂ ਉਡਦੇ ਚਲੇ ਜਾ ਰਹੇ ਹਨ। ਇਕ ਦਿਨ ਇਹ ਭਰਿਆ ਹੋਇਆ ਸਰੋਵਰ ਵੀ ਸੁੱਕ ਜਾਵੇਗਾ ਅਤੇ ਇਸ ਵਿਚ ਉੱਗੇ ਫੁੱਲ ਵੀ ਕੁਮਲਾ ਜਾਣਗੇ। ਬਾਬਾ ਫ਼ਰੀਦ ਇਸ਼ਾਰਾ ਕਰ ਰਹੇ ਹਨ ਕਿ ਨਾ ਸਿਰਫ਼ ਸੰਸਾਰ ਵਿਚ ਰਹਿ ਰਹੇ ਜੀਵ ਅਤੇ ਇਸਦੇ ਵਸਤਾਂ-ਪਦਾਰਥ ਹੀ ਨਾਸ਼ਵਾਨ ਹਨ ਸਗੋਂ ਸੰਸਾਰ ਖ਼ੁਦ ਵੀ ਨਾਸ਼ਵਾਨ ਹੈ।

(67)

ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥
ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥

ਸ਼ਬਦਾਰਥ: ਇਟ ਸਿਰਾਣੇ=ਸਿਰਹਾਣੇ ਹੇਠ ਇੱਟ ਹੋਵੇਗੀ। ਇਕਤੁ ਪਾਸਿ=ਇਕ ਪਾਸੇ।

ਭਾਵਾਰਥ: ਪਿਛਲੇ ਸ਼ਲੋਕ ਵਿਚ ਜੀਵ ਅਤੇ ਸੰਸਾਰ ਦੀ ਨਾਸ਼ਵਾਨਤਾ ਦਾ ਉਲੇਖ ਕੀਤਾ ਗਿਆ ਹੈ। ਉਸੇ ਭਾਵ ਨੂੰ ਅੱਗੇ ਤੋਰਦੇ ਹੋਏ ਬਾਬਾ ਫ਼ਰੀਦ ਇਸ ਸ਼ਲੋਕ ਵਿਚ ਕਹਿੰਦੇ ਹਨ ਕਿ ਮੌਤ ਤੋਂ ਬਾਦ ਜੀਵ ਦਾ ਕਬਰ ਵਿਚ ਵਾਸਾ ਹੋ ਜਾਵੇਗਾ। ਸਿਰਹਾਣੇ ਦੀ ਥਾਂ ਇੱਟ ਸਿਰ ਹੇਠ ਹੋਵੇਗੀ, ਮਾਸ ਕੀੜੇ ਖਾ ਜਾਣਗੇ ਅਤੇ ਜੁੱਗਾਂ ਦੇ ਜੁੱਗ ਇੱਕੋ ਪਾਸੇ ਪਿਆਂ ਬੀਤ ਜਾਣਗੇ।

ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ ਕਿ ਇਨਸਾਨ ਆਪਣਾ ਸਾਰਾ ਜੀਵਨ ਸਰੀਰ ਦੇ ਹਾਰ-ਸ਼ਿੰਗਾਰ ਅਤੇ ਇਸਦੇ ਲਈ ਸੁਖ ਦੇ ਭਾਂਤ-ਭਾਂਤ ਦੇ ਸਮਾਨ ਤਿਆਰ ਕਰਦਾ ਰਹਿੰਦਾ ਹੈ ਪਰ ਅੰਤ ਸਮੇਂ ਨਾਜ਼ੋ-ਨਖ਼ਰਿਆਂ ਨਾਲ ਪਾਲਿਆ ਹੋਇਆ ਸਰੀਰ ਕਬਰ ਵਿਚ ਜਾ ਸਮਾਉਂਦਾ ਹੈ ਅਤੇ ਏਥੋਂ ਜਾਂਦੇ ਸਮੇਂ ਕੋਈ ਚੀਜ਼ ਨਾਲ਼ ਨਹੀਂ ਜਾਂਦੀ।

(68)

ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥
ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥

ਸ਼ਬਦਾਰਥ: ਭੰਨੀ ਘੜੀ-ਸਰੀਰ ਰੂਪੀ ਭਾਂਡਾ ਭੱਜ ਜਾਵੇਗਾ। ਸਵੰਨਵੀ-ਸੋਹਣੇ ਵੰਨ (ਰੰਗ) ਵਾਲੀ। ਨਾਗਰ=ਸੁੰਦਰ, ਸੋਹਣੀ। ਲਜੁ=ਸੁਆਸਾਂ ਦੀ ਲੱਜ ਜਾਂ ਰੱਸੀ। ਕੈ ਘਰਿ=ਕਿਸ ਦੇ ਘਰ ਵਿਚ। ਨਾਠੀ=ਪ੍ਰਾਹੁਣਾ।

ਭਾਵਾਰਥ: ਇਸ ਸ਼ਲੋਕ ਵਿਚ ਵੀ 66ਵੇਂ ਅਤੇ 67ਵੇਂ ਸ਼ਲੋਕ ਵਾਲਾ ਹੀ ਭਾਵ ਅੱਗੇ ਚਲਦਾ ਹੈ। ਬਾਬਾ ਫ਼ਰੀਦ ਮੌਤ ਦਾ ਦ੍ਰਿਸ਼ ਚਿਤਰ ਰਹੇ ਹਨ। ਜਦ ਮੌਤ ਦਾ ਫ਼ਰਿਸ਼ਤਾ ਅਜ਼ਰਾਈਲ, ਮਹਿਮਾਨ ਬਣ ਕੇ ਸਰੀਰ ਰੂਪੀ ਘਰ ਵਿਚ ਆਉਂਦਾ ਹੈ ਤਾਂ ਉਹ ਸਰੀਰ ਰੂਪੀ ਸੁੰਦਰ ਭਾਂਡੇ ਨੂੰ ਤੋੜ ਕੇ ਇਸ ਦੇ ਠੀਕਰੇ ਕਰ ਦਿੰਦਾ ਹੈ। ਸਾਹਾਂ ਦੀ ਸੁੰਦਰ ਲੱਜ ਟੁੱਟ ਜਾਂਦੀ ਹੈ ਅਤੇ ਸਰੀਰ ਅਸਲੋਂ ਨਕਾਰਾ ਹੋ ਜਾਂਦਾ ਹੈ।

(69)

ਫਰੀਦਾ ਭੰਨੀ ਘੜੀ ਸਵੰਨਵੀ ਟੂਟੀ ਨਾਗਰ ਲਜੁ ॥
ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ ॥

ਸ਼ਬਦਾਰਥ: ਸਵੰਨਵੀ=ਸੋਹਣੇ ਰੰਗ ਵਾਲੀ। ਨਾਗਰ-ਸੁੰਦਰ।

ਭਾਵਾਰਥ: ਇਸ ਸ਼ਲੋਕ ਵਿਚ ਵੀ ਪਿਛਲੇ ਦੋ ਸ਼ਲੋਕਾਂ ਵਿਚ ਪ੍ਰਗਟ ਹੋਇਆ ਭਾਵ ਅੱਗੇ ਚਲਦਾ ਹੈ। ਜਦ ਮੌਤ ਦਾ ਫ਼ਰਿਸ਼ਤਾ ਸਰੀਰ ਰੂਪੀ ਸੁੰਦਰ ਘੜੇ ਨੂੰ ਭੰਨ ਦਿੰਦਾ ਹੈ ਤਾਂ ਸਾਹਾਂ ਦੀ ਸੁੰਦਰ ਲੱਜ ਟੁੱਟ ਜਾਂਦੀ ਹੈ ਅਤੇ ਚੁਸਤੀ-ਫੁਰਤੀ ਨਾਲ ਤੁਰਿਆ-ਫਿਰਦਾ ਜੀਵ ਪ੍ਰਾਣ-ਰਹਿਤ ਹੋ ਕੇ ਧਰਤੀ ਉੱਤੇ ਡਿੱਗ ਪੈਂਦਾ ਹੈ। ਹਮੇਸ਼ਾ ਨਾਲ ਰਹਿਣ ਵਾਲੇ ਸਾਥੀਆਂ ਨਾਲ ਮੁੜ ਕਦੇ ਮਿਲਾਪ ਨਹੀਂ ਹੁੰਦਾ।

(70)

ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
ਕਬ ਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥

ਸ਼ਬਦਾਰਥ: ਬੇ ਨਿਵਾਜਾ=ਬੰਦਗੀ ਤੋਂ ਖ਼ਾਲੀ; ਰਹਿਮਤ ਤੋਂ ਖ਼ਾਲੀ।

ਭਾਵਾਰਥ: 'ਬੇ ਨਿਵਾਜਾ ਕੁਤਿਆ' ਤੋਂ ਭਾਵ ਅਜਿਹੇ ਬਦਕਿਸਮਤ ਇਨਸਾਨ ਤੋਂ ਹੈ ਜੋ ਖ਼ੁਦਾ ਦੀ ਰਹਿਮਤ ਤੋਂ ਖ਼ਾਲੀ ਹੈ। ਬਾਬਾ ਫ਼ਰੀਦ ਦੁੱਖ ਭਰੇ ਲਹਿਜੇ ਵਿਚ

ਕਹਿੰਦੇ ਹਨ ਕਿ ਜਿਸਦਾ ਕੁੱਲ-ਮਾਲਕ ਦੀ ਇਬਾਦਤ ਵੱਲ ਏਨਾ ਵੀ ਧਿਆਨ ਨਹੀਂ ਕਿ ਉਹ ਪੰਜ ਵਕਤ ਦੀ ਨਮਾਜ਼ ਹੀ ਅਦਾ ਕਰ ਲਵੇ, ਉਹਦਾ ਜੀਵਨ ਧ੍ਰਿਗ ਹੈ। ਉਹ ਇਨਸਾਨ ਕਹਾਉਣ ਦਾ ਹੱਕਦਾਰ ਨਹੀਂ। ਉਹਦਾ ਜੀਵਨ ਪਸ਼ੂਆਂ ਸਮਾਨ ਹੈ। ਇਨਸਾਨ ਨੂੰ ਇਨਸਾਨ ਬਣਾਉਣ ਵਾਲਾ ਅਸਲ ਗੁਣ ਖ਼ੁਦਾ ਦੀ ਬੰਦਗੀ ਹੈ।

(71)

ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ॥

ਸ਼ਬਦਾਰਥ: ਉਜੂ ਸਾਜਿ=ਨਮਾਜ਼ ਅਦਾ ਕਰਨ ਤੋਂ ਪਹਿਲੋਂ ਹੱਥ, ਮੂੰਹ ਅਤੇ ਪੈਰ ਧੋ ਲੈ। ਨਿਵਾਜ=ਨਮਾਜ਼। ਕਪਿ=ਕੱਟ ਕੇ।

ਭਾਵਾਰਥ: ਮੁਸਲਮਾਨ ਤੜਕੇ ਸਵੇਰੇ ਮੂੰਹ-ਹੱਥ ਧੋ ਕੇ ਨਮਾਜ਼ ਪੜ੍ਹਦੇ ਹਨ। ਪਿਛਲੇ ਸ਼ਲੋਕ ਵਿਚ ਪ੍ਰਗਟ ਭਾਵ ਨੂੰ ਅੱਗੇ ਤੋਰਦੇ ਹੋਏ ਬਾਬਾ ਫ਼ਰੀਦ ਨਸੀਹਤ ਕਰਦੇ ਹਨ ਕਿ ਤੂੰ ਸਵੇਰੇ ਹੱਥ-ਮੂੰਹ ਧੋ ਕੇ ਕੁੱਲ-ਮਾਲਕ ਦੀ ਬੰਦਗੀ ਕਰ। ਜਿਹੜਾ ਸਿਰ ਉਸ ਮਾਲਕ ਦੀ ਯਾਦ ਵਿਚ ਨਹੀਂ ਝੁਕਦਾ, ਉਹ ਸਿਰ ਕੱਟ ਦੇਣ ਦੇ ਕਾਬਲ ਹੈ।

(72)

ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ॥
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ॥

ਸ਼ਬਦਾਰਥ: ਕੀਜੈ ਕਾਂਇ=ਉਹਦਾ ਕੀ ਕਰੀਏ? ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ=ਉਹਨੂੰ ਹਾਂਡੀ ਹੇਠ ਬਾਲਣ ਦੀ ਥਾਂ ਸਾੜ ਦਈਏ।

ਭਾਵਾਰਥ: ਇਸ ਸ਼ਲੋਕ ਵਿਚ ਪ੍ਰਗਟ ਕੀਤੇ ਗਏ ਭਾਵਾਂ ਨੂੰ ਲਫ਼ਜ਼ੀ ਅਰਥਾਂ ਵਿਚ ਲੈਣ ਦੀ ਥਾਂ, ਇਨ੍ਹਾਂ ਅੰਦਰ ਲੁਕੇ ਗੂੜ੍ਹੇ ਰੂਹਾਨੀ ਸੰਦੇਸ਼ ਨੂੰ ਸਮਝਣ ਦਾ ਜਤਨ ਕਰਨਾ ਚਾਹੀਦਾ ਹੈ। ਪਿਛਲੇ ਦੋ ਸ਼ਲੋਕਾਂ ਵਾਲੇ ਭਾਵ ਨੂੰ ਅੱਗੇ ਤੋਰਦੇ ਹੋਏ ਬਾਬਾ ਫ਼ਰੀਦ ਕਹਿੰਦੇ ਹਨ ਕਿ ਜਿਹੜਾ ਸਿਰ ਕੁੱਲ-ਮਾਲਕ ਦੀ ਬੰਦਗੀ ਵਿਚ ਨਹੀਂ ਝੁਕਦਾ, ਉਹ ਬਾਲਣ ਵਾਂਗ ਪਤੀਲੇ ਹੇਠ ਬਾਲ ਦੇਣ ਯੋਗ ਹੈ।

ਸਭ ਸੰਤਾਂ-ਮਹਾਤਮਾਵਾਂ ਅਤੇ ਕਾਮਲ-ਦਰਵੇਸ਼ਾਂ ਨੇ ਰੂਹਾਨੀ ਅਭਿਆਸ ਕਰਨ ਉੱਤੇ ਜ਼ੋਰ ਦਿੱਤਾ ਹੈ। ਮੁਰਸ਼ਦ ਦੇ ਕਦਮਾਂ ਵਿਚ ਪਹੁੰਚ ਕੇ ਉਹਦੇ ਤੋਂ ਇਬਾਦਤ ਦਾ ਤਰੀਕਾ ਸਮਝ ਲੈਣਾ ਕਾਫ਼ੀ ਨਹੀਂ ਹੈ। ਉਸ ਉੱਤੇ ਅਮਲ ਕਰਨਾ ਵੀ ਜ਼ਰੂਰੀ ਹੈ। ਇਸੇ ਲਈ ਬਾਬਾ ਫ਼ਰੀਦ ਨੇ ਇਨ੍ਹਾਂ ਤਿੰਨਾਂ ਸ਼ਲੋਕਾਂ (70, 71 ਅਤੇ 72) ਵਿਚ

ਬੰਦਗੀ ਨਾ ਕਰਨ ਵਾਲਿਆਂ ਲਈ ਬਹੁਤ ਸਖ਼ਤ ਲਫ਼ਜ਼ ਇਸਤੇਮਾਲ ਕੀਤੇ ਹਨ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ:

ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥
ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥
ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥
ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ॥[25]

ਅਰਥਾਤ ਜਿਹੜੇ ਨੇਤਰ ਸੰਤਾਂ ਦੇ ਦਰਸ਼ਨ ਨਹੀਂ ਕਰਦੇ, ਉਹ ਨੇਤਰ ਵਿਅਰਥ ਹਨ; ਜਿਹੜੇ ਕੰਨ ਸ਼ਬਦ ਜਾਂ ਨਾਮ ਨਹੀਂ ਸੁਣਦੇ, ਉਹ ਬੰਦ ਕਰ ਦੇਣੇ ਚਾਹੀਦੇ ਹਨ; ਜਿਹੜੀ ਜੀਭ ਨਾਮ ਦਾ ਸਿਮਰਨ ਨਹੀਂ ਕਰਦੀ, ਤਿਲ-ਤਿਲ ਕਰ ਕੇ ਕੱਟ ਦੇਣੀ ਚਾਹੀਦੀ ਹੈ; ਪਰਮਾਤਮਾ ਨੂੰ ਵਿਸਾਰਨ ਵਿਚ ਘਾਟਾ ਹੀ ਘਾਟਾ ਹੈ।

(73)

ਫਰੀਦਾ ਕਿਥੈ ਤੈਡੇ ਮਾਪਿਆ ਜਿਨੀ ਤੂ ਜਣਿਓਹਿ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥

ਸ਼ਬਦਾਰਥ: ਤੈਡੇ=ਤੇਰੇ। ਤੂ ਜਣਿਓਹਿ=ਜਿਨ੍ਹਾਂ ਨੇ ਤੈਨੂੰ ਜਨਮ ਦਿੱਤਾ ਸੀ। ਲਦਿ ਗਏ=ਚਲੇ ਗਏ। ਤੂੰ ਅਜੈ ਨ ਪਤੀਣੋਹਿ=ਤੈਨੂੰ ਹਾਲੇ ਵੀ ਯਕੀਨ ਨਹੀਂ ਆਇਆ।

ਭਾਵਾਰਥ: ਇਸ ਸ਼ਲੋਕ ਵਿਚ ਮੌਤ ਦੀ ਅਟੱਲਤਾ ਦਾ ਭਾਵ ਦ੍ਰਿੜ੍ਹ ਕਰਾਉਂਦੇ ਹੋਏ ਬਾਬਾ ਫ਼ਰੀਦ ਕਹਿੰਦੇ ਹਨ ਕਿ ਐ ਇਨਸਾਨ, ਤੇਰੇ ਮਾਪੇ, ਜਿਨ੍ਹਾਂ ਨੇ ਤੈਨੂੰ ਜਨਮ ਦਿੱਤਾ ਸੀ, ਕਿੱਥੇ ਹਨ? ਉਹ ਤੇਰੇ ਕੋਲੋਂ ਚਲੇ ਗਏ ਹਨ। ਕੀ ਉਨ੍ਹਾਂ ਦੀ ਮੌਤ ਦੇਖ ਕੇ ਵੀ ਤੈਨੂੰ ਸਮਝ ਨਹੀਂ ਆਈ ਕਿ ਏਥੇ ਕੋਈ ਹਮੇਸ਼ਾ ਨਹੀਂ ਰਹਿ ਸਕਦਾ? ਜੇ ਏਥੇ ਕੋਈ ਹਮੇਸ਼ਾ ਰਹਿ ਸਕਦਾ ਹੁੰਦਾ ਤਾਂ ਸਾਡੇ ਵੱਡੇ-ਵਡੇਰੇ ਏਥੋਂ ਕਿਉਂ ਜਾਂਦੇ? ਜੇ ਉਹ ਏਥੇ ਨਹੀਂ ਰਹਿ ਸਕੇ ਤਾਂ ਅਸੀਂ ਕਿਵੇਂ ਰਹਿ ਸਕਦੇ ਹਾਂ?

(74)

ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥

ਸ਼ਬਦਾਰਥ: ਮਨੁ ਮੈਦਾਨੁ ਕਰਿ=ਮਨ ਨੂੰ ਮੈਦਾਨ ਵਾਂਗ ਪੱਧਰਾ ਕਰ ਲੈ। ਟੋਏ ਟਿਬੇ ਲਾਹਿ=ਉਚੀ-ਨੀਵੀਂ ਥਾਂ ਦੂਰ ਕਰ ਦੇ। ਨ ਆਵਸੀ-ਨਹੀਂ ਆਵੇਗੀ। ਦੋਜਕ ਸੰਦੀ ਭਾਹਿ-ਨਰਕਾਂ ਦੀ ਅੱਗ।

ਭਾਵਾਰਥ: ਬਾਬਾ ਫ਼ਰੀਦ ਫ਼ਰਮਾਉਂਦੇ ਹਨ ਕਿ ਤੂੰ ਮਨ ਵਿੱਚੋਂ ਵਿਸ਼ੇ-ਵਿਕਾਰਾਂ, ਲੋਭ-ਮੋਹ, ਹੰਕਾਰ, ਖ਼ੁਦੀ ਆਦਿ ਦੇ ਟੋਏ-ਟਿੱਬੇ ਦੂਰ ਕਰ ਦੇ। ਤੂੰ ਹੰਕਾਰ ਤਿਆਗ ਕੇ

ਸੱਚੀ ਨਿਮਰਤਾ ਧਾਰਨ ਕਰ ਲੈ। ਆਪਣੇ ਆਪ ਨੂੰ ਕੁੱਲ-ਮਾਲਕ ਦੀ ਬੰਦਗੀ ਵਿਚ ਲਾ ਦੇ। ਜੇ ਏਦਾਂ ਕਰੇਂਗਾ ਤਾਂ ਨਰਕਾਂ ਦੀਆਂ ਅੱਗਾਂ ਤੋਂ ਬਚ ਜਾਵੇਂਗਾ।

(75)

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥

ਸ਼ਬਦਾਰਥ: ਖਾਲਕੁ-ਪੈਦਾ ਕਰਨ ਵਾਲਾ, ਰੱਬ। ਮਾਹਿ=ਵਿਚ।

ਭਾਵਾਰਥ: ਇਸ ਸ਼ਲੋਕ ਵਿਚ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਸਾਰੇ ਸੰਸਾਰ ਦਾ ਇੱਕੋ ਖ਼ਾਲਕ ਹੈ ਅਤੇ ਉਹ ਹਰ ਇਕ ਦੇ ਅੰਦਰ ਮੌਜੂਦ ਹੈ, ਇਸ ਲਈ ਕਿਸੇ ਨੂੰ ਮੰਦਾ ਜਾਂ ਬੁਰਾ ਨਹੀਂ ਕਿਹਾ ਜਾ ਸਕਦਾ । ਸਭ ਇਨਸਾਨ ਇਕ ਕਾਦਰ ਦੀ ਕੁਦਰਤ ਹਨ, ਸਭ ਦੇ ਅੰਦਰ ਇਕ ਹੀ ਰੱਬ ਦਾ ਨੂਰ ਹੈ, ਇਸ ਲਈ ਸਭ ਦੇ ਸਭ ਇੱਕੋ ਜਿਹੇ ਪਿਆਰ ਅਤੇ ਸਤਿਕਾਰ ਦੇ ਹੱਕਦਾਰ ਹਨ। ਡਾ. ਨਜ਼ੀਰ ਅਹਿਮਦ ਨੇ ਇਸ ਸ਼ਲੋਕ ਦੇ ਪ੍ਰਸੰਗ ਵਿਚ ਸੂਫ਼ੀ ਦਰਵੇਸ਼ ਖ਼ਵਾਜਾ ਗ਼ੁਲਾਮ ਫ਼ਰੀਦ ਦੇ ਕਲਾਮ ਵਿੱਚੋਂ ਇਹ ਹਵਾਲਾ ਦਿੱਤਾ ਹੈ, 'ਹਰ ਸੂਰਤ ਵਿਚ ਦੀਦਾਰ ਡਿਠਮ। ਸਭ ਯਾਰ ਅਗ਼ਯਾਰ ਕੋ ਯਾਰ ਡਿਠਮ।'[26] 'ਅਗ਼ਯਾਰ' ਗ਼ੈਰ ਦਾ ਬਹੁਵਚਨ ਹੈ। ਆਪ ਦਾ ਭਾਵ ਹੈ ਕਿ ਆਪਣੇ-ਪਰਾਏ, ਦੋਸਤ-ਦੁਸ਼ਮਣ ਸਭ ਉਸ ਇਕ ਪ੍ਰੀਤਮ ਦਾ ਹੀ ਰੂਪ ਹਨ।

(76)

ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ॥
ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ॥

ਸ਼ਬਦਾਰਥ: ਜਿ ਦਿਹਿ=ਜਿਸ ਦਿਨ। ਨਾਲਾ ਕਪਿਆ=ਨਾੜੂ ਕੱਟਿਆ ਭਾਵ ਨਾੜੂ ਛੇਕਿਆ। ਚੁਖ=ਰਤਾ ਕੁ। ਇਤੀ=ਇਤਨੇ। ਮਾਮਲੇ=ਝੰਜਟ, ਕਜ਼ੀਏ।

ਭਾਵਾਰਥ: ਬਾਬਾ ਫ਼ਰੀਦ ਕਹਿੰਦੇ ਹਨ ਕਿ ਮੇਰੇ ਜਨਮ ਸਮੇਂ ਜਦ ਮੇਰਾ ਨਾੜੂ ਛੇਕਿਆ ਗਿਆ, ਜੇ ਉਸ ਸਮੇਂ ਮੇਰਾ ਗਲਾ ਘੁੱਟ ਦਿੱਤਾ ਜਾਂਦਾ ਤਾਂ ਨਾ ਮੈਨੂੰ ਏਨੇ ਸੰਕਟਾਂ ਵਿੱਚੋਂ ਲੰਘਣਾ ਪੈਂਦਾ ਅਤੇ ਨਾ ਹੀ ਏਨੇ ਦੁੱਖ ਸਹਿਣੇ ਪੈਂਦੇ। ਆਪ ਦੂਜੇ ਕਈ ਸ਼ਲੋਕਾਂ ਵਿਚ ਇਹ ਭਾਵ ਪ੍ਰਗਟ ਕਰ ਆਏ ਹਨ ਕਿ ਜੀਵਾਤਮਾ ਦੇ ਸਭ ਦੁੱਖਾਂ ਦਾ ਮੂਲ ਕਾਰਨ ਪਰਮਾਤਮਾ ਦਾ ਵਿਛੋੜਾ ਹੈ। ਆਪ ਏਥੇ ਵੀ ਇਹੋ ਭਾਵ ਪ੍ਰਗਟ ਕਰ ਰਹੇ ਹਨ ਕਿ ਪਰਮਾਤਮਾ ਰੂਪੀ ਮਾਤਾ ਤੋਂ ਜੁਦਾ ਹੋਣ ਦੀ ਬਜਾਏ ਜੇ ਮੇਰਾ ਵਜੂਦ ਹੀ ਖ਼ਤਮ ਹੋ ਜਾਂਦਾ ਤਾਂ ਚੰਗਾ ਸੀ। ਆਪ ਕਾਵਿਕ ਢੰਗ ਨਾਲ ਇਹ ਭਾਵ ਦ੍ਰਿੜ੍ਹ ਕਰਵਾ ਰਹੇ ਹਨ ਕਿ ਪਰਮਾਤਮਾ ਦਾ ਵਿਛੋੜਾ ਆਤਮਾ ਲਈ ਸਭ ਤੋਂ ਵੱਡਾ ਸੰਤਾਪ ਹੈ ਅਤੇ ਪ੍ਰੀਤਮ ਤੋਂ ਵਿਛੋੜੇ ਦਾ ਜੀਵਨ, ਮੌਤ ਤੋਂ ਵੀ ਬੁਰਾ ਹੈ।

(77)

ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥
ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ॥

ਸ਼ਬਦਾਰਥ: ਚਬਣ-ਦੰਦ। ਚਲਣ=ਲੱਤਾਂ। ਰਤੰਨ=ਅੱਖਾਂ। ਸੁਣੀਅਰ=ਕੰਨ। ਹੇੜੇ ਮੁਤੀ ਧਾਹ=ਸਰੀਰ ਨੇ ਧਾਹ ਮਾਰੀ। ਸੇ=ਉਹ। ਜਾਨੀ=ਦੋਸਤ, ਸਾਥੀ।

ਭਾਵਾਰਥ: ਬੁਢਾਪੇ ਵਿਚ ਪਹੁੰਚ ਕੇ ਦੰਦ, ਲੱਤਾਂ, ਅੱਖਾਂ, ਕੰਨ ਆਦਿ ਸਭ ਅੰਗ ਜਵਾਬ ਦੇ ਜਾਂਦੇ ਹਨ। ਸਰੀਰ ਧਾਹਾਂ ਮਾਰਦਾ ਹੈ ਕਿ ਹਾਏ ਮੇਰੇ ਪਿਆਰੇ ਸਾਥੀ ਮੇਰਾ ਸਾਥ ਛੱਡ ਗਏ ਹਨ। ਬਾਬਾ ਫ਼ਰੀਦ ਕਹਿੰਦੇ ਹਨ ਕਿ ਜਦ ਸਰੀਰ ਦੇ ਅੰਗ ਹੀ ਸਰੀਰ ਦੇ ਨਹੀਂ ਬਣਦੇ ਅਤੇ ਸਰੀਰ ਆਪਣਾ ਨਹੀਂ ਬਣਦਾ ਤਾਂ ਸੰਸਾਰ ਵਿਚ ਹੋਰ ਕਿਸ ਚੀਜ਼ ਦਾ ਆਸਰਾ ਪੱਕਾ ਤੇ ਸੱਚਾ ਹੋ ਸਕਦਾ ਹੈ?

(78)

ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥

ਸ਼ਬਦਾਰਥ: ਨ ਹਢਾਇ=ਨਾ ਕਰ।

ਭਾਵਾਰਥ: ਹੇ ਫ਼ਰੀਦ, ਤੂੰ ਬੁਰਾ ਕਰਨ ਵਾਲੇ ਦਾ ਵੀ ਭਲਾ ਕਰ ਅਤੇ ਕ੍ਰੋਧ ਤੋਂ ਬਚ ਕੇ ਰਹਿ। ਇਸ ਤਰ੍ਹਾਂ ਤੂੰ ਸਰੀਰਕ, ਮਾਨਸਕ ਅਤੇ ਆਤਮਕ ਰੋਗਾਂ ਤੋਂ ਬਚਿਆ ਰਹੇਂਗਾ ਅਤੇ ਤੇਰਾ ਸਭ ਦੇ ਮਾਲਕ ਉਸ ਪ੍ਰਭੂ ਨਾਲ ਵੀ ਮਿਲਾਪ ਹੋ ਜਾਵੇਗਾ। ਆਪ ਨੇ ਸਤਵੇਂ ਸ਼ਲੋਕ ਵਿਚ ਵੀ ਇਹੋ ਭਾਵ ਪ੍ਰਗਟ ਕੀਤਾ ਹੈ:

ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ॥
ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ॥

(79)

ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ॥
ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ॥

ਸ਼ਬਦਾਰਥ: ਪੰਖ=ਪੰਛੀਆਂ ਦੀ ਡਾਰ। ਨਉਬਤਿ=ਨਗਾਰਾ, ਧੌਂਸਾ। ਸੁਬਹ ਸਿਉ=ਸਵੇਰ ਸਾਰ, ਛੇਤੀ। ਸਾਜੁ=ਸਾਮਾਨ, ਤਿਆਰੀ।

ਭਾਵਾਰਥ: ਬਾਬਾ ਫ਼ਰੀਦ ਨੇ 66ਵੇਂ ਸ਼ਲੋਕ ਵਿਚ ਫ਼ਰਮਾਇਆ ਹੈ ਕਿ ਸੰਸਾਰ ਰੂਪੀ ਸਰੋਵਰ ਦੇ ਕੰਢੇ ਉੱਤਰੇ ਪੰਛੀ-ਰੂਪੀ ਜੀਵਾਂ ਦੀਆਂ ਡਾਰਾਂ ਏਥੋਂ ਕੂਚ ਕਰਦੀਆਂ ਜਾ ਰਹੀਆਂ ਹਨ। ਇਕ ਦਿਨ ਇਹ ਸਰੋਵਰ ਵੀ ਸੁੱਕ ਜਾਵੇਗਾ ਅਤੇ ਇਸ ਵਿਚ

ਖਿੜੇ ਫੁੱਲ ਵੀ ਕੁਮਲਾ ਜਾਣਗੇ। ਇਥੇ ਇਸ਼ਾਰਾ ਕਰ ਰਹੇ ਹਨ ਕਿ ਦੁਨੀਆ ਇਕ ਬਾਗ਼ ਦੀ ਨਿਆਈਂ ਹੈ। ਏਥੇ ਜੀਵ-ਰੂਪੀ ਪੰਛੀ ਰਾਤ ਭਰ ਅਰਾਮ ਕਰਨ ਲਈ ਉਤਰਦੇ ਹਨ ਅਤੇ ਸਵੇਰੇ ਕੂਚ ਦਾ ਨਗਾਰਾ ਵੱਜਦੇ ਹੀ ਇੱਥੋਂ ਉਡਾਰੀ ਮਾਰ ਜਾਂਦੇ ਹਨ। ਜਿਸ ਤਰ੍ਹਾਂ ਪੰਛੀ ਬਾਗ਼ ਦੇ ਸੁੰਦਰ ਮੇਵੇ ਦੇਖ ਕੇ ਬਾਗ਼ ਨੂੰ ਹੀ ਆਪਣਾ ਘਰ ਬਣਾ ਕੇ ਨਹੀਂ ਬੈਠ ਜਾਂਦੇ, ਉਸੇ ਤਰ੍ਹਾਂ ਜੀਵਾਤਮਾ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਜਦ ਮੌਤ ਦਾ ਨਗਾਰਾ ਵੱਜਿਆ ਤਾਂ ਇੱਥੋਂ ਕੂਚ ਕਰਨਾ ਪੈਣਾ ਹੈ। ਇਸ ਲਈ ਏਥੋਂ ਚੱਲਣ ਦਾ ਸਮਾਨ ਛੇਤੀ ਤੋਂ ਛੇਤੀ ਤਿਆਰ ਕਰ ਲੈਣਾ ਚਾਹੀਦਾ ਹੈ। ਚੱਲਦੇ ਸਮੇਂ ਨਾਲ ਲਿਜਾਣ ਵਾਲੇ ਸਮਾਨ ਤੋਂ ਭਾਵ ਰੱਬ ਦੀ ਬੰਦਗੀ ਦੁਆਰਾ ਇਕੱਠਾ ਕੀਤਾ ਜਾਣ ਵਾਲਾ ਆਕਬਤ ਦਾ ਤੋਸਾ ਹੈ। ਸਾਈਂ ਬੁਲ੍ਹੇਸ਼ਾਹ ਆਪਣੀ ਕਾਫ਼ੀ 'ਕਰ ਕੱਤਣ ਵਲ ਧਿਆਨ ਕੁੜੇ' ਵਿਚ ਇਸ਼ਾਰਾ ਕਰਦੇ ਹਨ:

ਦੀਵਾ ਆਪਣੇ ਪਾਸ ਜਗਾਵੀਂ, ਕੱਤ ਕੱਤ ਸੂਤ ਭੜੋਲੀ ਪਾਵੀਂ।
ਔਖੀਂ ਵਿੱਚੋਂ ਰਾਤ ਲੰਘਾਵੀਂ, ਔਖੀ ਕਰ ਕੇ ਜਾਨ ਕੁੜੇ॥[27]

ਅਰਥਾਤ ਤੂੰ ਰੱਬ ਦੀਆਂ ਪਿਆਰੀਆਂ ਸਖੀਆਂ-ਸਹੇਲੀਆਂ ਨਾਲ ਰਲ਼ ਕੇ ਰੱਬ ਦੀ ਬੰਦਗੀ ਜਾਂ ਨਾਮ ਦੀ ਕਮਾਈ ਦਾ ਸੂਤ ਕੱਤ ਲੈ। ਤੂੰ ਔਖੀ-ਸੌਖੀ ਜਿਵੇਂ ਵੀ ਹੋਵੇ, ਜੀਵਨ ਹੁੰਦੇ-ਹੁੰਦੇ ਇਹ ਕੰਮ ਕਰ ਲੈ ਕਿਉਂਕਿ ਅੰਤ ਸਮੇਂ ਇਸਨੇ ਹੀ ਤੇਰੇ ਨਾਲ ਜਾਣਾ ਹੈ। ਗੁਰੂ ਅਰਜਨ ਦੇਵ ਜੀ ਵੀ ਕਹਿੰਦੇ ਹਨ:

ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ॥
ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ॥[28]

(80)

ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ॥
ਜਿੰਨ੍ਾ ਨੈਣ ਨੀਂਦ੍ਰਾਵਲੇ ਤਿੰਨ੍ਾ ਮਿਲਣੁ ਕੁਆਉ॥

ਸ਼ਬਦਾਰਥ: ਕਥੂਰੀ=ਕਸਤੂਰੀ। ਭਾਉ=ਹਿੱਸਾ। ਜਿੰਨ੍ਾ ਨੈਣ ਨੀਂਦ੍ਰਾਵਲੇ=ਜਿਨ੍ਹਾਂ ਦੀਆਂ ਅੱਖਾਂ ਨੀਂਦ ਨਾਲ ਘੁੱਟੀਆਂ ਹੋਈਆਂ ਹਨ। ਤਿੰਨ੍ਾ ਮਿਲਣੁ ਕੁਆਉ=ਉਨ੍ਹਾਂ ਨੂੰ ਪ੍ਰਾਪਤੀ ਕਿਵੇਂ ਹੋਵੇ।

ਭਾਵਾਰਥ: ਆਪ ਇਸ਼ਾਰਾ ਕਰਦੇ ਹਨ ਕਿ ਰਾਤ ਨੂੰ ਕੁੱਲ-ਮਾਲਕ ਦੀ ਦਰਗਾਹ ਤੋਂ ਅਭਿਆਸੀ ਜੀਵਾਂ ਉੱਤੇ ਨਾਮ ਦਾ ਅੰਮ੍ਰਿਤ ਬਰਸਦਾ ਹੈ। ਜਿਹੜੇ ਸਾਧਕ ਸੁਚੇਤ ਹੋ ਕੇ ਰਾਤ ਦੀ ਏਕਾਂਤ ਵਿਚ ਆਪਣੀ ਲਿਵ ਅੰਦਰ ਨਾਮ ਨਾਲ ਜੋੜਦੇ ਹਨ, ਉਨ੍ਹਾਂ ਦੇ ਅੰਦਰ ਰੱਬ ਦੀ ਭਗਤੀ ਦੀ ਕਸਤੂਰੀ ਫੁੱਟ ਪੈਂਦੀ ਹੈ। ਜੋ ਲੋਕ ਰਾਤ ਗ਼ਫ਼ਲਤ ਵਿਚ ਸੌਂ ਕੇ ਬਿਤਾ ਦਿੰਦੇ ਹਨ, ਉਨ੍ਹਾਂ ਨੂੰ ਇਸ ਕਸਤੂਰੀ ਵਿੱਚੋਂ ਹਿੱਸਾ ਕਿਵੇਂ ਮਿਲ ਸਕਦਾ ਹੈ?

(81)

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥
ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥

ਸ਼ਬਦਾਰਥ: ਮੁਝ ਕੂ=ਮੈਨੂੰ। ਸਬਾਇਐ ਜਗਿ=ਸਾਰੇ ਜਗ ਵਿਚ।

ਭਾਵਾਰਥ: ਊਚੇ ਚੜਿ ਕੈ ਦੇਖਿਆ— ਪਹਾੜ 'ਤੇ ਖੜ੍ਹੇ ਵਿਅਕਤੀ ਨੂੰ ਬਸਤੀ ਦੇ ਹਰ ਘਰ ਵਿੱਚੋਂ ਉੱਠ ਰਿਹਾ ਧੂਆਂ ਸਾਫ਼ ਨਜ਼ਰ ਆਉਂਦਾ ਹੈ। ਆਪ ਕਹਿੰਦੇ ਹਨ ਕਿ ਜਦ ਤਕ ਮੈਂ ਸਧਾਰਨ ਪੱਧਰ 'ਤੇ ਸੀ ਤਾਂ ਮੈਂ ਆਪਣੇ ਜੀਵਨ ਦੇ ਦੁੱਖਾਂ ਬਾਰੇ ਸੋਚਦਾ ਸੀ ਪਰ ਜਦ ਮੈਂ ਉੱਚੀਆਂ ਰੂਹਾਨੀ ਮੰਜ਼ਲਾਂ ਉੱਤੇ ਪਹੁੰਚਿਆ ਤਾਂ ਮੈਨੂੰ ਗਿਆਨ ਹੋਇਆ ਕਿ ਸਾਰਾ ਸੰਸਾਰ ਹੀ ਦੁੱਖਾਂ ਦੀ ਅੱਗ ਵਿਚ ਸੜ ਰਿਹਾ ਹੈ। ਕਬੀਰ ਸਾਹਿਬ ਨੇ ਕਿਹਾ ਹੈ, 'ਚਲਤੀ ਚੱਕੀ ਦੇਖਿ ਕੈ, ਦੀਆ ਕਬੀਰਾ ਰੋਇ। ਦੁਇ ਪਟ ਭੀਤਰ ਆਇ ਕੈ, ਸਾਬਿਤ ਗਯਾ ਨਾ ਕੋਇ।'[29] ਸਾਰਾ ਸੰਸਾਰ ਹੀ ਆਸ਼ਾ-ਤ੍ਰਿਸ਼ਨਾ ਅਤੇ ਕਰਮ ਤੇ ਫਲ ਦੀ ਚੱਕੀ ਵਿਚ ਪਿਸ ਰਿਹਾ ਹੈ। ਸਾਰਾ ਸੰਸਾਰ ਬੀਮਾਰੀ, ਬੁਢਾਪੇ ਅਤੇ ਮੌਤ ਦਾ ਸੰਤਾਪ ਭੋਗ ਰਿਹਾ ਹੈ।

(82)

ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ॥

ਸ਼ਬਦਾਰਥ: ਭੂਮਿ=ਧਰਤੀ, ਦੁਨੀਆ। ਰੰਗਾਵਲੀ=ਰੰਗ-ਬਰੰਗੀ, ਸੁੰਦਰ, ਸੋਹਣੀ। ਮੰਝਿ=ਇਸ ਵਿਚ। ਵਿਸੂਲਾ=ਵਿਸ਼ ਭਰਿਆ, ਜ਼ਹਿਰੀਲਾ। ਜੋ ਜਨ ਪੀਰਿ ਨਿਵਾਜਿਆ=ਜਿਸ ਨੂੰ ਪੀਰ ਨੇ ਆਪਣੀ ਪਨਾਹ ਵਿਚ ਲੈ ਲਿਆ ਹੈ। ਅੰਚ=ਅੱਗ, ਸੇਕ।

ਭਾਵਾਰਥ: ਇਹ ਸ਼ਲੋਕ ਗੁਰੂ ਅਰਜਨ ਦੇਵ ਜੀ ਦਾ ਹੈ। ਉੱਪਰ ਬਾਬਾ ਫ਼ਰੀਦ ਨੇ ਕਿਹਾ ਹੈ ਕਿ ਸਾਰਾ ਸੰਸਾਰ ਦੁੱਖਾਂ ਦੀ ਅੱਗ ਵਿਚ ਸੜ ਰਿਹਾ ਹੈ। ਕਬੀਰ ਸਾਹਿਬ ਵੀ ਕਹਿੰਦੇ ਹਨ:

ਯੇਹ ਜਗ ਕੋਠੀ ਕਾਠ ਕੀ ਚਹੁੰ ਦਿਸ ਲਾਗੀ ਆਗ।
ਭੀਤਰ ਰਹਾ ਸੋ ਜਰਿ ਮੂਆ ਸਾਧੂ ਉਬਰੇ ਭਾਗ॥[30]

ਗੁਰੂ ਸਾਹਿਬ ਵੀ ਇਹੋ ਗੱਲ ਸਮਝਾਉਂਦੇ ਹਨ ਕਿ ਇਹ ਸੰਸਾਰ ਬਾਹਰੋਂ ਦੇਖਣ ਨੂੰ ਬਹੁਤ ਰੰਗ-ਬਰੰਗਾ ਅਤੇ ਸੁਹਾਵਾ ਭਾਸਦਾ ਹੈ ਪਰ ਇਹਦੇ ਅੰਦਰ ਕਦਮ-ਕਦਮ ਤੇ ਜ਼ਹਿਰ ਦੇ ਬੂਟੇ ਉੱਗੇ ਹੋਏ ਹਨ। ਸੰਸਾਰ ਵਿਚ ਥਾਂ-ਥਾਂ ਮਾਇਆਵੀ ਅਗਨੀ ਪ੍ਰਚੰਡ ਹੈ। ਪਰ ਜੋ ਲੋਕ ਮੁਰਸ਼ਦ ਦੀ ਪਨਾਹ ਵਿਚ ਚਲੇ ਜਾਂਦੇ ਹਨ, ਮੁਰਸ਼ਦ ਉਨ੍ਹਾਂ ਨੂੰ ਅੰਦਰੋਂ ਨਾਮ ਰੂਪੀ ਅੰਮ੍ਰਿਤ ਨਾਲ ਜੁੜਨ ਦੀ ਜਾਚ ਸਿਖਾ ਦਿੰਦਾ ਹੈ, ਜਿਸ ਕਾਰਨ

ਉਨ੍ਹਾਂ ਉੱਤੇ ਬਾਹਰਲੀ ਜ਼ਹਿਰੀਲੀ ਅਗਨੀ ਦਾ ਅਸਰ ਨਹੀਂ ਹੁੰਦਾ। ਆਪ ਇਕ ਹੋਰ ਪ੍ਰਸੰਗ ਵਿਚ ਕਹਿੰਦੇ ਹਨ:

ਏਕੁ ਬਗੀਚਾ ਪੇਡ ਘਨ ਕਰਿਆ ॥ ਅੰਮ੍ਰਿਤੁ ਨਾਮੁ ਤਹਾ ਮਹਿ ਫਲਿਆ ॥
ਐਸਾ ਕਰਹੁ ਬੀਚਾਰੁ ਗਿਆਨੀ ॥ ਜਾ ਤੇ ਪਾਈਐ ਪਦੁ ਨਿਰਬਾਨੀ ॥
ਆਸਿ ਪਾਸਿ ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ ॥ ਰਹਾਉ ॥
ਸਿੰਚਨਹਾਰੇ ਏਕੈ ਮਾਲੀ ॥ ਖਬਰਿ ਕਰਤੁ ਹੈ ਪਾਤ ਪਤ ਡਾਲੀ ॥
ਸਗਲ ਬਨਸਪਤਿ ਆਣਿ ਜੜਾਈ ॥ ਸਗਲੀ ਫੂਲੀ ਨਿਫਲ ਨ ਕਾਈ ॥
ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ ॥
ਨਾਨਕ ਦਾਸ ਤਰੀ ਤਿਨਿ ਮਾਇਆ ॥[31]

ਅਰਥਾਤ ਸੰਸਾਰ ਵਿਚ ਥਾਂ-ਥਾਂ ਜ਼ਹਿਰ ਦੇ ਖੂਹ ਲੱਗੇ ਹੋਏ ਹਨ ਪਰ ਜੀਵ ਦੇ ਅੰਦਰ ਨਾਮ ਰੂਪੀ ਅੰਮ੍ਰਿਤ ਦਾ ਸਰੋਵਰ ਹੈ। ਜੋ ਪ੍ਰਾਣੀ ਸਤਿਗੁਰੂ ਤੋਂ ਅੰਦਰੋਂ ਨਾਮ ਰੂਪੀ ਅੰਮ੍ਰਿਤ ਪੀਣ ਦੀ ਜੁਗਤੀ ਸਿਖ ਲੈਂਦਾ ਹੈ, ਉਹ ਸਹਿਜੇ ਹੀ ਮਾਇਆ ਰੂਪੀ ਜ਼ਹਿਰੀਲੀ ਅੱਗ ਨੂੰ ਪਾਰ ਕਰ ਜਾਂਦਾ ਹੈ।

ਸਭ ਸੰਤ ਅਤੇ ਕਾਮਲ ਦਰਵੇਸ਼ ਕਹਿੰਦੇ ਹਨ ਕਿ ਅਸੀਂ ਦੁਨੀਆ ਦੇ ਮੋਹ ਵਿਚ ਫਸੇ ਪ੍ਰਾਣੀ ਏਨੇ ਨਿਰਬਲ ਹਾਂ ਕਿ ਆਪਣੀ ਤਾਕਤ ਅਤੇ ਕੋਸ਼ਿਸ਼ ਨਾਲ ਮਾਇਆ ਦੀ ਅੱਗ ਨੂੰ ਸ਼ਾਂਤ ਨਹੀਂ ਕਰ ਸਕਦੇ ਅਤੇ ਨਾ ਹੀ ਮਾਇਆ ਦੇ ਜ਼ਹਿਰ ਨੂੰ ਖ਼ਤਮ ਕਰ ਸਕਦੇ ਹਾਂ। ਪਰ ਜਦ ਕਾਮਲ ਮੁਰਸ਼ਦ ਦੀ ਪਨਾਹ ਲੈ ਕੇ ਨਾਮ ਦਾ ਅਭਿਆਸ ਕਰਦੇ ਹਾਂ ਤਾਂ ਮਾਇਆ ਦੀ ਅਗਨੀ ਜਾਂ ਜ਼ਹਿਰ ਸਾਡੇ ਉੱਤੇ ਅਸਰ ਨਹੀਂ ਕਰ ਸਕਦੀ। ਗੁਰੂ ਅਰਜਨ ਦੇਵ ਜੀ ਇਕ ਹੋਰ ਪ੍ਰਸੰਗ ਵਿਚ ਕਹਿੰਦੇ ਹਨ:

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥
ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥[32]

ਅਰਥਾਤ ਜੇ ਅਸੀਂ ਪਰਮ ਪਿਤਾ-ਪਰਮਾਤਮਾ ਦੀ ਸ਼ਰਨ ਵਿਚ ਆ ਜਾਈਏ ਤਾਂ ਮਾਇਆ ਦੀ ਅੱਗ ਤਾਂ ਇਕ ਪਾਸੇ ਰਹੀ, ਉਹਦੀ ਗਰਮ ਹਵਾ ਵੀ ਸਾਡੇ ਤਕ ਨਹੀਂ ਪਹੁੰਚ ਸਕਦੀ। ਸਤਿਗੁਰੂ ਸਾਡੇ ਚਾਰੇ ਪਾਸੇ ਪ੍ਰਭੂ ਦੇ ਨਾਮ ਦੀ ਲਕੀਰ ਖਿੱਚ ਦਿੰਦੇ ਹਨ ਅਤੇ ਸਾਡੇ ਉੱਤੇ ਦੁੱਖਾਂ ਦੀ ਮਾਰ ਦਾ ਕੋਈ ਅਸਰ ਨਹੀਂ ਹੁੰਦਾ। ਗੁਰੂ ਅਮਰ ਦਾਸ ਜੀ ਦੀ ਬਾਣੀ ਹੈ:

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ ॥

ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥
ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ॥[83]

ਗੁਰੂ ਸਾਹਿਬ ਇਸ਼ਾਰਾ ਕਰਦੇ ਹਨ ਕਿ ਜਿਸ ਤਰ੍ਹਾਂ ਮਾਤ੍ਰਾ ਦੇ ਪੇਟ ਵਿਚ ਜਠਰਾ ਅਗਨੀ ਹੁੰਦੀ ਹੈ, ਉਸੇ ਤਰ੍ਹਾਂ ਬਾਹਰਲੇ ਸੰਸਾਰ ਵਿਚ ਮਾਇਆ ਦੀ ਅਗਨੀ ਪ੍ਰਚੰਡ ਹੈ। ਇਹ ਮਾਇਆ ਦੀ ਹੀ ਖੇਡ ਹੈ ਕਿ ਸੰਸਾਰ ਵਿਚ ਜਨਮ ਲੈਂਦੇ ਸਾਰ ਜੀਵ ਦੀ ਪਰਮਾਤਮਾ ਤੋਂ ਲਿਵ ਟੁੱਟ ਜਾਂਦੀ ਹੈ ਅਤੇ ਉਹ ਪਰਮੇਸ਼ਰ ਰੂਪੀ ਸੱਚ ਨੂੰ ਵਿਸਾਰ ਕੇ ਮਾਇਆ ਰੂਪੀ ਕੂੜ ਵਿਚ ਖਚਿਤ ਹੋ ਜਾਂਦਾ ਹੈ। ਪਰ ਜਿਹੜੇ ਵਡਭਾਗੀ ਜੀਵ ਸਤਿਗੁਰ ਦੇ ਉਪਦੇਸ਼ ਅਨੁਸਾਰ ਆਪਣੀ ਲਿਵ ਅੰਦਰ ਰੱਬ ਦੇ ਨਾਮ ਨਾਲ ਜੋੜ ਲੈਂਦੇ ਹਨ, ਉਹ ਮਾਇਆ ਦੀ ਅੱਗ ਤੋਂ ਵੀ ਬਚੇ ਰਹਿੰਦੇ ਹਨ ਅਤੇ ਪਰਮਾਤਮਾ ਨਾਲ ਮਿਲਾਪ ਕਰਨ ਵਿਚ ਵੀ ਸਫਲ ਹੋ ਜਾਂਦੇ ਹਨ।

(83)

ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥
ਵਿਰਲੇ ਕੇਈ ਪਾਈਅਨਿ ਜਿੰਨ੍ਹਾ ਪਿਆਰੇ ਨੇਹ॥

ਸ਼ਬਦਾਰਥ: ਸੁਹਾਵੜੀ=ਸੁਹਾਣੀ, ਸੁਖ ਭਰੀ। ਸੰਗਿ=(ਉਮਰ ਦੇ) ਨਾਲ। ਸੁਵੰਨੜੀ=ਸੋਹਣੇ ਵੰਨ (ਰੰਗ) ਵਾਲੀ, ਸੁੰਦਰ। ਪਾਈਅਨਿ=ਪਾਏ ਜਾਂਦੇ ਹਨ, ਮਿਲਦੇ ਹਨ। ਨੇਹ=ਪਿਆਰ।

ਭਾਵਾਰਥ: ਇਸ ਸ਼ਲੋਕ ਵਿਚ ਗੁਰੂ ਅਰਜਨ ਸਾਹਿਬ ਫ਼ਰਮਾਉਂਦੇ ਹਨ ਕਿ ਜਿਨ੍ਹਾਂ ਵਿਰਲੇ ਭਾਗਾਂ ਵਾਲੇ ਜੀਵਾਂ ਦਾ ਪ੍ਰਭੂ ਨਾਲ ਪ੍ਰੇਮ ਹੋ ਗਿਆ ਹੈ ਅਤੇ ਲਿਵ ਉਸ ਪਿਆਰੇ ਨਾਲ ਜੁੜੀ ਹੋਈ ਹੈ, ਉਨ੍ਹਾਂ ਦਾ ਜੀਵਨ ਸੁਖੀ ਅਤੇ ਦੇਹ ਸੁੰਦਰ ਹੋ ਜਾਂਦੀ ਹੈ।

(84)

ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥
ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥

ਸ਼ਬਦਾਰਥ: ਕੰਧੀ=ਨਦੀ ਦਾ ਕੰਢਾ। ਰਬ ਰਜਾਇ=ਰੱਬ ਦੀ ਰਜ਼ਾ ਦੇ ਅਨੁਸਾਰ। ਤਿਦਾਊ=ਉਸੇ ਪਾਸੇ। ਗੰਉ=ਰਸਤਾ ਬਣਾਵੇ।

ਭਾਵਾਰਥ: ਕੰਢਾ ਦਰਿਆ ਦੇ ਵਹਿਣ ਨੂੰ ਕਹਿੰਦਾ ਹੈ ਕਿ ਤੂੰ ਮੈਨੂੰ ਨਾ ਢਾਹ, ਤੈਨੂੰ ਵੀ ਲੇਖਾ ਦੇਣਾ ਪਵੇਗਾ। ਦਰਿਆ ਕਹਿੰਦਾ ਹੈ ਕਿ ਮੇਰੇ ਵੱਸ ਵਿਚ ਕੁਝ ਨਹੀਂ ਹੈ। ਜਿੱਧਰ ਰੱਬ ਦੀ ਰਜ਼ਾ ਹੈ, ਉੱਧਰ ਹੀ ਮੇਰਾ ਪਾਣੀ ਵਗ ਰਿਹਾ ਹੈ।

ਜੀਵ ਦੁੱਖਾਂ ਦੇ ਰੋੜ੍ਹ ਤੋਂ ਘਬਰਾ ਕੇ ਅਰਦਾਸਾਂ ਕਰਦਾ ਹੈ ਕਿ ਦੁੱਖ ਟਲ ਜਾਣ, ਉਹ ਇਹ ਸਮਝਣ ਦੀ ਕੋਸ਼ਿਸ਼ ਨਹੀਂ ਕਰਦਾ ਕਿ ਦੁੱਖਾਂ ਦਾ ਹੜ੍ਹ ਵੀ ਮਾਲਕ ਦੀ ਆਪਣੀ ਰਜ਼ਾ ਨਾਲ ਆਉਂਦਾ ਹੈ। ਮਨੁੱਖ ਦੀ ਭਲਾਈ ਰਾਜ਼ੀ-ਬ-ਰਜ਼ਾ ਰਹਿਣ ਵਿਚ ਹੈ।

(85)

ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥
ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ॥

ਸ਼ਬਦਾਰਥ: ਡੁਖਾ ਸੇਤੀ-ਦੁੱਖਾਂ ਵਿਚ। ਦਿਹੁ=ਦਿਨ। ਸੂਲਾਂ ਸੇਤੀ ਰਾਤਿ=ਰਾਤ ਚਿੰਤਾ ਦੀਆਂ ਸੂਲਾਂ ਵਿਚ ਬੀਤੀ। ਪਾਤਣੀ=ਮਲਾਹ, ਗੁਰੂ ਜਾਂ ਮੁਰਸ਼ਦ। ਕਪਰ=ਲਹਿਰਾਂ, ਘੁੰਮਣ ਘੇਰੇ। ਵਾਤਿ=ਮੂੰਹ ਵਿਚ।

ਭਾਵਾਰਥ: ਮਨੁੱਖ ਨੂੰ ਨਾ ਦਿਨੇ ਚੈਨ ਹੈ, ਨਾ ਰਾਤ ਨੂੰ। ਉਸਦੇ ਦਿਨ-ਰਾਤ ਦੁੱਖਾਂ ਵਿਚ ਬੀਤ ਰਹੇ ਹਨ। ਮਲਾਹ, ਭਾਵ ਮੁਰਸ਼ਦ ਸਾਵਧਾਨ ਕਰਦਾ ਹੈ ਕਿ ਭਲਿਆ ਲੋਕਾ, ਤੇਰਾ ਜੀਵਨ ਰੂਪੀ ਬੇੜਾ ਬੁਰੀ ਤਰ੍ਹਾਂ ਭਵਸਾਗਰ ਦੀਆਂ ਲਹਿਰਾਂ ਵਿਚ ਘਿਰਿਆ ਹੋਇਆ ਹੈ, ਇਹਦੇ ਬਚਾਉ ਦਾ ਉਪਰਾਲਾ ਕਰ ਲੈ।

(86)

ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ॥
ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥

ਸ਼ਬਦਾਰਥ: ਲੰਮੀ ਲੰਮੀ ਨਦੀ ਵਹੈ-ਬਹੁਤ ਲੰਮਾ-ਚੌੜਾ ਦਰਿਆ ਵਗ ਰਿਹਾ ਹੈ। ਕੰਧੀ ਕੇਰੈ ਹੇਤਿ=ਕੰਢਿਆਂ ਨੂੰ ਢਾਹ ਲਾਉਣ ਲਈ।

ਭਾਵਾਰਥ: ਬਾਬਾ ਫ਼ਰੀਦ ਕਹਿੰਦੇ ਹਨ ਕਿ ਇਹ ਠੀਕ ਹੈ ਕਿ ਭਵਸਾਗਰ ਬਹੁਤ ਡੂੰਘਾ ਅਤੇ ਵਿਕਰਾਲ ਹੈ ਅਤੇ ਮਨੁੱਖ ਦਾ ਜੀਵਨ ਰੂਪੀ ਬੇੜਾ ਬੁਰੀ ਤਰ੍ਹਾਂ ਇਸ ਵਿਚ ਘਿਰਿਆ ਹੋਇਆ ਹੈ, ਪਰ ਜੇ ਜੀਵਾਤਮਾ ਨੂੰ ਕਾਮਲ ਮੁਰਸ਼ਦ ਰੂਪੀ ਮਲਾਹ ਮਿਲ ਗਿਆ ਹੈ ਤਾਂ ਭਵਸਾਗਰ ਦੀਆਂ ਭਿਅੰਕਰ ਛੱਲਾਂ ਉਹਦੇ ਬੇੜੇ ਦਾ ਕੁਝ ਨਹੀਂ ਵਿਗਾੜ ਸਕਦੀਆਂ। ਗੁਰੂ ਨਾਨਕ ਸਾਹਿਬ ਦੀ ਬਾਣੀ ਹੈ:

ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ॥
ਕੰਧੀ ਦਿਸਿ ਨਾ ਆਵਈ ਨਾ ਉਰਵਾਰੁ ਨ ਪਾਰੁ॥
ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ॥
ਬਾਬਾ ਜਗੁ ਫਾਥਾ ਮਹਾ ਜਾਲਿ॥
ਗੁਰ ਪਰਸਾਦੀ ਉਬਰੇ ਸਚਾ ਨਾਮੁ ਸਮਾਲਿ॥[34]

ਅਰਥਾਤ ਜੀਵਾਤਮਾ ਦੀ ਕਰਮਾਂ ਰੂਪੀ ਜ਼ਹਿਰ ਨਾਲ ਲੱਦੀ ਬੇੜੀ, ਅਥਾਹ ਭਵਸਾਗਰ ਵਿਚ ਭਟਕ ਰਹੀ ਹੈ। ਨਾ ਉਸਦੇ ਨਾਲ ਕੋਈ ਮਲਾਹ ਹੈ ਅਤੇ ਨਾ ਹੀ ਇਸਦੇ ਕੋਲ ਕੋਈ ਬਾਂਸ ਜਾਂ ਚੱਪੂ ਹੈ। ਪਰ ਜੇ ਮੁਰਸ਼ਦ ਰੂਪੀ ਮਲਾਹ ਮਿਲ ਜਾਵੇ ਤਾਂ ਜੀਵਾਤਮਾ ਨਾਮ ਨਾਲ ਲਿਵ ਜੋੜ ਕੇ ਸਹਿਜੇ ਹੀ ਇਸ ਅਥਾਹ ਅਤੇ ਵਿਕਰਾਲ ਭਵਸਾਗਰ ਤੋਂ ਪਾਰ ਚਲੀ ਜਾਂਦੀ ਹੈ।

(87)

ਫਰੀਦਾ ਗਲੀਂ ਸੁ ਸਜਣ ਵੀਹ ਇਕੁ ਢੂੰਢੇਦੀ ਨ ਲਹਾਂ॥
ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨ੍ਹਾ ਮਾ ਪਿਰੀ॥

ਸ਼ਬਦਾਰਥ: ਗਲੀਂ-ਗੱਲਾਂ ਨਾਲ, ਗੱਲੀਂ-ਬਾਤੀਂ ਪਰਚਾਉਣ ਵਾਲੇ। ਇਕੁ=ਅਸਲ ਸੱਜਣ। ਨ ਲਹਾਂ=ਨਹੀਂ ਲਭਦਾ। ਧੁਖਾਂ ਜਿਉ ਮਾਂਲੀਹ-ਮੈਂ ਮਾਲੀਹ ਵਾਂਗ ਅੰਦਰੋਂ ਧੁਖ ਰਹੀ ਹਾਂ। ਮਾ ਪਿਰੀ=ਮੇਰਾ ਪਿਆਰਾ ਸੱਜਣ।

ਭਾਵਾਰਥ: ਪਿਛਲੇ ਸ਼ਲੋਕ ਵਿਚ ਦੱਸਿਆ ਹੈ ਕਿ ਸੱਚਾ ਮੁਰਸ਼ਦ ਮਿਲ ਜਾਵੇ ਤਾਂ ਭਵਸਾਗਰ ਦੇ ਤੂਫ਼ਾਨ ਜੀਵਾਤਮਾ ਦੀ ਬੇੜੀ ਦਾ ਕੁਝ ਨਹੀਂ ਵਿਗਾੜ ਸਕਦੇ। ਇਸ ਸ਼ਲੋਕ ਵਿਚ ਇਸ਼ਾਰਾ ਕਰ ਰਹੇ ਹਨ ਕਿ ਗੱਲਾਂ-ਬਾਤਾਂ ਨਾਲ ਘਰ ਪੂਰਾ ਕਰਨ ਵਾਲ਼ੇ ਮੁਰਸ਼ਦ ਜਾਂ ਸਾਧੂ ਤਾਂ ਅਨੇਕ ਹਨ ਪਰ ਪ੍ਰਭੂ ਦੀ ਸੱਚੀ ਭਗਤੀ ਦੀ ਜੁਗਤੀ ਦੱਸਣ ਵਾਲ਼ਾ, ਅੰਤ ਸਮੇਂ ਸਾਥ ਦੇਣ ਵਾਲਾ ਅਤੇ ਭਵਸਾਗਰ ਤੋਂ ਪਾਰ ਲਿਜਾਣ ਵਾਲਾ ਕਾਮਲ ਮੁਰਸ਼ਦ ਕੋਈ ਨਹੀਂ ਮਿਲ ਰਿਹਾ। ਨਤੀਜਾ ਇਹ ਹੈ ਕਿ ਅਜਿਹੇ ਸੱਚੇ ਮੁਰਸ਼ਦ ਦੀ ਤਲਾਸ਼ ਵਿਚ ਜੀਵਾਤਮਾ ਮਲੀਹ ਭਾਵ, ਗੋਹੇ ਦੇ ਚੂਰੇ ਵਾਂਗ ਧੁਖ ਰਹੀ ਹੈ। ਨਾ ਉਹਦੀ ਆਸ ਪੂਰੀ ਹੁੰਦੀ ਹੈ ਅਤੇ ਨਾ ਹੀ ਦੁੱਖ ਦੂਰ ਹੁੰਦਾ ਹੈ।

(88)

ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ॥
ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ॥

ਸ਼ਬਦਾਰਥ: ਭਉਕਣਾ=ਜਿਸ ਨੂੰ ਭੌਂਕਣ ਦੀ ਆਦਤ ਹੋਵੇ। ਦੁਖੀਐ ਕਉਣੁ-ਕੌਣ ਦੁਖੀ ਹੁੰਦਾ ਰਹੇ। ਦੇ ਰਹਾਂ=ਦੇਈ ਰੱਖਾਂ। ਕਿਤੀ=ਕਿੰਨੀ ਵੀ, ਜਿੰਨੀ ਮਰਜ਼ੀ। ਪਉਣੁ=ਹਵਾ।

ਭਾਵਾਰਥ: ਬਾਬਾ ਫ਼ਰੀਦ ਕਹਿੰਦੇ ਹਨ ਕਿ ਮੇਰਾ ਮਨ ਰੋਜ਼ ਇੰਦਰੀਆਂ ਦੇ ਭੋਗਾਂ ਦੀਆਂ ਨਵੀਆਂ-ਨਵੀਆਂ ਮੰਗਾਂ ਪੇਸ਼ ਕਰਦਾ ਰਹਿੰਦਾ ਹੈ। ਇਸ ਦੀ ਹਾਲਤ ਉਸ ਕੁੱਤੇ ਵਾਲੀ ਹੈ, ਜਿਸਦੀ ਭੁੱਖ ਕਦੇ ਸ਼ਾਂਤ ਨਹੀਂ ਹੁੰਦੀ। ਆਪ ਕਹਿੰਦੇ ਹਨ ਕਿ ਮਨ

ਆਸ਼ਾ-ਤ੍ਰਿਸ਼ਨਾ ਦੀ ਜਿੰਨੀ ਮਰਜ਼ੀ ਤੇਜ਼ ਹਨੇਰੀ ਝੁਲਾਉਂਦਾ ਰਹੇ, ਮੈਂ ਕੰਨਾਂ ਵਿਚ ਬੁੱਜੇ ਦੇ ਲਵਾਂਗਾ ਅਤੇ ਮਨ ਦੀ ਇਕ ਨਹੀਂ ਸੁਣਾਂਗਾ।

ਸੂਫ਼ੀ ਸਾਹਿਤ ਵਿਚ ਨਫ਼ਸ ਨੂੰ ਅਕਸਰ ਅਜਿਹਾ ਕੁੱਤਾ ਕਿਹਾ ਗਿਆ ਹੈ ਜਿਸਦੀ ਵਿਕਾਰਾਂ ਦੇ ਟੁਕੜੇ ਖਾਣ ਦੀ ਭੁੱਖ ਕਦੇ ਸ਼ਾਂਤ ਨਹੀਂ ਹੁੰਦੀ। ਬਾਬਾ ਫ਼ਰੀਦ ਦਾ ਭਾਵ ਹੈ ਕਿ ਮਨ ਦੀਆਂ ਮੰਗਾਂ ਦਾ ਕੋਈ ਅੰਤ ਨਹੀਂ। ਜਿੰਨਾ ਵੱਧ ਬਾਲਣ ਪਾਉ, ਅੱਗ ਹੋਰ ਭੜਕਦੀ ਹੈ। ਮਨ ਦੀਆਂ ਜਿੰਨੀਆਂ ਵੱਧ ਖ਼ਾਹਸ਼ਾਂ ਪੂਰੀਆਂ ਕਰੋ, ਇਹ ਓਨੀਆਂ ਵੱਧ ਹੋਰ ਖ਼ਾਹਸ਼ਾਂ ਪੈਦਾ ਕਰਦਾ ਹੈ। ਵਿਸ਼ੇ-ਵਿਕਾਰਾਂ ਦੀ ਅਗਨੀ ਨੂੰ ਸਬਰ-ਸੰਤੋਖ ਅਤੇ ਨਾਮ ਦੇ ਅੰਮ੍ਰਿਤ ਨਾਲ ਹੀ ਸ਼ਾਂਤ ਕੀਤਾ ਜਾ ਸਕਦਾ ਹੈ।

(89)

ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨਿ੍॥
ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ॥

ਸ਼ਬਦਾਰਥ: ਮਾਖਿਅ ਨਈ ਵਹੰਨਿ੍=ਸ਼ਹਿਦ ਦੀ ਵਗਦੀ ਨਦੀ। ਡੀਹੜਾ=ਦਿਹਾੜਾ। ਹਥ ਪਵੰਨਿ=ਹੱਥ ਪੈ ਰਹੇ ਹਨ।

ਭਾਵਾਰਥ: ਪੂਰਨ ਸੰਤਾਂ ਨੇ ਪਰਮਾਤਮਾ ਨੂੰ ਸਤਿ-ਰੂਪ, ਗਿਆਨ-ਰੂਪ ਅਤੇ ਅਨੰਦ-ਰੂਪ ਮੰਨਿਆ ਹੈ। ਏਥੇ ਆਪ ਰੱਬ ਦੇ ਅਨੰਦ-ਰੂਪ ਹੋਣ ਦਾ ਭਾਵ ਪ੍ਰਗਟਾ ਰਹੇ ਹਨ। ਰੱਬ ਪੱਕੀਆਂ ਹੋਈਆਂ ਖਜੂਰਾਂ ਅਤੇ ਸ਼ਹਿਦ ਦੀ ਨਦੀ ਸਮਾਨ ਮਿੱਠਾ, ਪਿਆਰਾ, ਰਸ-ਰੂਪ ਅਤੇ ਅਨੰਦ-ਰੂਪ ਹੈ। ਬਾਬਾ ਫ਼ਰੀਦ ਨੇ 27ਵੇਂ ਸ਼ਲੋਕ ਵਿਚ ਕਿਹਾ ਹੈ ਕਿ ਸ਼ੱਕਰ, ਖੰਡ, ਮਿਸ਼ਰੀ, ਗੁੜ, ਸ਼ਹਿਦ, ਮਾਝਾ ਦੁੱਧ ਆਦਿ ਕੋਈ ਚੀਜ਼ ਰੱਬ ਦੇ ਪ੍ਰੇਮ ਦੀ ਮਿਠਾਸ ਦਾ ਮੁਕਾਬਲਾ ਨਹੀਂ ਕਰ ਸਕਦੀ। ਏਥੇ ਆਪ ਰੱਬ ਦੀ ਪੱਕੀਆਂ ਅਤੇ ਰਸੀਆਂ ਖਜੂਰਾਂ ਅਤੇ ਸ਼ਹਿਦ ਦੀ ਨਦੀ ਨਾਲ ਤੁਲਨਾ ਕਰ ਰਹੇ ਹਨ। ਇਨ੍ਹਾਂ ਦੋਹਾਂ ਸ਼ਲੋਕਾਂ ਰਾਹੀਂ ਬਾਬਾ ਫ਼ਰੀਦ ਇਹ ਸਮਝਾਉਣਾ ਚਾਹੁੰਦੇ ਹਨ ਕਿ ਉੱਤਮ ਤੋਂ ਉੱਤਮ ਪਦਾਰਥਾਂ ਦੇ ਸੁਆਦ ਵੀ ਪਰਮੇਸ਼ਰ ਦੇ ਮਿਲਾਪ ਦੇ ਪਰਮ ਅਨੰਦ ਦਾ ਮੁਕਾਬਲਾ ਨਹੀਂ ਕਰ ਸਕਦੇ। ਅਜਿਹੇ ਅਨੰਦ-ਰੂਪ ਪ੍ਰਭੂ ਦੀ ਪ੍ਰਾਪਤੀ ਵਿਚ ਢਿੱਲ ਨਹੀਂ ਕਰਨੀ ਚਾਹੀਦੀ ਕਿਉਂਕਿ ਜੋ-ਜੋ ਦਿਨ ਬੀਤਦਾ ਜਾ ਰਿਹਾ ਹੈ, ਉਮਰ ਨੂੰ ਮੌਤ ਦਾ ਹੱਥ ਪੈ ਰਿਹਾ ਹੈ ਭਾਵ ਦਿਨ-ਬ-ਦਿਨ ਉਮਰ ਘਟਦੀ ਚਲੀ ਜਾ ਰਹੀ ਹੈ ਅਤੇ ਮੌਤ ਨੇੜੇ ਹੁੰਦੀ ਜਾ ਰਹੀ ਹੈ।

(90)

ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥

ਸ਼ਬਦਾਰਥ: ਪਿੰਜਰੁ ਥੀਆ=ਸਰੀਰ ਸੁੱਕ ਕੇ ਪਿੰਜਰ ਸਮਾਨ ਹੋ ਗਿਆ। ਖੂੰਡਹਿ=ਚੂੰਢ ਰਹੇ ਹਨ। ਕਾਗ=ਕਾਂ।

ਭਾਵਾਰਥ: ਬਾਬਾ ਫ਼ਰੀਦ ਕਹਿੰਦੇ ਹਨ ਕਿ ਕਾਲ ਰੂਪੀ ਕਾਗਾਂ ਨੇ ਸਰੀਰ ਨੂੰ ਚੂੰਢ ਕੇ ਪਿੰਜਰ ਬਣਾ ਦਿੱਤਾ ਹੈ, ਪਰ ਬੰਦੇ ਦੀ ਬਦਕਿਸਮਤੀ ਦੇਖੋ ਕਿ ਹਾਲੇ ਵੀ ਉਹਨੂੰ ਰੱਬ ਦਾ ਦੀਦਾਰ ਨਸੀਬ ਨਹੀਂ ਹੋਇਆ।

(91)

ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥

ਸ਼ਬਦਾਰਥ: ਕਰੰਗ=ਪਿੰਜਰ। ਮਤਿ ਛੁਹਉ=ਨਾ ਛੇੜਨਾ।

ਭਾਵਾਰਥ: ਆਪ ਕਹਿੰਦੇ ਹਨ ਕਿ ਕਾਲ ਰੂਪੀ ਕਾਗ ਨੇ ਸਰੀਰ ਨੂੰ ਚੂੰਢ ਕੇ ਪਿੰਜਰ ਬਣਾ ਦਿੱਤਾ ਹੈ ਪਰ ਪ੍ਰੇਮੀ ਦੇ ਹਿਰਦੇ ਵਿਚ ਆਪਣੇ ਪ੍ਰੀਤਮ ਨਾਲ ਮਿਲਣ ਦੀ ਤਾਂਘ ਜਿਉਂ ਦੀ ਤਿਉਂ ਕਾਇਮ ਹੈ। ਉਹ ਕਾਗ ਅੱਗੇ ਬੇਨਤੀ ਕਰਦਾ ਹੈ ਕਿ ਮੇਰੀਆਂ ਦੋਹਾਂ ਅੱਖਾਂ ਨੂੰ ਨਾ ਛੇੜੀਂ ਕਿਉਂਕਿ ਮੈਨੂੰ ਆਪਣੇ ਪ੍ਰੀਤਮ ਦੇ ਦੀਦਾਰ ਦੀ ਆਸ ਹੈ। ਬਾਬਾ ਫ਼ਰੀਦ ਦਾ ਭਾਵ ਹੈ ਕਿ ਮਿਲਾਪ ਲਈ ਸਾਡੇ ਹਿਸਾਬ ਨਾਲੋਂ ਕਿਤੇ ਵੱਧ ਦੇਰ ਲੱਗ ਸਕਦੀ ਹੈ, ਪਰ ਸੱਚੇ ਆਸ਼ਕ ਦੇ ਹਿਰਦੇ ਵਿਚ ਮਿਲਾਪ ਦੀ ਆਸ ਅਤੇ ਉਮੰਗ ਸਦਾ ਕਾਇਮ ਰਹਿਣੀ ਚਾਹੀਦੀ ਹੈ।

ਡਾ. ਨਜ਼ੀਰ ਅਹਿਮਦ ਨੇ ਇਸ ਸ਼ਲੋਕ ਦੀ ਵਿਆਖਿਆ ਵਿਚ ਬਾਦਸ਼ਾਹ ਅਕਬਰ ਦੇ ਜ਼ਮਾਨੇ ਦੇ ਇਕ ਸੂਫ਼ੀ ਕਵੀ ਰਸ ਖਾਂ ਦੇ ਇਸ ਸ਼ੇਅਰ ਦਾ ਹਵਾਲਾ ਦਿੱਤਾ ਹੈ:

ਕਾਗਾ ਰੇ ਤੁਮ ਹੀ ਭਲੇ, ਚੁਨ ਚੁਨ ਖਾਈਓ ਮਾਸ।
ਦੋ ਨੈਨਾਂ ਮਤ ਖਾਈਓ, ਮੋਹੇ ਪੀਆ ਮਿਲਨ ਕੀ ਆਸ॥[35]

(92)

ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ॥
ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ॥

ਸ਼ਬਦਾਰਥ: ਕਾਗਾ-ਹੇ ਕਾਵਾਂ। ਬਸੈ-ਜੇ ਤੇਰੇ ਵੱਸ ਵਿਚ ਹੈ, ਹੋ ਸਕਦਾ ਹੈ ਤਾਂ। ਤਿਦੂ-ਉਹਦੇ ਵਿੱਚੋਂ।

ਭਾਵਾਰਥ: ਪਿਛਲੇ ਦੋ ਸ਼ਲੋਕਾਂ ਵਿਚ ਪ੍ਰਗਟ ਭਾਵ ਨੂੰ ਅੱਗੇ ਵਧਾਉਂਦੇ ਹੋਏ ਬਾਬਾ ਫ਼ਰੀਦ ਕਹਿੰਦੇ ਹਨ ਕਿ ਐ ਕਾਵਾਂ, ਮੇਰਾ ਸਰੀਰ ਰੂਪੀ ਪਿੰਜਰਾ ਨਾ ਚੂੰਢ; ਹੋ ਸਕੇ ਤਾਂ ਸਰੀਰ ਤੋਂ ਉੱਡ ਜਾਹ। ਇਸ ਸਰੀਰ ਵਿਚ ਮੇਰਾ ਪਿਆਰਾ ਪ੍ਰੀਤਮ ਵੱਸ ਰਿਹਾ ਹੈ, ਤੂੰ ਇਸਦਾ ਮਾਸ ਖਾ ਕੇ ਇਸ ਨੂੰ ਨਿਢਾਲ ਨਾ ਕਰ। ਰੂਹ ਰੂਪੀ ਪ੍ਰੇਮਕਾ ਡਰਦੀ ਹੈ ਕਿ ਪ੍ਰਭੂ-ਰੂਪੀ ਪ੍ਰੀਤਮ ਨਾਲ ਮਿਲਾਪ ਹੋਣ ਤੋਂ ਪਹਿਲੋਂ ਹੀ ਜੀਵਨ ਦਾ ਅੰਤ ਨਾ ਹੋ ਜਾਵੇ।

(93)

ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥
ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥

ਸ਼ਬਦਾਰਥ: ਨਿਮਾਣੀ=ਵਿਚਾਰੀ। ਸਡੁ ਕਰੇ=ਵਾਜਾਂ ਮਾਰਦੀ ਹੈ। ਨਿਘਰਿਆ-ਹੇ ਬੇਘਰੇ ਜੀਵ। ਸਰਪਰ-ਜ਼ਰੂਰ। ਮੈਥੈ=ਮੇਰੇ ਕੋਲ।

ਭਾਵਾਰਥ: ਕਬਰ ਬੰਦੇ ਨੂੰ ਅਵਾਜ਼ਾਂ ਮਾਰ ਕੇ ਕਹਿੰਦੀ ਹੈ ਕਿ ਇਹ ਦੁਨੀਆ ਤੇਰਾ ਅਸਲ ਘਰ ਨਹੀਂ। ਜੇ ਇਹ ਤੇਰਾ ਅਸਲ ਘਰ ਹੋਵੇ ਤਾਂ ਮੌਤ ਤੋਂ ਬਾਦ ਤੈਨੂੰ ਏਥੋਂ ਅਲਵਿਦਾ ਕਿਉਂ ਕਹੀ ਜਾਵੇ? ਤੂੰ ਅੰਤ ਨੂੰ ਜ਼ਰੂਰ-ਬਰ-ਜ਼ਰੂਰ ਮੇਰੇ ਕੋਲ ਪਹੁੰਚਣਾ ਹੈ। ਤੂੰ ਮੇਰੇ ਕੋਲ ਆਉਣ ਤੋਂ ਨਾ ਡਰ।

ਇਨਸਾਨ ਮੌਤ ਤੋਂ ਡਰਦਾ ਹੈ, ਪਰ ਮੌਤ ਅਟੱਲ ਹੈ। ਜ਼ਿੰਦਗੀ ਦਾ ਅੰਤ ਹੀ ਮੌਤ ਹੈ। ਇਕ ਦਿਨ ਸਭ ਨੇ ਮਿੱਟੀ ਜਾਂ ਅਗਨੀ ਦੇ ਸਪੁਰਦ ਹੋ ਜਾਣਾ ਹੈ। ਬਾਬਾ ਫ਼ਰੀਦ ਮੌਤ ਦੀ ਅਟੱਲਤਾ ਦਾ ਭਾਵ ਦ੍ਰਿੜ੍ਹ ਕਰਵਾ ਰਹੇ ਹਨ।

(94)

ਏਨੀ ਲੋਇਣੀ ਦੇਖਦਿਆ ਕੇਤੀ ਚਲਿ ਗਈ॥
ਫਰੀਦਾ ਲੋਕਾਂ ਆਪੋ ਆਪਣੀ ਮੈ ਆਪਣੀ ਪਈ॥

ਸ਼ਬਦਾਰਥ: ਏਨੀ ਲੋਇਣੀ-ਇਨ੍ਹਾਂ ਅੱਖਾਂ ਨਾਲ। ਕੇਤੀ-ਕਿੰਨੀ, ਬਹੁਤ ਸਾਰੀ।

ਭਾਵਾਰਥ: ਇਨ੍ਹਾਂ ਅੱਖਾਂ ਨਾਲ ਦੇਖਦਿਆਂ ਹੋਇਆਂ ਅਨੇਕ ਲੋਕ ਸੰਸਾਰ ਤੋਂ ਕੂਚ ਕਰ ਗਏ ਹਨ। ਬਾਬਾ ਫ਼ਰੀਦ ਕਹਿੰਦੇ ਹਨ ਕਿ ਲੋਕਾਂ ਨੂੰ ਆਪਣੇ ਸੰਸਾਰਕ ਕੰਮਾਂ-ਕਾਜਾਂ ਦੀ ਹਫੜਾ-ਤਫੜੀ ਪਈ ਹੋਈ ਹੈ ਪਰ ਮੈਨੂੰ ਆਪਣੇ ਪਰਮਾਰਥੀ ਮੰਤਵ ਦੀ ਸਿੱਧੀ ਦੀ ਚਿੰਤਾ ਸਤਾ ਰਹੀ ਹੈ।

(95)

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥
ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥

ਸ਼ਬਦਾਰਥ: ਆਪੁ=ਆਪਣੇ ਆਪ ਨੂੰ। ਮੈ=ਮੈਨੂੰ।

ਭਾਵਾਰਥ: ਇਸ ਸ਼ਲੋਕ ਵਿਚ ਬਹੁਤ ਸੂਖਮ ਰੂਹਾਨੀ ਭੇਦ ਪ੍ਰਗਟ ਕੀਤਾ ਗਿਆ ਹੈ। ਬਾਬਾ ਫ਼ਰੀਦ ਕਹਿੰਦੇ ਹਨ ਕਿ ਆਪਣੇ ਆਪ ਨੂੰ ਸਵਾਰਿਆਂ ਆਪਣੀ ਅਸਲ 'ਮੈਂ' ਦਾ ਪਤਾ ਲੱਗਦਾ ਹੈ। ਜਦ ਆਪਣੀ ਅਸਲ 'ਮੈਂ' ਦਾ ਗਿਆਨ ਹੋ ਜਾਂਦਾ ਹੈ ਤਾਂ ਪਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ ਅਤੇ ਸਭ ਕੁਝ ਆਪਣਾ ਬਣ ਜਾਂਦਾ ਹੈ। ਆਪ ਦਾ ਭਾਵ ਹੈ ਕਿ ਇਨਸਾਨ ਦੀ ਹਸਤੀ ਦਾ ਅਸਲ ਉਸਦੀ ਆਤਮਾ ਹੈ। ਵਰਤਮਾਨ ਅਵਸਥਾ ਵਿਚ ਇੰਦਰੀਆਂ (ਸਰੀਰ), ਮਨ ਅਤੇ ਆਤਮਾ ਦੀ ਗੰਢ ਬੱਝੀ ਹੋਈ ਹੈ। ਜਦ ਰੂਹਾਨੀ ਅਭਿਆਸ ਦੁਆਰਾ ਮਨ ਅਤੇ ਆਤਮਾ ਨੂੰ ਅੱਖਾਂ ਪਿੱਛੇ ਇਕਾਗਰ ਅਤੇ ਥਿਰ ਕਰ ਲੈਂਦੇ ਹਾਂ ਤਾਂ ਮਨ ਅਤੇ ਆਤਮਾ ਸਰੀਰ ਤੋਂ ਜੁਦਾ ਹੋ ਜਾਂਦੇ ਹਨ। ਜਦ ਰੂਹਾਨੀ ਚੜ੍ਹਾਈ ਦੁਆਰਾ ਮਨ ਨੂੰ ਅੰਦਰ ਦੂਸਰੇ ਰੂਹਾਨੀ ਮੰਡਲ ਵਿਚ ਲੀਨ ਕਰ ਦਿੰਦੇ ਹਾਂ ਤਾਂ ਮਨ ਅਤੇ ਆਤਮਾ ਦੀ ਗੰਢ ਖੁੱਲ੍ਹ ਜਾਂਦੀ ਹੈ। ਉਸ ਅਵਸਥਾ ਵਿਚ ਸਰੀਰ ਅਤੇ ਮਨ ਤੋਂ ਜੁਦਾ ਹੋਈ ਆਤਮਾ, ਆਪਣੇ ਨਿਰੋਲ ਰੂਹਾਨੀ ਸਰੂਪ ਨੂੰ ਪ੍ਰਾਪਤ ਕਰ ਕੇ ਪਰਮਾਤਮਾ ਵਿਚ ਸਮਾ ਜਾਂਦੀ ਹੈ। ਜਦ ਇਹ ਪਰਮਾਤਮਾ ਵਿਚ ਸਮਾ ਕੇ ਪਰਮਾਤਮਾ ਦਾ ਰੂਪ ਹੋ ਜਾਂਦੀ ਹੈ ਤਾਂ ਜੋ ਕੁਝ ਪਰਮਾਤਮਾ ਦਾ ਹੈ, ਉਹ ਸਭ ਇਸਦਾ ਵੀ ਹੋ ਜਾਂਦਾ ਹੈ। ਇਸ ਨੂੰ ਪਰਮਾਰਥੀ ਭਾਸ਼ਾ ਵਿਚ ਆਪੇ ਦੀ ਪਛਾਣ ਜਾਂ ਆਤਮਾ ਦੀ ਪਛਾਣ ਦੁਆਰਾ ਪਰਮਾਤਮਾ ਦੀ ਪਛਾਣ ਦਾ ਨਾਂ ਦਿੱਤਾ ਗਿਆ ਹੈ।

(96)

ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ॥

ਸ਼ਬਦਾਰਥ: ਕੰਧੀ ਉਤੈ ਰੁਖੜਾ=ਦਰਿਆ ਦੇ ਕੰਢੇ ਖੜ੍ਹਾ ਬੂਟਾ ਜਾਂ ਬਿਰਛ। ਕਿਚਰਕੁ ਬੰਨੈ ਧੀਰੁ=ਕਿੰਨੀ ਕੁ ਦੇਰ ਧੀਰਜ ਕਰ ਸਕਦਾ ਹੈ। ਨੀਰੁ=ਪਾਣੀ।

ਭਾਵਾਰਥ: ਬਾਬਾ ਫ਼ਰੀਦ ਮਨੁੱਖਾ ਜਨਮ ਦੀ ਨਾਸ਼ਵਾਨਤਾ ਬਿਆਨ ਕਰ ਰਹੇ ਹਨ। ਆਪ ਉਦਾਹਰਣ ਦਿੰਦੇ ਹਨ ਕਿ ਦਰਿਆ ਦੇ ਕਿਨਾਰੇ ਉੱਗਿਆ ਬਿਰਛ ਬਹੁਤੀ ਦੇਰ ਕਾਇਮ ਨਹੀਂ ਰਹਿ ਸਕਦਾ। ਪਾਣੀ ਦੇ ਤੇਜ਼ ਵਹਾਉ ਕਾਰਨ ਕਿਨਾਰੇ ਨੂੰ ਢਾਹ ਲੱਗੀ ਰਹਿੰਦੀ ਹੈ। ਇਕ ਦਿਨ ਬਿਰਛ ਡਿਗ ਕੇ ਦਰਿਆ ਵਿਚ ਹੀ ਰੁੜ੍ਹ ਜਾਂਦਾ ਹੈ। ਆਪ ਦੂਜੀ ਮਿਸਾਲ ਇਹ ਦਿੰਦੇ ਹਨ ਕਿ ਕੱਚੇ ਭਾਂਡੇ ਵਿਚ ਰੱਖਿਆ ਪਾਣੀ ਬਹੁਤੀ ਦੇਰ ਨਹੀਂ ਬਚ ਸਕਦਾ। ਛੇਤੀ ਹੀ ਭਾਂਡਾ ਖੁਰ ਜਾਂਦਾ ਹੈ ਅਤੇ ਪਾਣੀ ਰੁੜ੍ਹ ਜਾਂਦਾ ਹੈ। ਆਪ ਇਨ੍ਹਾਂ ਮਿਸਾਲਾਂ ਦੁਆਰਾ ਇਹ ਸਮਝਾਉਣ ਦਾ ਜਤਨ ਕਰ ਰਹੇ ਹਨ ਕਿ ਇਨਸਾਨੀ ਜ਼ਿੰਦਗੀ ਨਦੀ ਕਿਨਾਰੇ ਖੜ੍ਹੇ ਰੁੱਖ ਸਮਾਨ ਹੈ ਅਤੇ ਸੁਆਸਾਂ ਦੀ ਪੂੰਜੀ ਕੱਚੇ ਭਾਂਡੇ ਵਿਚ ਪਏ ਪਾਣੀ ਸਮਾਨ ਹੈ, ਜਿਸਦਾ ਕੋਈ ਭਰੋਸਾ ਨਹੀਂ ਹੈ।

(97)

ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥
ਆਖੀਂ ਸੇਖਾਂ ਬੰਦਗੀ ਚਲਣੁ ਅਜੁ ਕਿ ਕਲਿ॥

ਸ਼ਬਦਾਰਥ: ਨਿਸਖਣ=ਖ਼ਾਲੀ, ਸੁੰਞੇ। ਵਾਸਾ ਆਇਆ ਤਲਿ=ਧਰਤੀ ਹੇਠ ਵਾਸਾ ਹੋ ਗਿਆ। ਗੋਰਾਂ=ਕਬਰਾਂ। ਬਹਸਨਿ=ਬੈਠ ਜਾਣਗੀਆਂ। ਮਲਿ=ਮੱਲ ਕੇ।

ਭਾਵਾਰਥ: ਬਾਬਾ ਫ਼ਰੀਦ ਚੇਤਾਵਨੀ ਦਿੰਦੇ ਹਨ ਕਿ ਇਕ ਦਿਨ ਮਹਿਲਾਂ ਵਿਚ ਰਹਿਣ ਵਾਲੇ ਲੋਕ ਕਬਰਾਂ ਵਿਚ ਜਾ ਵੱਸਣਗੇ। ਮਹਿਲ ਖ਼ਾਲੀ ਰਹਿ ਜਾਣਗੇ। ਪਿਆਰਿਆ, ਦੇਰ-ਸਵੇਰ ਦੁਨੀਆ ਨੂੰ ਛੱਡ ਕੇ ਜਾਣਾ ਪੈਣਾ ਹੈ, ਇਸ ਲਈ ਛੇਤੀ ਤੋਂ ਛੇਤੀ ਰੱਬ ਦੀ ਬੰਦਗੀ ਕਰ ਲੈ।

(98)

ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥
ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥
ਇਕਨਾ ਨੋ ਸਭ ਸੋਝੀ ਆਈ ਇਕਿ ਫਿਰਦੇ ਵੇਪਰਵਾਹਾ॥
ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥

ਸ਼ਬਦਾਰਥ: ਏਵੈ=ਇਸ ਤਰ੍ਹਾਂ। ਦੋਜਕੁ=ਨਰਕ। ਕਾਹਾਹਾ=ਹਾਹਾਕਾਰ। ਦੁਨੀ=ਦੁਨੀਆ। ਓਗਾਹਾ=ਗਵਾਹ।

ਭਾਵਾਰਥ: ਜਿਵੇਂ ਦਰਿਆ ਦੇ ਪਾਣੀ ਨੇ ਕੰਢੇ ਨੂੰ ਢਾਹ ਲਾਈ ਹੋਈ ਹੈ, ਉਸੇ ਤਰ੍ਹਾਂ ਮੌਤ ਤੇਜ਼ੀ ਨਾਲ ਦੌੜੀ ਚਲੀ ਆ ਰਹੀ ਹੈ। ਮਰਨ ਤੋਂ ਬਾਦ ਜੀਵ ਨੂੰ ਮੰਦੇ ਅਮਲਾਂ ਕਾਰਨ ਦੋਜ਼ਖ਼ ਵਿਚ ਜਾਣਾ ਪੈਂਦਾ ਹੈ, ਜਿੱਥੇ ਅਨੇਕ ਪ੍ਰਕਾਰ ਦੇ ਤਸੀਹੇ ਸਹਿ ਰਹੇ ਜੀਵਾਂ ਦੀ ਹਾਹਾਕਾਰ ਮਚੀ ਹੋਈ ਹੈ। ਕੁਝ ਲੋਕ ਇਸ ਸੱਚ ਨੂੰ ਸਮਝ ਗਏ ਹਨ। ਪਰ ਕੁਝ ਲੋਕ ਬੇਪਰਵਾਹੀ ਵਿਚ ਤੁਰੇ ਫਿਰਦੇ ਹਨ। ਇਹ ਗੱਲ ਜਿੰਨੀ ਛੇਤੀ ਸਮਝ ਲਈ ਜਾਵੇ ਬਿਹਤਰ ਹੈ ਕਿ ਕੀਤੇ ਹੋਏ ਅਮਲਾਂ ਦਾ ਫਲ ਅਵੱਸ਼ ਭੋਗਣਾ ਪੈਂਦਾ ਹੈ। ਦੁਨੀਆ ਵਿਚ ਕੀਤੇ ਹੋਏ ਕਰਮ ਹੀ ਦਰਗਾਹ ਵਿਚ ਗਵਾਹੀ ਦਿੰਦੇ ਹਨ ਅਤੇ ਇਨ੍ਹਾਂ ਦੇ ਫਲ ਤੋਂ ਬਚ ਸਕਣਾ ਅਸੰਭਵ ਹੈ।

(99)

ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥

ਸ਼ਬਦਾਰਥ: ਕੰਨ੍ਹੈ=ਕੰਢੇ ਉੱਤੇ। ਕੇਲ=ਕਲੋਲ। ਹੰਝ=ਹੰਸ ਵਰਗਾ ਚਿੱਟਾ ਬਗੁਲਾ। ਅਚਿੰਤੇ=ਅਚਨਚੇਤ। ਵਿਸਰੀਆਂ=ਭੁੱਲ ਗਈਆਂ। ਜੋ ਮਨਿ ਚਿਤਿ ਨ ਚੇਤੇ=ਜਿਨ੍ਹਾਂ ਗੱਲਾਂ ਦਾ ਚਿੱਤ-ਚੇਤਾ ਵੀ ਨਹੀਂ ਸੀ। ਗਾਲੀ=ਗੱਲਾਂ।

ਭਾਵਾਰਥ: ਜੀਵ-ਰੂਪੀ ਬਗਲਾ ਸੰਸਾਰ-ਰੂਪੀ ਦਰਿਆ ਕੰਢੇ ਬੈਠਾ ਅਨੇਕ ਪ੍ਰਕਾਰ ਦੀਆਂ ਖੇਡਾਂ ਖੇਡਦਾ ਹੈ। ਖੇਡਾਂ ਵਿਚ ਮਸਤ ਬਗਲੇ ਉੱਤੇ ਅਚਾਨਕ ਰੱਬ ਦੁਆਰਾ ਭੇਜੇ ਗਏ ਮੌਤ ਦੇ ਬਾਜ਼ ਝਪਟ ਪੈਂਦੇ ਹਨ। ਬਗਲੇ (ਮਨੁੱਖ) ਨੂੰ ਸਭ ਖੇਡਾਂ ਭੁੱਲ ਜਾਂਦੀਆਂ ਹਨ। ਰੱਬ ਉਹ ਭਾਣਾ ਵਰਤਾ ਦਿੰਦਾ ਹੈ, ਜਿਸ ਦਾ ਉਸਨੇ ਕਦੇ ਸੁਪਨਾ ਵੀ ਨਹੀਂ ਲਿਆ ਹੁੰਦਾ।

ਬਾਬਾ ਫ਼ਰੀਦ ਸਾਵਧਾਨ ਕਰ ਰਹੇ ਹਨ ਕਿ ਮੌਤ ਪਤਾ ਨਹੀਂ ਕਿਸ ਸਮੇਂ, ਕਿਸ ਜਗ੍ਹਾ ਅਤੇ ਕਿਸ ਹਾਲਤ ਵਿਚ ਆ ਜਾਣੀ ਹੈ। ਇਨਸਾਨ ਐਸ਼ੋ-ਇਸ਼ਰਤ ਅਤੇ ਰੰਗ-ਤਮਾਸ਼ਿਆਂ ਵਿਚ ਮਸਤ ਹੋ ਕੇ ਮੌਤ ਨੂੰ ਅਤੇ ਸੰਸਾਰ ਵਿਚ ਆਉਣ ਦੇ ਅਸਲ ਮੰਤਵ ਨੂੰ ਭੁੱਲ ਜਾਂਦਾ ਹੈ। ਜਦ ਮੌਤ ਦੇ ਬਾਜ਼ ਝਪਟਦੇ ਹਨ ਤਾਂ ਪਲ-ਛਿਣ ਵਿਚ ਸਾਰੀ ਖੇਡ ਵਿਗੜ ਜਾਂਦੀ ਹੈ। ਮੌਤ ਦਾ ਸਮਾਂ ਨਿਸ਼ਚਿਤ ਹੈ ਪਰ ਕਿਸੇ ਨੂੰ ਉਸ ਸਮੇਂ ਬਾਰੇ ਕੋਈ ਗਿਆਨ ਨਹੀਂ। ਇਸ ਲਈ ਪ੍ਰਭੂ-ਭਗਤੀ ਦਾ ਕਾਰਜ ਕਦੇ ਪਿੱਛੇ ਨਹੀਂ ਪਾਉਣਾ ਚਾਹੀਦਾ।

(100)

ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥
ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨ੍ਹਿ॥
ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥
ਤਿਨ੍ਹਾ ਪਿਆਰਿਆ ਭਾਈਆਂ ਅਗੈ ਦਿਤਾ ਬੰਨ੍ਹਿ॥
ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨ੍ਹਿ॥
ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥

ਸ਼ਬਦਾਰਥ: ਸਾਢੇ ਤ੍ਰੈ ਮਣ=ਸਾਢੇ ਤਿੰਨ ਮਣ ਦਾ ਭਾਵ ਮੋਟਾ ਤਾਜ਼ਾ, ਪਲਿਆ ਹੋਇਆ। ਦੇਹੁਰੀ=ਸਰੀਰ। ਚਲੈ=ਤੁਰਦਾ ਹੈ। ਪਾਣੀ ਅੰਨਿ=ਅੰਨ ਪਾਣੀ ਦੇ ਆਸਰੇ। ਵਤਿ=ਫਿਰ, ਮੁੜ ਕੇ, ਪਰਤ ਕੇ। ਆਸੂਣੀ-ਨਿਕੀ ਜਿਹੀ ਆਸ, ਸੋਹਣੀ ਜਿਹੀ ਆਰਜ਼ੂ। ਬੰਨ੍ਹਿ=ਬੰਨ੍ਹ ਕੇ। ਮਲਕਲ=ਮੌਤ, ਮੌਤ ਦਾ ਫ਼ਰਿਸ਼ਤਾ। ਕੰਨ੍ਹਿ-ਮੋਢੇ ਉੱਤੇ।

ਭਾਵਾਰਥ: ਬਾਬਾ ਫ਼ਰੀਦ ਕਹਿ ਰਹੇ ਹਨ ਕਿ ਸਾਢੇ ਤਿੰਨ ਮਣ ਦਾ ਪਲਿਆ ਹੋਇਆ ਸਰੀਰ, ਸੰਸਾਰ ਵਿਚ ਅੰਨ-ਪਾਣੀ ਦੇ ਆਸਰੇ ਭੱਜਾ ਫਿਰਦਾ ਹੈ। ਇਨਸਾਨ ਸੰਸਾਰ ਵਿਚ ਸੋਹਣੀਆਂ-ਸੋਹਣੀਆਂ ਖ਼ਾਹਿਸ਼ਾਂ ਪੱਲੇ ਬੰਨ੍ਹੀ ਫਿਰਦਾ ਹੈ। ਅਚਾਨਕ ਮੌਤ ਦਾ ਫ਼ਰਿਸ਼ਤਾ ਆ ਧਮਕਦਾ ਹੈ। ਉਹ ਸਰੀਰ ਦੇ ਸਾਰੇ ਦਰਵਾਜ਼ੇ ਭੰਨ ਦਿੰਦਾ ਹੈ। (ਸਰੀਰ ਦੇ ਨੌਂ ਦਰਵਾਜ਼ੇ ਹਨ— ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੂੰਹ, ਅਤੇ ਮਲ-ਮੂਤਰ ਦੇ ਦੋ ਸਥਾਨ। ਰੂਹ ਪਹਿਲੋਂ ਹੱਥਾਂ-ਪੈਰਾਂ ਵਿੱਚੋਂ ਸਿਮਟਦੀ ਹੈ, ਫਿਰ ਧੜ ਵਿੱਚੋਂ ਅਤੇ ਅੰਤ ਨੂੰ ਅੱਖਾਂ ਰਾਹੀਂ ਸਰੀਰ ਨੂੰ ਛੱਡ ਕੇ ਇਕ ਪਾਸੇ ਹੋ ਜਾਂਦੀ ਹੈ। ਜਿਸ-ਜਿਸ ਹਿੱਸੇ ਵਿੱਚੋਂ ਰੂਹ ਸਿਮਟਦੀ ਜਾਂਦੀ ਹੈ, ਉਹ-ਉਹ ਬੂਹਾ ਟੁੱਟਦਾ ਜਾਂਦਾ ਹੈ।) ਜਿਨ੍ਹਾਂ ਸੰਬੰਧੀਆਂ ਉੱਤੇ ਇਹ ਪਿਆਰ ਵਿਚ ਜਾਨ ਵਾਰਨ ਲਈ ਤਿਆਰ ਰਹਿੰਦਾ ਸੀ, ਉਹ ਇਹਨੂੰ ਮੋਢਿਆਂ ਉੱਤੇ ਚੁੱਕ ਕੇ ਸ਼ਮਸ਼ਾਨ ਭੂਮੀ ਜਾਂ ਕਬਰਸਤਾਨ ਵਿਚ ਲੈ ਜਾਂਦੇ ਹਨ। ਜਿਹੜਾ ਬੰਦਾ ਜ਼ਿੰਦਗੀ ਵਿਚ ਚੁਸਤੀ-ਫੁਰਤੀ ਦੀ ਮੂਰਤ

ਸੀ, ਉਹ ਚਹੁੰ ਬੰਦਿਆਂ ਦੇ ਮੋਢਿਆਂ ਉੱਤੇ ਚੜ੍ਹ ਕੇ ਸ਼ਮਸ਼ਾਨ ਭੂਮੀ ਵਿਚ ਜਾਂਦਾ ਹੈ। ਉਹ ਚੱਲਦੇ ਸਮੇਂ ਕੁਝ ਵੀ ਨਾਲ ਨਹੀਂ ਲਿਜਾ ਸਕਦਾ, ਸਿਰਫ਼ ਕੀਤੇ ਹੋਏ ਕਰਮ ਅਤੇ ਭਗਤੀ ਹੀ ਰੱਬ ਦੀ ਦਰਗਾਹ ਵਿਚ ਸਹਾਈ ਸਿੱਧ ਹੁੰਦੀ ਹੈ।

(101)

ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿਨ੍ਾ ਵਾਸੁ॥
ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ॥

ਸ਼ਬਦਾਰਥ: ਹਉ=ਮੈਂ। ਬਲਿਹਾਰੀ=ਸਦਕੇ ਜਾਂਦਾ ਹਾਂ। ਕਕਰੁ=ਕੰਕਰ। ਥਲਿ=ਧਰਤੀ ਉੱਤੇ, ਭੁੰਜੇ। ਵਾਸੁ-ਵਸੇਬਾ। ਰਬ ਨ ਛੋਡਨਿ ਪਾਸੁ=ਰੱਬ ਦਾ ਪਾਸਾ (ਪੱਲਾ) ਨਹੀਂ ਛੱਡਦੇ।

ਭਾਵਾਰਥ: ਇੱਥੇ ਪੰਛੀ ਦਾ ਅਰਥ ਸਾਧੂ ਜਾਂ ਦਰਵੇਸ਼ ਹੈ। ਜੰਗਲ ਦਾ ਅਰਥ ਇਕਾਂਤ ਹੈ। ਕੰਕਰ ਚੁਗਣ ਦਾ ਅਰਥ ਰੁੱਖੀ-ਮਿੱਸੀ ਉੱਤੇ ਗੁਜ਼ਾਰਾ ਕਰਨਾ ਹੈ। 'ਥਲਿ ਵਸਨਿ' ਤੋਂ ਸਾਰੀ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਉਨ੍ਹਾਂ ਦਰਵੇਸ਼ਾਂ ਦੀ ਗੱਲ ਹੋ ਰਹੀ ਹੈ ਜੋ ਇਕਾਂਤ ਵਿਚ ਰਹਿੰਦੇ, ਭੁੰਜੇ ਸੌਂਦੇ ਤੇ ਰੁੱਖੀ-ਮਿੱਸੀ ਖਾ ਕੇ ਗੁਜ਼ਾਰਾ ਕਰਦੇ ਹਨ, ਪਰ ਹਰ ਹਾਲਤ ਵਿਚ ਰੱਬ ਦੀ ਬੰਦਗੀ ਵਿਚ ਲੱਗੇ ਰਹਿੰਦੇ ਹਨ। ਬਾਬਾ ਫ਼ਰੀਦ ਕਹਿੰਦੇ ਹਨ ਕਿ ਮੈਂ ਅਜਿਹੇ ਦਰਵੇਸ਼ਾਂ ਤੋਂ ਕੁਰਬਾਨ ਜਾਂਦਾ ਹਾਂ ਜਿਹੜੇ ਸੰਤੋਖ, ਸਾਦਗੀ ਅਤੇ ਇਕਾਂਤ ਵਾਲਾ ਜੀਵਨ ਬਤੀਤ ਕਰਦੇ ਹੋਏ, ਆਪਣਾ ਧਿਆਨ ਸਦਾ ਰੱਬ ਦੀ ਭਗਤੀ ਵਿਚ ਲੀਨ ਰੱਖਦੇ ਹਨ।

(102)

ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥

ਸ਼ਬਦਾਰਥ: ਰੁਤਿ ਫਿਰੀ-ਮੌਸਮ ਬਦਲ ਗਿਆ। ਵਣੁ ਕੰਬਿਆ=ਜੰਗਲ ਕੰਬ ਗਿਆ। ਰਹਣੁ=ਥਿਰਤਾ। ਕਿਥਾਊ ਨਾਹਿ-ਕਿਤੇ ਵੀ ਨਹੀਂ ਹੈ।

ਭਾਵਾਰਥ: ਮੌਤ ਦੀ ਹਨੇਰੀ ਸਦਾ ਚੱਲ ਰਹੀ ਹੈ। ਸੰਸਾਰ ਰੂਪੀ ਜੰਗਲ ਵਿਚ ਇਨਸਾਨ, ਹੈਵਾਨ, ਚਰਿੰਦ, ਪਰਿੰਦ ਰੂਪੀ ਪੱਤੇ ਹਰ ਪਲ ਡਿਗ ਰਹੇ ਹਨ। ਸੰਸਾਰ ਰੂਪੀ ਜੰਗਲ ਨੂੰ ਢੂੰਡ ਕੇ ਦੇਖ ਲਉ, ਕਿਤੇ ਵੀ ਕੋਈ ਅਜਿਹਾ ਬਿਰਛ ਨਹੀਂ ਮਿਲੇਗਾ, ਜਿਸ ਦੇ ਪੱਤੇ ਸਦਾ ਕਾਇਮ ਰਹਿੰਦੇ ਹੋਣ। 'ਰਹਣੁ ਕਿਥਾਊ ਨਾਹਿ'- ਮੌਤ ਹਰ ਥਾਂ ਹੈ, ਥਿਰਤਾ, ਟਿਕਾਉ ਜਾਂ ਸਥਾਈ ਜੀਵਨ ਕਿਤੇ ਵੀ ਨਹੀਂ ਹੈ। ਆਪ ਮੌਤ ਦੀ ਅਟੱਲਤਾ ਅਤੇ ਸਰਵ-ਵਿਆਪਕਤਾ ਦਾ ਭਾਵ ਦ੍ਰਿੜ੍ਹ ਕਰਵਾ ਰਹੇ ਹਨ।

(103)

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥

ਸ਼ਬਦਾਰਥ: ਪਟੋਲਾ=ਰੇਸ਼ਮ ਦਾ ਕੱਪੜਾ। ਧਜ ਕਰੀ=ਲੀਰਾਂ ਕਰ ਦਿਆਂ। ਜਿਨ੍ਹੀ ਵੇਸੀ ਸਹੁ ਮਿਲੈ=ਜਿਸ ਪਹਿਰਾਵੇ ਨਾਲ ਪਿਆਰਾ ਮਿਲੇ।

ਭਾਵਾਰਥ: ਰੱਬ ਦੀ ਪ੍ਰਾਪਤੀ ਦੀ ਸੱਚੀ ਚਾਹ ਵਾਲਾ ਆਸ਼ਕ ਕਹਿੰਦਾ ਹੈ ਕਿ ਮੈਂ ਰੇਸ਼ਮੀ ਲਿਬਾਸ ਦੀਆਂ ਲੀਰਾਂ ਕਰ ਕੇ ਫ਼ਕੀਰਾਂ ਵਾਲੀ ਕੰਬਲੀ ਪਾਉਣ ਨੂੰ ਤਿਆਰ ਹਾਂ ਅਰਥਾਤ ਮੈਂ ਉਹ ਪਹਿਰਾਵਾ ਧਾਰਨ ਲਈ, ਉਹ ਜੀਵਨ ਜੁਗਤ ਅਪਨਾਉਣ ਲਈ ਅਤੇ ਪ੍ਰੇਮ ਮਾਰਗ ਉੱਤੇ ਚੱਲਣ ਲਈ ਤਿਆਰ ਹਾਂ, ਜਿਸ ਦੁਆਰਾ ਪ੍ਰਭੂ-ਰੂਪੀ ਪ੍ਰੀਤਮ ਨਾਲ ਮੇਰਾ ਮਿਲਾਪ ਹੋ ਜਾਵੇ।

(104)

ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥

ਸ਼ਬਦਾਰਥ: ਕਾਇ=ਕਿਸ ਵਾਸਤੇ, ਕਿਉਂ। ਪਟੋਲਾ=ਰੇਸ਼ਮੀ ਕੱਪੜਾ। ਪਾੜਤੀ=ਫਾੜਦੀ ਭਾਵ ਤਿਆਗਦੀ। ਪਹਿਰੇਇ=ਪਾਉਂਦੀ ਹੈਂ। ਰਾਸਿ=ਸ਼ੁਧ, ਸਾਫ਼।

ਭਾਵਾਰਥ: ਇਹ ਸ਼ਲੋਕ ਗੁਰੂ ਅਮਰ ਦਾਸ ਜੀ ਦਾ ਹੈ। ਆਪ ਬਾਬਾ ਫ਼ਰੀਦ ਦੁਆਰਾ ਪਿਛਲੇ ਸ਼ਲੋਕ ਵਿਚ ਪ੍ਰਗਟ ਕੀਤੀ ਤਿਆਗ ਦੀ ਭਾਵਨਾ ਬਾਰੇ ਵਿਚਾਰ ਪ੍ਰਗਟ ਕਰਦੇ ਹਨ ਕਿ ਪ੍ਰਭੂ ਰੂਪੀ ਪਤੀ ਦੀ ਪ੍ਰਾਪਤੀ ਲਈ ਨਾ ਰੇਸ਼ਮੀ ਕੱਪੜੇ ਪਾੜ ਕੇ ਲੀਰਾਂ ਕਰਨ ਦੀ ਲੋੜ ਹੈ ਅਤੇ ਨਾ ਹੀ ਫ਼ਕੀਰਾਂ ਵਾਲੀ ਕੰਬਲੀ ਪਾ ਕੇ ਘਰ-ਬਾਰ ਦਾ ਤਿਆਗ ਕਰ ਕੇ ਜੰਗਲਾਂ ਵਿਚ ਭਟਕਣ ਦੀ ਲੋੜ ਹੈ। ਅਸਲ ਲੋੜ ਨੀਅਤ (ਮਨ) ਦੀ ਸਫ਼ਾਈ ਦੀ ਅਤੇ ਬਿਰਤੀ ਨੂੰ ਸੰਸਾਰੀ ਦੀ ਥਾਂ ਪਰਮਾਰਥੀ ਬਣਾਉਣ ਦੀ ਹੈ। ਤਿਆਗ ਦਾ ਸੰਬੰਧ ਮਨ, ਨੀਅਤ ਜਾਂ ਬਿਰਤੀ ਨਾਲ ਹੈ। ਲੋੜ ਬਿਰਤੀ ਬਦਲਣ ਦੀ ਹੈ, ਜ਼ੋਰਾ-ਜਬਰੀ ਦੇ ਬਾਹਰਮੁਖੀ ਤਿਆਗ ਦੀ ਨਹੀਂ।

(105)

ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥

ਸ਼ਬਦਾਰਥ: ਗਰਬੁ=ਹੰਕਾਰ। ਆਗਾਹ=ਅਥਾਹ। ਧਣੀ ਸਿਉ=ਪ੍ਰਭੂ ਤੋਂ। ਮੀਹਾਹੁ=ਮੀਂਹ ਤੋਂ।

ਭਾਵਾਰਥ: ਇਸ ਸ਼ਲੋਕ ਵਿਚ ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਜਿਵੇਂ ਮੀਂਹ ਪੈਣ ਤੋਂ ਬਾਦ ਟਿੱਬਿਆਂ ਤੋਂ ਪਾਣੀ ਹੇਠਾਂ ਵਗ ਜਾਂਦਾ ਹੈ, ਉਸੇ ਤਰ੍ਹਾਂ ਜਿਨ੍ਹਾਂ ਨੂੰ ਧਨ, ਜੋਬਨ, ਸੁੰਦਰਤਾ ਆਦਿ ਸੰਸਾਰਕ ਵਡਿਆਈਆਂ ਦਾ ਹੰਕਾਰ ਹੈ, ਉਹ ਉਸ ਪ੍ਰੀਤਮ ਦੀ ਰਹਿਮਤ ਅਤੇ ਉਸ ਦੇ ਮਿਲਾਪ ਤੋਂ ਖ਼ਾਲੀ ਰਹਿ ਜਾਂਦੇ ਹਨ। ਆਪ ਉੱਪਰਲੇ ਦੋਹਾਂ ਸ਼ਲੋਕਾਂ ਦੇ ਨਾਲ ਇਹ ਭਾਵ ਜੋੜ ਰਹੇ ਹਨ ਕਿ ਦੁਨਿਆਵੀ ਬਿਰਤੀ ਵਾਲੇ ਲੋਕ ਧਨ-ਦੌਲਤ, ਹੁਸਨ-ਜਵਾਨੀ ਅਤੇ ਮਾਣ-ਵਡਿਆਈ ਵਿਚ ਮਸਤ ਹੋ ਕੇ ਪਰਮਾਤਮਾ ਦੀ ਭਗਤੀ ਦੀ ਸੱਚੀ ਦੌਲਤ ਤੋਂ ਖ਼ਾਲੀ ਰਹਿ ਜਾਂਦੇ ਹਨ।

(106)

ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥
ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥

ਸ਼ਬਦਾਰਥ: ਐਥੈ=ਇਸ ਲੋਕ ਵਿਚ। ਘਣੇਰਿਆ=ਬਹੁਤ ਵੱਧ। ਅਗੈ=ਅਗਲੇ ਲੋਕ, ਪਰਲੋਕ ਵਿਚ। ਠਉਰ ਨ ਠਾਉ=ਥਾਂ-ਟਿਕਾਣਾ ਨਹੀਂ।

ਭਾਵਾਰਥ: ਬਾਬਾ ਫ਼ਰੀਦ ਖ਼ਬਰਦਾਰ ਕਰ ਰਹੇ ਹਨ ਕਿ ਜਿਨ੍ਹਾਂ ਬਦਕਿਸਮਤ ਦੁਨੀਆਦਾਰਾਂ ਨੇ ਕੁੱਲ-ਮਾਲਕ ਦਾ ਨਾਮ ਵਿਸਾਰਿਆ ਹੋਇਆ ਹੈ, ਉਹ ਕਰੂਪ ਅਤੇ ਡਰਾਉਣੇ ਹਨ। ਉਹ ਏਥੇ ਵੀ ਬੇਹਿਸਾਬ ਦੁੱਖ ਉਠਾਉਂਦੇ ਹਨ ਅਤੇ ਉਨ੍ਹਾਂ ਨੂੰ ਮਾਲਕ ਦੀ ਦਰਗਾਹ ਵਿਚ ਵੀ ਥਾਂ-ਟਿਕਾਣਾ ਨਹੀਂ ਮਿਲਦਾ। ਬਾਬਾ ਫ਼ਰੀਦ ਸਮਝਾ ਰਹੇ ਹਨ ਕਿ ਲੋਕ ਅਤੇ ਪਰਲੋਕ ਦੋਹਾਂ ਵਿਚ ਸਫਲਤਾ ਅਤੇ ਅਸਲ ਵਡਿਆਈ ਦਾ ਸਾਧਨ ਰੱਬ ਦਾ ਨਾਮ ਹੈ। ਬਾਬਾ ਫ਼ਰੀਦ ਦੂਸਰੇ ਪ੍ਰਸੰਗ ਵਿਚ ਕਹਿੰਦੇ ਹਨ:

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥[36]

ਡਾ. ਨਜ਼ੀਰ ਅਹਿਮਦ ਨੇ ਇਸ ਸ਼ਲੋਕ ਦੀ ਵਿਆਖਿਆ ਕਰਦੇ ਹੋਏ ਕੁਰਾਨ ਸ਼ਰੀਫ਼ ਦੀ ਇਸ ਆਇਤ ਦਾ ਹਵਾਲਾ ਦਿੱਤਾ ਹੈ, 'ਯਾਦ ਰੱਖੋ ਕਿ ਖ਼ੁਦਾ ਦੀ ਯਾਦ ਤੋਂ ਮਨ ਨੂੰ ਚੈਨ ਮਿਲਦਾ ਹੈ।'[37]

(107)

ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥

ਸ਼ਬਦਾਰਥ: ਪਿਛਲ ਰਾਤਿ=ਅੰਮ੍ਰਿਤ ਵੇਲੇ। ਤੈ-ਤੂੰ।

ਭਾਵਾਰਥ: ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ ਕਿ ਭਲਿਆ ਲੋਕਾ, ਜੇ ਤੂੰ ਅੰਮ੍ਰਿਤ ਵੇਲੇ ਜਾਗ ਕੇ ਰੱਬ ਦੀ ਭਗਤੀ ਜਾਂ ਨਾਮ ਦੀ ਕਮਾਈ ਨਹੀਂ ਕਰਦਾ ਤਾਂ ਤੂੰ ਕਹਿਣ ਨੂੰ ਜੀਂਦਾ ਹੈਂ ਪਰ ਅਸਲ ਵਿਚ ਮੁਰਦੇ ਸਮਾਨ ਹੈਂ। ਜੇ ਤੂੰ ਰੱਬ ਨੂੰ ਭੁਲਾਇਆ ਹੋਇਆ ਹੈ ਤਾਂ ਇਸਦਾ ਇਹ ਅਰਥ ਨਹੀਂ ਕਿ ਰੱਬ ਨੇ ਵੀ ਤੈਨੂੰ ਭੁਲਾਇਆ ਹੋਇਆ ਹੈ। ਉਹ ਪਲ-ਪਲ ਤੇਰੇ ਹਰ ਕਰਮ ਨੂੰ ਦੇਖ ਰਿਹਾ ਹੈ।

(108)

ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ॥
ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ॥

ਸ਼ਬਦਾਰਥ: ਕੰਤੁ=ਮਾਲਕ, ਰੱਬ। ਰੰਗਾਵਲਾ=ਸੁੰਦਰ, ਸੋਹਣਾ। ਵੇਮੁਹਤਾਜੁ=ਬੇਪਰਵਾਹ। ਅਲਹ ਸੇਤੀ ਰਤਿਆ=ਰੱਬ ਦੇ ਪਿਆਰ ਦੇ ਰੰਗ ਵਿਚ ਰੰਗੇ ਜਾਣਾ। ਸਚਾਵਾਂ=ਸੱਚਾ। ਸਾਜੁ=ਪਹਿਰਾਵਾ, ਸ਼ਿੰਗਾਰ।

ਭਾਵਾਰਥ: ਇਸ ਸ਼ਲੋਕ ਵਿਚ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਪ੍ਰਭੂ ਰੂਪੀ ਸੁਆਮੀ ਅਤੀ ਸੁੰਦਰ ਅਤੇ ਬੇਪਰਵਾਹ ਹੈ। ਉਹ ਆਪਣੀ ਮੌਜ ਦਾ ਮਾਲਕ ਹੈ। ਉਹ ਕਿਸੇ ਦੂਜੇ ਉੱਤੇ ਨਿਰਭਰ ਨਹੀਂ ਹੈ। ਆਪਣੇ ਆਪ ਨੂੰ ਉਸ ਦੇ ਪ੍ਰੇਮ ਦੇ ਰੰਗ ਵਿਚ ਰੰਗ ਲੈਣਾ ਹੀ ਸੱਚਾ ਆਤਮਕ ਸ਼ਿੰਗਾਰ ਹੈ।

(109)

ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥

ਸ਼ਬਦਾਰਥ: ਵਿਕਾਰੁ=ਦੋਸ਼, ਪਾਪ। ਅਲਹ ਭਾਵੈ=ਜੋ ਰੱਬ ਨੂੰ ਭਾਵੇ।

ਭਾਵਾਰਥ: ਇਸ ਸ਼ਲੋਕ ਵਿਚ ਗੁਰੂ ਅਰਜਨ ਦੇਵ ਜੀ ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿਣ ਦਾ ਉਪਦੇਸ਼ ਦਿੰਦੇ ਹਨ। ਆਪ ਕਹਿੰਦੇ ਹਨ ਕਿ ਐ ਦਰਵੇਸ਼, ਤੂੰ ਦੁੱਖ ਅਤੇ ਸੁਖ ਦੋਹਾਂ ਨੂੰ ਰੱਬ ਦੀ ਰਜ਼ਾ ਦੀ ਦਾਤ ਮੰਨ ਅਤੇ ਮਨ ਵਿੱਚੋਂ ਸਭ ਕਿਸਮ ਦੇ ਭਰਮ ਬਾਹਰ ਕੱਢ ਦੇ। ਤੂੰ ਦੁੱਖ ਅਤੇ ਸੁਖ ਦੋਹਾਂ ਨੂੰ ਸਮਾਨ ਸਮਝਣ ਵਾਲੀ ਅਵਸਥਾ ਪ੍ਰਾਪਤ ਕਰ ਕੇ ਹੀ ਰੱਬ ਦੀ ਦਰਗਾਹ ਵਿਚ ਪਰਵਾਨ ਹੋ ਸਕੇਂਗਾ।

(110)

ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ॥
ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ॥

ਸ਼ਬਦਾਰਥ: ਦੁਨੀ=ਦੁਨੀਆ, ਦੁਨੀਆ ਦੇ ਲੋਕ। ਵਜਾਈ ਵਜਦੀ-ਜਿਸ ਤਰ੍ਹਾਂ ਵਜਾਇਆ ਜਾਂਦਾ ਹੈ, ਵੱਜੀ ਜਾਂਦਾ ਹੈ। ਸਾਰ-ਸੰਭਾਲ।

ਭਾਵਾਰਥ: ਏਥੇ ਗੁਰੂ ਅਰਜਨ ਦੇਵ ਜੀ ਫ਼ਰਮਾਉਂਦੇ ਹਨ ਕਿ ਜਿਸ ਤਰ੍ਹਾਂ ਮਾਇਆ ਵਜਾਉਂਦੀ ਹੈ, ਉਸੇ ਤਰ੍ਹਾਂ ਸੰਸਾਰ ਦੇ ਲੋਕ ਵੱਜ ਰਹੇ ਹਨ; ਭਾਵ, ਸਾਰਾ ਸੰਸਾਰ ਮਾਇਆ ਦੇ ਅਧੀਨ ਹੋ ਕੇ ਰੱਬ ਤੋਂ ਦੂਰ ਦੌੜਿਆ ਜਾ ਰਿਹਾ ਹੈ। ਸਿਰਫ਼ ਉਹ ਜੀਵ ਹੀ ਮਾਇਆ ਦੇ ਪ੍ਰਭਾਵ ਤੋਂ ਬਚਦਾ ਹੈ, ਜਿਸ ਨੂੰ ਉਹ ਕੁੱਲ-ਮਾਲਕ ਖ਼ੁਦ ਬਚਾਉਂਦਾ ਹੈ।

(111)

ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥

ਸ਼ਬਦਾਰਥ: ਰਤਾ-ਰੰਗਿਆ ਹੋਇਆ। ਨ ਕਿਤੈ ਕੰਮਿ-ਕਿਸੇ ਕੰਮ ਨਹੀਂ। ਮਿਸਲ ਫਕੀਰਾਂ-ਫ਼ਕੀਰਾਂ ਵਾਲੀ ਰਹਿਣੀ। ਗਾਖੜੀ-ਔਖੀ, ਕਠਿਨ। ਪੂਰ ਕਰੰਮਿ-ਪੂਰੇ ਭਾਗਾਂ ਨਾਲ, ਰੱਬ ਦੀ ਰਹਿਮਤ ਨਾਲ।

ਭਾਵਾਰਥ: ਗੁਰੂ ਅਰਜਨ ਦੇਵ ਜੀ ਉੱਪਰਲੇ ਸ਼ਲੋਕ ਵਿਚ ਇਹ ਭਾਵ ਪ੍ਰਗਟ ਕਰ ਚੁਕੇ ਹਨ ਕਿ ਸਾਰਾ ਸੰਸਾਰ ਇੱਕੋ ਰੋੜ੍ਹ ਵਿਚ ਰੁੜ੍ਹਿਆ ਚਲਿਆ ਜਾ ਰਿਹਾ ਹੈ। ਕੁੱਲ-ਮਾਲਕ ਦੀ ਕਿਰਪਾ ਹੋਵੇ ਤਾਂ ਹੀ ਕੋਈ ਜੀਵ ਜੀਵਨ ਦੇ ਅਸਲ ਉਦੇਸ਼ ਨੂੰ ਪਛਾਣ ਕੇ ਉਸ ਨੂੰ ਪੂਰਾ ਕਰਨ ਦਾ ਜਤਨ ਕਰਦਾ ਹੈ। ਇਸ ਸ਼ਲੋਕ ਵਿਚ ਗੁਰੂ ਸਾਹਿਬ ਪਿਛਲੇ ਸ਼ਲੋਕ ਵਾਲੇ ਭਾਵ ਨੂੰ ਅੱਗੇ ਤੋਰਦੇ ਹੋਏ ਕਹਿੰਦੇ ਹਨ ਕਿ ਦੁਨੀਆਦਾਰਾਂ ਦਾ ਦਿਲ ਨਿਕੰਮੀ ਦੁਨੀਆ ਦੇ ਨਿਕੰਮੇ ਸ਼ਕਲਾਂ-ਪਦਾਰਥਾਂ ਦੇ ਮੋਹ ਦੇ ਰੰਗ ਵਿਚ ਰੰਗਿਆ ਹੋਇਆ ਹੈ, ਜਿਸ ਕਾਰਨ ਉਨ੍ਹਾਂ ਲਈ ਮਨ ਨੂੰ ਰੱਬ ਦੇ ਪ੍ਰੇਮ ਦੇ ਰੰਗ ਵਿਚ ਰੰਗ ਕੇ, ਸੱਚੇ ਦਰਵੇਸ਼ ਵਾਲੀ ਸੱਚੀ ਰਹਿਣੀ ਅਪਨਾਉਣੀ ਮੁਸ਼ਕਲ ਹੈ। ਇਹ ਵਡਿਆਈ ਵੱਡੇ ਭਾਗਾਂ ਨਾਲ ਅਤੇ ਉਸ ਮਾਲਕ ਦੀ ਅਪਾਰ ਦਇਆ-ਮਿਹਰ ਦੁਆਰਾ ਪ੍ਰਾਪਤ ਹੁੰਦੀ ਹੈ।

ਡਾ. ਨਜ਼ੀਰ ਅਹਿਮਦ ਨੇ ਇਸ ਸ਼ਲੋਕ ਦੀ ਵਿਆਖਿਆ ਕਰਦੇ ਹੋਏ ਸੂਫ਼ੀ ਦਰਵੇਸ਼ ਸ਼ਾਹ ਹੁਸੈਨ ਦੇ ਕਲਾਮ ਵਿੱਚੋਂ ਇਹ ਹਵਾਲਾ ਦਿੱਤਾ ਹੈ, 'ਪੱਲੇ ਜਿਨ੍ਹਾਂ ਦੇ ਪਈ ਫ਼ਕੀਰੀ, ਭਾਗ ਤਿਨ੍ਹਾਂ ਦੇ ਚੰਗੇ।'[38]

(112)

ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ॥
ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ॥

ਸ਼ਬਦਾਰਥ: ਫੁਲੜਾ=ਸੋਹਣਾ ਫੁੱਲ। ਪਛਾ ਰਾਤਿ-ਪਿਛਲੀ ਰਾਤੇ, ਅੰਮ੍ਰਿਤ ਵੇਲੇ। ਜਾਗੰਨਿ੍-ਜਾਗਦੇ ਹਨ। ਲਹੰਨਿ=ਲੈਂਦੇ ਹਨ, ਪ੍ਰਾਪਤ ਕਰਦੇ ਹਨ। ਸਾਈ=ਮਾਲਕ, ਪ੍ਰਭੂ। ਕੰਨੋ=ਤੋਂ।

ਭਾਵਾਰਥ: ਜੋ ਸਾਧਕ ਰਾਤ ਦੇ ਪਹਿਲੇ ਪਹਿਰ ਅਭਿਆਸ ਕਰਦੇ ਹਨ, ਉਨ੍ਹਾਂ ਦੇ ਅਭਿਆਸ ਨੂੰ ਸੁੰਦਰ ਫੁੱਲ ਲੱਗਦੇ ਹਨ। ਜੋ ਅਭਿਆਸ ਨੂੰ ਚੌਥੇ ਪਹਿਰ (ਅੰਮ੍ਰਿਤ ਵੇਲੇ) ਤਕ ਜਾਰੀ ਰੱਖਦੇ ਹਨ, ਉਨ੍ਹਾਂ ਦੀ ਪ੍ਰਾਪਤੀ ਦਾ ਫੁੱਲ, ਫਲ਼ ਵਿਚ ਬਦਲ ਜਾਂਦਾ ਹੈ। ਬਾਬਾ ਫ਼ਰੀਦ ਨੇ 80ਵੇਂ ਸ਼ਲੋਕ ਵਿਚ ਫ਼ਰਮਾਇਆ ਹੈ ਕਿ ਰਾਤ ਨੂੰ ਰੱਬ ਦੀ ਰਹਿਮਤ ਦੀ ਕਸਤੂਰੀ ਦੀ ਬਰਖਾ ਹੁੰਦੀ ਹੈ। ਜਿਹੜੇ ਸਾਧਕ ਸੁਚੇਤ ਹੋ ਕੇ ਉਸ ਸਮੇਂ ਰੱਬ ਦੀ ਬੰਦਗੀ ਵਿਚ ਲੱਗੇ ਹੁੰਦੇ ਹਨ, ਉਹ ਉਸ ਰਹਿਮਤ ਤੋਂ ਲਾਭ ਉਠਾਉਂਦੇ ਹਨ। ਜੋ ਲੋਕ ਅਚੇਤ ਹੋ ਕੇ ਸੁੱਤੇ ਰਹਿੰਦੇ ਹਨ, ਉਹ ਉਸ ਰਹਿਮਤ ਤੋਂ ਖ਼ਾਲੀ ਰਹਿ ਜਾਂਦੇ ਹਨ। ਆਪ ਨੇ 107ਵੇਂ ਸ਼ਲੋਕ ਵਿਚ ਫ਼ਰਮਾਇਆ ਹੈ ਕਿ ਜੋ ਲੋਕ ਪਿਛਲੇ ਪਹਿਰ ਸੁੱਤੇ ਰਹਿੰਦੇ ਹਨ, ਉਹ ਸਰੀਰਕ ਤੌਰ ਤੇ ਜ਼ਿੰਦਾ ਹਨ, ਪਰ ਆਤਮਕ ਰੂਪ ਵਿਚ ਮੁਰਦਾ ਹਨ। ਆਪ ਏਥੇ ਸਮਝਾ ਰਹੇ ਹਨ ਕਿ ਰੱਬ ਦੀ ਬੰਦਗੀ ਜਦ ਵੀ ਕੀਤੀ ਜਾਵੇ, ਲਾਭਦਾਇਕ ਹੈ ਪਰ ਰਾਤ ਦੇ ਪਿਛਲੇ ਪਹਿਰ ਜਾਂ ਅੰਮ੍ਰਿਤ ਵੇਲੇ ਦੀ ਭਗਤੀ ਖ਼ਾਸ ਤੌਰ ਤੇ ਲਾਭਦਾਇਕ ਹੁੰਦੀ ਹੈ। ਜੋ ਲੋਕ ਉਸ ਸਮੇਂ ਆਪਣੀ ਲਿਵ ਅੰਦਰ ਨਾਮ ਨਾਲ ਜੋੜਦੇ ਹਨ, ਕੁੱਲ-ਮਾਲਕ ਉਨ੍ਹਾਂ ਨੂੰ ਆਪਣੀ ਰਹਿਮਤ ਨਾਲ ਮਾਲਾਮਾਲ ਕਰ ਦਿੰਦਾ ਹੈ।

ਇਸ ਸ਼ਲੋਕ ਦੀ ਵਿਆਖਿਆ ਕਰਦੇ ਹੋਏ ਡਾ. ਨਜ਼ੀਰ ਅਹਿਮਦ ਨੇ ਅਲਾਮਾ ਇਕਬਾਲ ਦਾ ਇਹ ਸ਼ੇਅਰ ਦਿੱਤਾ ਹੈ:

ਅਫ਼ਲਾਕ ਸੇ ਆਤੇ ਹੈਂ, ਨਾਲੋਂ ਕੇ ਜਵਾਬ ਆਖ਼ਿਰ।
ਉਠਤੇ ਹੈਂ ਹਿਜਾਬ ਆਖ਼ਿਰ, ਕਰਤੇ ਹੈਂ ਖ਼ਿਤਾਬ ਆਖ਼ਿਰ।[39]

'ਅਫ਼ਲਾਕ' ਫ਼ਲਕ ਦਾ ਬਹੁਵਚਨ ਹੈ। 'ਅਫ਼ਲਾਕ ਸੇ' ਦੇ ਅਰਥ ਹਨ, ਅਸਮਾਨਾਂ ਤੋਂ। 'ਨਾਲੋਂ ਕੇ ਜਵਾਬ' ਦਾ ਅਰਥ ਹੈ, ਉੱਚੀ-ਉੱਚੀ ਰੋਣ ਦਾ ਜਵਾਬ। 'ਹਿਜਾਬ' ਦਾ ਅਰਥ ਹੈ, ਪਰਦਾ। 'ਖ਼ਿਤਾਬ' ਦਾ ਅਰਥ ਹੈ, ਸੰਬੋਧਨ ਕਰਨਾ, ਗੱਲ-ਬਾਤ ਕਰਨਾ। ਭਾਵ ਜਿਹੜੇ ਸਾਰੀ ਰਾਤ ਖ਼ੁਦਾ ਦੀ ਯਾਦ ਵਿਚ ਰੋਂਦੇ ਹਨ, ਅੰਤ ਵਿਚ ਉਨ੍ਹਾਂ ਨੂੰ ਉਸ ਦੀ ਦਰਗਾਹ ਵਿੱਚੋਂ ਹੁੰਗਾਰਾਂ ਮਿਲਦਾ ਹੈ ਅਤੇ ਖ਼ੁਦਾ ਸਭ ਪਰਦੇ ਹਟਾ ਕੇ, ਉਨ੍ਹਾਂ ਨਾਲ ਗੱਲਾਂ ਕਰਦਾ ਹੈ।

(113)

ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕਿ ਜਾਗੰਦੇ ਨਾ ਲਹਨਿ ਇਕਨਾ ਸੁਤਿਆ ਦੇਇ ਉਠਾਲਿ॥

ਸ਼ਬਦਾਰਥ: ਦਾਤੀ=ਦਾਤਾਂ। ਸਾਹਿਬ ਸੰਦੀਆ=ਸਾਹਿਬ ਦੀਆਂ। ਕਿਆ ਚਲੈ ਤਿਸੁ ਨਾਲਿ=ਉਹਦੇ ਨਾਲ ਜ਼ੋਰ ਨਹੀਂ ਚੱਲ ਸਕਦਾ।

ਭਾਵਾਰਥ: ਗੁਰੂ ਨਾਨਕ ਦੇਵ ਜੀ ਉਪਰਲੇ ਸ਼ਲੋਕ ਦਾ ਭਾਵ ਸਪੱਸ਼ਟ ਕਰਦੇ ਹਨ ਕਿ ਰਾਤ ਨੂੰ ਜਾਗ ਕੇ ਅਭਿਆਸ ਜ਼ਰੂਰ ਕਰਨਾ ਚਾਹੀਦਾ ਹੈ ਪਰ ਸਾਨੂੰ ਜੋ ਕੁਝ ਮਿਲਦਾ ਹੈ, ਉਸ ਕੁੱਲ-ਮਾਲਕ ਦੀ ਰਹਿਮਤ ਨਾਲ ਮਿਲਦਾ ਹੈ। ਰੱਬ ਅਪਣੀ ਮੌਜ ਜਾਂ ਰਜ਼ਾ ਦਾ ਮਾਲਕ ਹੈ। ਅਸੀਂ ਆਪਣੀ ਕਰਨੀ ਦੇ ਜ਼ੋਰ ਨਾਲ ਉਸ ਤੋਂ ਕੁਝ ਨਹੀਂ ਲੈ ਸਕਦੇ। ਅਸੀਂ ਕਰਨੀ ਵੀ ਤਾਂ ਹੀ ਕਰ ਸਕਦੇ ਹਾਂ ਜੇ ਉਸਦੀ ਰਹਿਮਤ ਹੋਵੇ। ਹੋ ਸਕਦਾ ਹੈ ਕੁਝ ਲੋਕ ਜਾਗਣ ਦੇ ਬਾਵਜੂਦ ਖ਼ਾਲੀ ਰਹਿ ਜਾਣ ਅਤੇ ਦੂਜਿਆਂ ਨੂੰ ਉਹ ਖ਼ੁਦ ਉਠਾਲ ਕੇ ਮਾਲਾਮਾਲ ਕਰ ਦੇਵੇ। ਰੱਬ ਜੋ ਕੁਝ ਵੀ ਕਰਦਾ ਹੈ, ਉਸ ਵਿਚ ਹੀ ਜੀਵ ਦੀ ਅਸਲ ਬਿਹਤਰੀ ਹੈ। ਰੱਬ ਦੀ ਬੰਦਗੀ ਅਤੇ ਰੱਬ ਦੀ ਪ੍ਰਾਪਤੀ ਪੂਰੀ ਤਰ੍ਹਾਂ ਰੱਬ ਦੀ ਮੌਜ, ਰਜ਼ਾ ਜਾਂ ਰਹਿਮਤ ਉੱਤੇ ਨਿਰਭਰ ਹੈ। ਗੁਰੂ ਸਾਹਿਬ ਦਾ ਭਾਵ ਹੈ ਕਿ ਆਪਣੇ ਵੱਲੋਂ ਵੱਧ ਤੋਂ ਵੱਧ ਜਤਨ ਕਰਦੇ ਹੋਏ ਵੀ ਨਿਮਰਤਾ ਅਤੇ ਭਰੋਸੇ ਦਾ ਪੱਲਾ ਘੁੱਟ ਕੇ ਫੜੀ ਰੱਖਣਾ ਚਾਹੀਦਾ ਹੈ ਕਿਉਂਕਿ ਪਰਮਾਰਥ ਵਿਚ ਸਫਲਤਾ ਦਾ ਆਦਿ, ਮੱਧ ਅਤੇ ਅੰਤ ਰੱਬ ਦੀ ਰਹਿਮਤ ਉੱਤੇ ਨਿਰਭਰ ਹੈ।

(114)

ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ॥
ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ॥

ਸ਼ਬਦਾਰਥ: ਕੂ=ਨੂੰ। ਤਉ ਤਨਿ=ਤੇਰੇ ਤਨ ਵਿਚ, ਤੇਰੇ ਵਿਚ। ਕਾਈ=ਕੋਈ। ਕੋਰ= ਕਸਰ, ਊਣਤਾਈ, ਕਮਜ਼ੋਰੀ, ਤਰੁਟੀ। ਝਾਕ=ਆਸ, ਟੇਕ, ਸਹਾਰਾ।

ਭਾਵਾਰਥ: ਬਾਬਾ ਫ਼ਰੀਦ ਖ਼ਬਰਦਾਰ ਕਰਦੇ ਹਨ ਕਿ ਐ ਸੁਹਾਗ ਦੀ ਤਲਾਸ਼ ਵਿਚ ਲੱਗੀਏ, ਜੇ ਤੇਰਾ ਹਾਲੇ ਤਕ ਸੁਹਾਗ ਨਾਲ ਮਿਲਾਪ ਨਹੀਂ ਹੋਇਆ ਤਾਂ ਤੂੰ ਸਮਝ ਲੈ ਕਿ ਤੇਰੀ ਪ੍ਰੀਤ ਵਿਚ ਕੋਈ ਕਸਰ ਹੈ। ਉਹ ਕਸਰ ਇਹ ਹੈ ਕਿ ਤੂੰ ਬਾਹਰੋਂ ਉਸ ਪ੍ਰੀਤਮ ਦੀ ਪ੍ਰੀਤਮਾ ਹੋਣ ਦਾ ਨਾਟਕ ਕਰ ਰਹੀ ਹੈਂ, ਪਰ ਤੇਰੇ ਅੰਦਰ ਅਸਲ ਵਿਚ ਕੋਈ ਹੋਰ ਹੀ ਆਸ, ਝਾਕ ਜਾਂ ਚਾਹਤ ਭਰੀ ਪਈ ਹੈ। ਸੱਚੀ ਸੁਹਾਗਣ ਉਹੀ

ਹੈ, ਜਿਸ ਦੇ ਹਿਰਦੇ ਵਿਚ ਸੁਪਨੇ ਵਿਚ ਵੀ ਪ੍ਰੀਤਮ ਤੋਂ ਬਿਨਾਂ ਦੂਜੀ ਕੋਈ ਚਾਹਤ ਪਰ ਨਹੀਂ ਮਾਰ ਸਕਦੀ। ਇਸਲਾਮ ਅਤੇ ਸੂਫ਼ੀਮਤ ਵਿਚ ਇਕ ਖ਼ੁਦਾ ਦੇ ਪਿਆਰ ਦੇ ਸਿਵਾਇ ਕਿਸੇ ਦੂਸਰੇ ਦੇ ਪਿਆਰ ਨੂੰ ਕੁਫ਼ਰ, ਅਧਰਮ ਜਾਂ ਪਾਪ ਕਿਹਾ ਗਿਆ ਹੈ। ਦੂਸਰੇ ਸਭ ਸੰਤਾਂ-ਮਹਾਤਮਾਵਾਂ ਨੇ ਵੀ ਮਨ ਨੂੰ ਸੰਸਾਰ ਰੂਪੀ ਦੂਜੇ ਦੇ ਪਿਆਰ 'ਚੋਂ ਕੱਢ ਕੇ ਇਕ ਪ੍ਰਭੂ ਦੇ ਪਿਆਰ ਵਿਚ ਲੀਨ ਕਰਨ ਦਾ ਉਪਦੇਸ਼ ਦਿੱਤਾ ਹੈ।

(115)

ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ॥
ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ॥

ਸ਼ਬਦਾਰਥ: ਮੰਝ=ਮਨ। ਨੀਹਣੋ=ਚਿੱਲਾ। ਸੰਦਾ=ਦਾ। ਖਾਲਕੁ=ਸਿਰਜਣਹਾਰ। ਖਤਾ ਨਾ ਕਰੀ=ਖ਼ਾਲੀ ਨਹੀਂ ਜਾਣ ਦਿੰਦਾ।

ਭਾਵਾਰਥ: ਬਾਬਾ ਫ਼ਰੀਦ ਨੇ 115, 116 ਅਤੇ 117 ਸ਼ਲੋਕ ਵਿਚ ਸਬਰ-ਸੰਤੋਖ ਦੀ ਉਪਮਾ ਕੀਤੀ ਹੈ। ਸਬਰ-ਸੰਤੋਖ ਨੂੰ ਸੱਚੇ ਦਰਵੇਸ਼ ਦੇ ਜੀਵਨ ਦਾ ਅਨਿੱਖੜ ਅੰਗ ਮੰਨਦੇ ਹੋਏ ਆਪ ਕਹਿੰਦੇ ਹਨ ਕਿ ਐ ਸਾਧਕ, ਐ ਪ੍ਰੇਮੀ, ਤੂੰ ਸਬਰ ਦਾ ਕਮਾਨ ਫੜ ਅਤੇ ਇਸ ਉੱਤੇ ਸਬਰ ਦਾ ਹੀ ਚਿੱਲਾ ਚੜ੍ਹਾ ਕਿਉਂਕਿ ਸਬਰ ਦੇ ਤੀਰ ਨੂੰ ਉਹ ਕੁੱਲ-ਮਾਲਕ ਨਿਸ਼ਾਨੇ ਤੋਂ ਨਹੀਂ ਖੁੰਝਣ ਦਿੰਦਾ।

(116)

ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨ੍ਹਿ॥
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥

ਸ਼ਬਦਾਰਥ: ਸਾਬਰੀ=ਸਬੂਰੀ। ਜਾਲੇਨ੍ਹਿ=ਜਾਲਦੇ ਹਨ, ਸਾੜਦੇ ਹਨ, ਘਾਲ ਘਾਲਦੇ ਹਨ। ਨਜੀਕਿ=ਨਜ਼ਦੀਕ।

ਭਾਵਾਰਥ: ਬਾਬਾ ਫ਼ਰੀਦ ਕਹਿੰਦੇ ਹਨ ਕਿ ਪਰਮਾਤਮਾ ਦੇ ਸੱਚੇ ਭਗਤ ਸਦਾ ਸਬਰ-ਸ਼ੁਕਰ ਨਾਲ ਪਰਮਾਤਮਾ ਦੀ ਭਗਤੀ ਦੀ ਘਾਲਣਾ ਘਾਲਦੇ ਹਨ। ਉਹ ਕਦੇ ਆਪਣੀ ਭਗਤੀ ਦਾ ਦਿਖਾਵਾ ਨਹੀਂ ਕਰਦੇ। ਉਨ੍ਹਾਂ ਨੂੰ ਪਰਮਾਤਮਾ ਦੀ ਜਿੰਨੀ ਮਰਜ਼ੀ ਨਜ਼ਦੀਕੀ ਮਿਲ ਜਾਵੇ, ਉਹ ਕਦੇ ਆਪਣੀ ਉੱਚੀ-ਸੁੱਚੀ ਅੰਦਰਲੀ ਰੂਹਾਨੀ ਅਵਸਥਾ ਦਾ ਭੇਦ ਪ੍ਰਗਟ ਨਹੀਂ ਕਰਦੇ। ਜਿਸ ਕੋਲ ਹੀਰਾ ਹੁੰਦਾ ਹੈ, ਉਹ ਉਹਨੂੰ ਛੁਪਾ ਕੇ ਰਖਦਾ ਹੈ, ਕਦੇ ਉਸਦੀ ਨੁਮਾਇਸ਼ ਨਹੀਂ ਕਰਦਾ। ਜਿੰਨਾ ਵੱਧ ਪਰਮਾਤਮਾ ਦੀ ਰਹਿਮਤ ਨੂੰ ਅੰਦਰ ਹਜ਼ਮ ਕਰਦੇ ਹਾਂ, ਓਨੀ ਵੱਧ ਉਹ ਹੋਰ ਰਹਿਮਤ ਕਰਦਾ ਹੈ।

(117)

ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜ੍ਹ ਕਰਹਿ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥

ਸ਼ਬਦਾਰਥ: ਸੁਆਉ=ਸੁਆਰਥ, ਆਪਣਾ ਲਾਭ। ਦਿੜ੍ਹ=ਦ੍ਰਿੜ੍ਹ, ਪੱਕਾ। ਵਧਿ=ਵਧ ਕੇ। ਥੀਵਹਿ=ਬਣ ਜਾਵੇਂਗਾ। ਟੁਟਿ=ਟੁੱਟ ਕੇ। ਵਾਹੜਾ=ਛੋਟਾ ਜਿਹਾ ਨਾਲਾ।

ਭਾਵਾਰਥ: ਐ ਸਾਧਕ, ਜੇ ਤੂੰ ਸਬਰ ਦਾ ਪੱਲਾ ਘੁੱਟ ਕੇ ਫੜ ਲਵੇਂ ਤਾਂ ਤੇਰੀ ਭਗਤੀ, ਜੋ ਇਸ ਸਮੇਂ ਮਾਮੂਲੀ ਨਾਲ਼ੇ ਦੇ ਸਮਾਨ ਹੈ, ਫੈਲ ਕੇ ਸਮੁੰਦਰ ਦਾ ਰੂਪ ਧਾਰਨ ਕਰ ਜਾਵੇਗੀ, ਐਵੇਂ ਛੋਟਾ ਜਿਹਾ ਨਾਲਾ ਨਹੀਂ ਰਹਿ ਜਾਵੇਗੀ।

(118)

ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ॥
ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ॥

ਸ਼ਬਦਾਰਥ: ਗਾਖੜੀ=ਔਖੀ, ਕਠਿਨ। ਚੋਪੜੀ=ਦਿਖਾਵੇ ਦੀ, ਉਪਰੀ। ਇਕਨਿ ਕਿਨੈ ਚਾਲੀਐ=ਇਸ ਤਰ੍ਹਾਂ ਦੀ ਰਹਿਣੀ ਕਿਸੇ ਵਿਰਲੇ ਨੇ ਧਾਰਨ ਕੀਤੀ ਹੈ। ਦਰਵੇਸਾਵੀ ਰੀਤਿ=ਦਰਵੇਸ਼ਾਂ ਵਾਲੀ ਰਹਿਣੀ।

ਭਾਵਾਰਥ: ਸੱਚੀ ਦਰਵੇਸ਼ੀ ਕਠਿਨ ਹੈ। ਦਿਖਾਵੇ ਦੀ ਅਤੇ ਝੂਠੇ ਪ੍ਰੇਮ ਵਾਲੀ ਦਰਵੇਸ਼ੀ ਨਾਲ ਕੁਝ ਪ੍ਰਾਪਤ ਨਹੀਂ ਹੋ ਸਕਦਾ ਅਤੇ ਸੱਚੇ ਦਿਲੋਂ ਰੱਬ ਨਾਲ ਪ੍ਰੇਮ ਕਰਨ ਵਾਲੀ ਸੱਚੀ ਦਰਵੇਸ਼ੀ, ਕੋਈ ਵਿਰਲਾ ਜੀਵ ਹੀ ਧਾਰਨ ਕਰ ਸਕਦਾ ਹੈ।

ਡਾ. ਨਜ਼ੀਰ ਅਹਿਮਦ ਨੇ ਇਸ ਸ਼ਲੋਕ ਦੀ ਵਿਆਖਿਆ ਕਰਦੇ ਹੋਏ ਵਿਚਾਰ ਪ੍ਰਗਟ ਕੀਤਾ ਹੈ ਕਿ ਬਾਬਾ ਫ਼ਰੀਦ ਦੇ ਜ਼ਮਾਨੇ ਵਿਚ ਹੀ ਨਹੀਂ ਅਰਬ ਦੇ ਪ੍ਰਸਿੱਧ ਸੂਫ਼ੀ ਵਿਦਵਾਨ ਅੱਮਾਮ ਗ਼ੱਜ਼ਾਲੀ (450-505 ਹਿਜਰੀ) ਦੇ ਜ਼ਮਾਨੇ ਵਿਚ ਵੀ ਅਜਿਹੇ ਨਕਲੀ ਸੂਫ਼ੀਆਂ ਦੀ ਭਰਮਾਰ ਸੀ ਜਿਨ੍ਹਾਂ ਦੇ ਮਨ ਦੀ ਹਾਲਤ ਉਨ੍ਹਾਂ ਦੇ ਬਾਹਰਲੇ ਪਹਿਰਾਵੇ ਤੋਂ ਬਿਲਕੁਲ ਉਲਟ ਸੀ। ਗ਼ੱਜ਼ਾਲੀ ਨੇ ਅਜਿਹੇ ਅਖਾਉਤੀ ਸੂਫ਼ੀਆਂ ਦੀ ਸਖ਼ਤ ਨੁਕਤਾਚੀਨੀ ਕੀਤੀ ਹੈ।[10]

(119)

ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ॥
ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ॥

ਸ਼ਬਦਾਰਥ: ਪੈਰੀ ਥਕਾਂ=ਪੈਰਾਂ ਭਾਰ ਚੱਲਦੇ ਹੋਏ ਥੱਕ ਜਾਵਾਂ ਤਾਂ। ਸਿਰਿ ਜੁਲਾਂ=ਸਿਰ ਦੇ ਭਾਰ ਚੱਲਣਾ ਸ਼ੁਰੂ ਕਰ ਦਿਆਂ। ਮੂੰ=ਮੈਨੂੰ। ਪਿਰੀ=ਪਿਆਰਾ।

ਭਾਵਾਰਥ: ਬਾਬਾ ਫ਼ਰੀਦ ਨੇ ਸ਼ਲੋਕ ਨੰ. 103 ਵਿਚ ਕਿਹਾ ਹੈ ਕਿ ਪ੍ਰੀਤਮ ਦੇ ਮਿਲਾਪ ਲਈ ਮੈਂ ਰੇਸ਼ਮੀ ਪਹਿਰਾਵਾ ਤੱਜ ਕੇ ਫ਼ਕੀਰਾਂ ਜਾਂ ਭਿਖਾਰੀਆਂ ਵਾਲਾ ਵੇਸ ਧਾਰਨ ਲਈ ਤਿਆਰ ਹਾਂ। ਏਥੇ ਕਹਿ ਰਹੇ ਹਨ ਕਿ ਜੇ ਮੇਰਾ ਪ੍ਰੀਤਮ ਇਸ ਤਰ੍ਹਾਂ ਮਿਲ ਸਕਦਾ ਹੋਵੇ ਤਾਂ ਮੈਂ ਆਪਣਾ ਸਰੀਰ ਤੰਦੂਰ ਵਾਂਗ ਤਪਾਉਣ ਅਤੇ ਹੱਡਾਂ ਨੂੰ ਬਾਲਣ ਵਾਂਗ ਬਾਲਣ ਲਈ ਤਿਆਰ ਹਾਂ ਅਤੇ ਜੇ ਮੈਂ ਪਿਆਰੇ ਦੀ ਤਲਾਸ਼ ਵਿਚ ਪੈਰਾਂ ਭਾਰ ਚੱਲਦਾ ਥੱਕ ਜਾਵਾਂ ਤਾਂ ਸਿਰ-ਭਾਰ ਚੱਲਣਾ ਸ਼ੁਰੂ ਕਰ ਦਿਆਂਗਾ।

(120)

ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ॥

ਸ਼ਬਦਾਰਥ: ਕਿਆ ਫੇੜਿਆ=ਕੀ ਵਿਗਾੜਿਆ ਹੈ। ਨਿਹਾਲਿ=ਦੇਖ।

ਭਾਵਾਰਥ: ਗੁਰੂ ਅਮਰ ਦਾਸ ਜੀ ਨੇ ਸ਼ਲੋਕ ਨੰ. 104 ਵਿਚ ਫ਼ਰਮਾਇਆ ਹੈ ਕਿ ਰੱਬ ਨਾਲ ਮਿਲਾਪ ਕਰਨ ਲਈ ਪਹਿਰਾਵਾ ਬਦਲਣ ਦੀ ਨਹੀਂ, ਬਿਰਤੀ ਬਦਲਣ ਦੀ ਲੋੜ ਹੈ। ਇਸ ਸ਼ਲੋਕ ਵਿਚ ਗੁਰੂ ਰਾਮਦਾਸ ਜੀ ਬਾਬਾ ਫ਼ਰੀਦ ਦੇ ਉਪਰੋਕਤ ਸ਼ਲੋਕ ਦਾ ਅਸਲ ਭਾਵ ਸਮਝਾਉਂਦੇ ਹਨ ਕਿ ਸੱਚਾ ਪ੍ਰੇਮੀ ਪ੍ਰੀਤਮ ਦੀ ਪ੍ਰਾਪਤੀ ਲਈ ਹਰ ਕੁਰਬਾਨੀ ਕਰਨ ਲਈ ਤਤਪਰ ਹੁੰਦਾ ਹੈ ਪਰ ਪ੍ਰਭੂ ਰੂਪੀ ਪ੍ਰੀਤਮ ਅੰਦਰ ਬੈਠਾ ਹੈ ਅਤੇ ਉਸਦੀ ਪ੍ਰਾਪਤੀ ਲਈ ਸਰੀਰ ਨੂੰ ਹੱਠ ਕਰਮਾਂ ਦੁਆਰਾ ਕਸ਼ਟ ਦੇਣ ਦੀ ਨਹੀਂ, ਧਿਆਨ ਨੂੰ ਬਾਹਰੋਂ ਅੰਦਰ ਵੱਲ ਮੋੜਨ ਦੀ ਲੋੜ ਹੈ।

(121)

ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥
ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ॥

ਸ਼ਬਦਾਰਥ: ਹਉ=ਮੈਂ। ਮੈਡੇ ਨਾਲਿ=ਮੇਰੇ ਨਾਲ, ਮੇਰੇ ਅੰਦਰ।

ਭਾਵਾਰਥ: ਸ਼ਲੋਕ ਨੰ. 103, 104, 119 ਅਤੇ 120 ਵਿਚ ਪ੍ਰਗਟ ਭਾਵ ਇਸ ਸ਼ਲੋਕ ਵਿਚ ਪੂਰਨ ਹੋ ਜਾਂਦਾ ਹੈ। ਇਸ ਸ਼ਲੋਕ ਵਿਚ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਜਿਸ ਪ੍ਰੀਤਮ ਨੂੰ ਜੀਵਾਤਮਾ ਬਾਹਰ ਥਾਂ-ਥਾਂ ਢੂੰਡਦੀ ਫਿਰਦੀ ਹੈ, ਉਹ ਇਸ ਦੇ ਆਪਣੇ ਅੰਦਰ ਹੈ। ਅੰਦਰ ਹੋਣ ਦੇ ਬਾਵਜੂਦ ਉਸਨੂੰ ਲਖਿਆ, ਦੇਖਿਆ ਜਾਂ ਪਛਾਣਿਆ ਨਹੀਂ ਜਾ ਸਕਦਾ। ਪਰ ਜਦ ਜੀਵ ਕਿਸੇ ਕਾਮਲ ਦਰਵੇਸ਼ ਦੀ ਬਖ਼ਸ਼ੀ ਜੁਗਤੀ ਉੱਤੇ ਚੱਲਦਾ ਹੈ ਤਾਂ ਅੰਦਰੋਂ ਹੀ ਪ੍ਰੀਤਮ ਦਾ ਦੀਦਾਰ ਹੋ ਜਾਂਦਾ ਹੈ।

(122)

ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥

ਸ਼ਬਦਾਰਥ: ਤਰੰਦਿਆ=ਤੈਰਦਿਆਂ। ਬਗਾ=ਬਗਲਿਆਂ ਨੂੰ ਵੀ। ਬਪੁੜੇ=ਵਿਚਾਰੇ। ਸਿਰੁ ਤਲਿ ਉਪਰਿ ਪਾਉ=ਉਨ੍ਹਾਂ ਦੇ ਸਿਰ ਹੇਠਾਂ ਅਤੇ ਪੈਰ ਉੱਪਰ ਹੋ ਗਏ।

ਭਾਵਾਰਥ: ਹੰਸਾਂ ਭਾਵ ਗੁਰਮੁਖਾਂ ਨੂੰ ਭਵਸਾਗਰ ਤੋਂ ਪਾਰ ਜਾਂਦੇ ਦੇਖ ਕੇ ਬਗਲਿਆਂ ਭਾਵ ਮਨਮੁਖਾਂ ਦੇ ਮਨ ਵਿਚ ਵੀ ਚਾਹ ਪੈਦਾ ਹੋਈ ਕਿ ਅਸੀਂ ਵੀ ਭਵਸਾਗਰ ਤੋਂ ਪਾਰ ਚਲੇ ਜਾਈਏ। ਉਨ੍ਹਾਂ ਨੇ ਆਪਣੇ ਆਪ ਪਾਰ ਜਾਣ ਦਾ ਜਤਨ ਕੀਤਾ। ਨਤੀਜਾ ਇਹ ਹੋਇਆ ਕਿ ਉਹ ਸਿਰ-ਭਾਰ ਡੁੱਬ ਗਏ। ਆਪ ਦਾ ਭਾਵ ਹੈ ਕਿ ਕਾਮਲ ਮੁਰਸ਼ਦ ਦੀ ਮਦਦ ਤੋਂ ਬਿਨਾਂ ਕੋਈ ਵੀ, ਕਦੇ ਵੀ, ਆਪਣੇ ਆਪ ਭਵਸਾਗਰ ਤੋਂ ਪਾਰ ਨਹੀਂ ਜਾ ਸਕਦਾ।

(123)

ਮੈ ਜਾਨਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥
ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥

ਸ਼ਬਦਾਰਥ: ਵਡ ਹੰਸੁ=ਵੱਡਾ ਹੰਸ, ਪਰਮ ਸੰਤ। ਸੰਗੁ=ਸਾਥ। ਜਨਮਿ=ਸਾਰੀ ਉਮਰ, ਕਦੇ ਵੀ। ਨ ਭੇੜੀ ਅੰਗੁ=ਉਹਦੇ ਨਾਲ ਅੰਗ ਨਾ ਛੁਹਾਉਂਦੀ।

ਭਾਵਾਰਥ: ਮੈਂ ਇਹ ਸਮਝ ਕੇ ਉਸਦਾ ਸਾਥ ਕੀਤਾ ਸੀ ਕਿ ਇਹ ਕੋਈ ਪਰਮ ਸੰਤ ਜਾਂ ਕਾਮਲ ਦਰਵੇਸ਼ ਹੈ। ਜੇ ਮੈਨੂੰ ਇਹ ਪਤਾ ਹੁੰਦਾ ਕਿ ਇਹ ਤਾਂ ਬਗਲਾ-ਭਗਤ ਜਾਂ ਦੰਭੀ ਸੰਤ ਹੈ, ਤਾਂ ਮੈਂ ਕਦੇ ਭੁੱਲ ਕੇ ਵੀ ਉਹਦੇ ਨੇੜੇ ਨਾ ਢੁਕਦੀ। ਬਾਬਾ ਫ਼ਰੀਦ ਸਮਝਾਉਣਾ ਚਾਹੁੰਦੇ ਹਨ ਕਿ ਮੁਰਸ਼ਦ ਦਾ ਹੋਣਾ ਕਾਫ਼ੀ ਨਹੀਂ, ਮੁਰਸ਼ਦ ਕਾਮਲ ਹੋਣਾ ਚਾਹੀਦਾ ਹੈ। ਅਧੂਰੇ ਮੁਰਸ਼ਦ ਦੀ ਕਦੇ ਭੁੱਲੇ-ਭਟਕੇ ਵੀ ਸੁਹਬਤ ਨਹੀਂ ਕਰਨੀ ਚਾਹੀਦੀ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, 'ਕਾਚੇ ਗੁਰ ਤੇ ਮੁਕਤਿ ਨ ਹੂਆ॥'[41] ਗੁਰੂ ਅਮਰ ਦਾਸ ਜੀ ਕਹਿੰਦੇ ਹਨ:

ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥
ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ॥
ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ॥[42]

ਭਾਵ ਅਧੂਰਾ ਗੁਰੂ ਖ਼ੁਦ ਕਿਨਾਰੇ ਨਹੀਂ ਲੱਗ ਸਕਦਾ ਅਤੇ ਉਹਦੇ ਸਿੱਖ ਵੀ ਗ਼ਲਤ ਮਾਰਗ ਉੱਤੇ ਚੱਲ ਕੇ ਭਵਸਾਗਰ ਵਿਚ ਡੁੱਬ ਮਰਦੇ ਹਨ। ਗੁਰੂ ਅਰਜਨ ਦੇਵ ਜੀ ਦੀ ਬਾਣੀ ਹੈ:

ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥
ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ॥[43]

ਆਪ ਇਸ਼ਾਰਾ ਕਰਦੇ ਹਨ ਕਿ ਸਿਰਫ਼ ਅਜਿਹਾ ਪੂਰਨ ਪੁਰਖ ਹੀ ਕਾਮਲ ਮੁਰਸ਼ਦ ਹੈ ਜੋ ਆਪਣੀ ਰੂਹ ਖ਼ੁਦਾ ਵਿਚ ਜਜ਼ਬ ਕਰ ਚੁੱਕਾ ਹੈ। ਸਿਰਫ਼ ਅਜਿਹੇ ਕਾਮਲ ਮੁਰਸ਼ਦ ਦੀ ਹਿਦਾਇਤ ਮੁਤਾਬਕ ਖ਼ੁਦਾ ਦੀ ਬੰਦਗੀ ਕਰਨ ਵਾਲੇ ਸਾਧਕ ਹੀ ਭਵਸਾਗਰ ਨੂੰ ਪਾਰ ਕਰ ਕੇ ਕੁੱਲ-ਮਾਲਕ ਨਾਲ ਵਸਾਲ ਕਰ ਸਕਦੇ ਹਨ।

(124)

ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ॥
ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ॥

ਸ਼ਬਦਾਰਥ: ਨਦਰਿ=ਦਇਆ-ਮਿਹਰ।

ਭਾਵਾਰਥ: ਇਸ ਸ਼ਲੋਕ ਵਿਚ ਗੁਰੂ ਨਾਨਕ ਸਾਹਿਬ ਸਮਝਾ ਰਹੇ ਹਨ ਕਿ ਆਪਣੇ ਵੱਲੋਂ ਹਰ ਜੀਵ ਹੰਸ (ਸੱਚਾ ਗੁਰਮੁਖ, ਸੱਚਾ ਦਰਵੇਸ਼, ਸੱਚਾ ਸੰਤ) ਬਣਨਾ ਚਾਹੁੰਦਾ ਹੈ ਪਰ ਇਹ ਉਸ ਕਰਤਾਪੁਰਖ ਦੇ ਹੱਥ ਵਿਚ ਹੈ ਕਿ ਕਿਸ ਜੀਵ ਨੂੰ ਕਦੋਂ ਮਨਮੁਖ ਤੋਂ ਗੁਰਮੁਖ ਬਣਾਉਣਾ ਹੈ। ਜੋ ਵੀ ਪਰਮਾਰਥੀ ਵਡਿਆਈ ਮਿਲਦੀ ਹੈ, ਰੱਬ ਦੀ ਰਜ਼ਾ ਅਤੇ ਰਹਿਮਤ ਨਾਲ ਮਿਲਦੀ ਹੈ।

(125)

ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥
ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ॥

ਸ਼ਬਦਾਰਥ: ਸਰਵਰ=ਸੰਸਾਰ ਰੂਪੀ ਸਰੋਵਰ। ਪੰਖੀ=ਪੰਛੀ, ਜੀਵ। ਹੇਕੜੋ=ਇਕੱਲਾ। ਫਾਹੀਵਾਲ=ਫੰਦਾ ਲਾਉਣ ਵਾਲਾ, ਸ਼ਿਕਾਰੀ। ਲਹਰੀ ਗਡੁ ਥਿਆ-ਲਹਿਰਾਂ ਵਿਚ ਗੱਡਿਆ ਗਿਆ ਹੈ, ਫਸ ਗਿਆ ਹੈ।

ਭਾਵਾਰਥ: ਸੰਸਾਰ ਰੂਪੀ ਸਰੋਵਰ ਵਿਚ ਇਕੱਲਾ ਨਿਰਬਲ ਜੀਵ ਬੁਰੀ ਤਰ੍ਹਾਂ ਕਾਲ, ਮਨ, ਮਾਇਆ ਆਦਿ ਅਨੇਕ ਵਿਰੋਧੀ ਸ਼ਕਤੀਆਂ ਦੇ ਘੇਰੇ ਵਿਚ ਹੈ। ਉਹ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਆਸ਼ਾ-ਤ੍ਰਿਸ਼ਨਾ ਆਦਿ ਦੀਆਂ ਵਿਕਰਾਲ

ਲਹਿਰਾਂ ਵਿਚ ਬੁਰੀ ਤਰ੍ਹਾਂ ਫਸਿਆ ਹੋਇਆ ਹੈ। ਇਸ ਨਿਰਾਸ਼ਾ ਭਰੀ ਅਵਸਥਾ ਵਿਚ ਜੀਵ ਆਸ ਕਰ ਸਕਦਾ ਹੈ ਤਾਂ ਸਿਰਫ਼ ਉਸ ਰਹਿਮਾਨੁਲ-ਰਹੀਮ ਖ਼ੁਦਾ ਦੀ ਰਹਿਮਤ ਦੀ। ਆਪ ਦਾ ਭਾਵ ਹੈ ਕਿ ਬਿਨਾਂ ਉਸ ਕੁੱਲ-ਮਾਲਕ ਦੀ ਦਇਆ-ਮਿਹਰ ਦੇ ਜੀਵ ਦਾ ਖ਼ੁਦ ਵਿਕਰਾਲ ਭਵਸਾਗਰ ਤੋਂ ਪਾਰ ਜਾ ਸਕਣਾ ਅਸੰਭਵ ਹੈ।

(126)

ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥

ਸ਼ਬਦਾਰਥ: ਮਣੀਆ ਮੰਤੁ=ਵੱਡਾ ਮੰਤਰ। ਕਵਣੁ ਸੁ ਵੇਸੋ=ਉਹ ਕਿਹੜਾ ਵੇਸ ਜਾਂ ਪਹਿਰਾਵਾ ਹੈ। ਹਉ ਕਰੀ-ਮੈਂ ਧਾਰਨ ਕਰਾਂ।

ਭਾਵਾਰਥ: ਇਸ ਸ਼ਲੋਕ ਵਿਚ ਪ੍ਰੇਮਕਾ ਪ੍ਰਸ਼ਨ ਕਰਦੀ ਹੈ ਕਿ ਉਹ ਕਿਹੜੀ ਭਾਸ਼ਾ, ਕਿਹੜੇ ਗੁਣ, ਕਿਹੜਾ ਮੰਤਰ ਅਤੇ ਕਿਹੜਾ ਵੇਸ ਹੈ, ਜਿਸ ਨਾਲ ਮੇਰਾ ਪ੍ਰਭੂ-ਰੂਪੀ ਕੰਤ ਮੇਰੇ ਵੱਸ ਵਿਚ ਆ ਸਕਦਾ ਹੈ?

(127)

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥

ਸ਼ਬਦਾਰਥ: ਖਵਣੁ=ਸਹਿਣਸ਼ੀਲਤਾ। ਜਿਹਬਾ-ਮਿੱਠੀ ਜੀਭ, ਮਿੱਠੀ ਬੋਲੀ।

ਭਾਵਾਰਥ: ਉੱਪਰਲੇ ਸ਼ਲੋਕ ਵਿਚ ਕੀਤੇ ਗਏ ਸਵਾਲ ਦੇ ਜਵਾਬ ਵਿਚ ਬਾਬਾ ਫ਼ਰੀਦ ਕਹਿੰਦੇ ਹਨ ਕਿ ਮੇਰੀ ਪਿਆਰੀ! ਉਹ ਭਾਸ਼ਾ ਨਿਮਰਤਾ ਹੈ, ਉਹ ਗੁਣ ਸਹਿਣਸ਼ੀਲਤਾ ਹੈ, ਉਹ ਮੰਤਰ ਮਿੱਠੀ ਬੋਲੀ ਹੈ ਅਤੇ ਇਨ੍ਹਾਂ ਤਿੰਨਾਂ ਤੋਂ ਬਣਿਆ ਪਹਿਰਾਵਾ ਉਹ ਵੇਸ ਹੈ, ਜਿਸਨੂੰ ਧਾਰਨ ਕਰਨ ਨਾਲ ਪਰਮਾਤਮਾ-ਰੂਪੀ ਪ੍ਰੀਤਮ ਪ੍ਰਸੰਨ ਹੁੰਦਾ ਹੈ।

ਉਪਰੋਕਤ ਦੋਹਾਂ ਸ਼ਲੋਕਾਂ ਵਿਚ ਵਰਤੇ ਗਏ ਸ਼ਬਦ 'ਵੇਸ' ਤੋਂ ਪਤਾ ਲੱਗਦਾ ਹੈ ਕਿ ਆਪ ਨੇ ਕੋਈ ਖ਼ਾਸ ਪਹਿਰਾਵਾ, ਭੇਖ, ਸ਼ਰੀਅਤ ਜਾਂ ਕਰਮ-ਕਾਂਡ ਧਾਰਨ ਕਰਨ ਦਾ ਨਹੀਂ, ਮਨ ਵਿਚ ਨਿਮਰਤਾ, ਸਹਿਣਸ਼ੀਲਤਾ ਅਤੇ ਮਿਠਾਸ ਪੈਦਾ ਕਰਨ ਦਾ ਉਪਦੇਸ਼ ਦਿੱਤਾ ਹੈ। ਸ਼ਰੀਅਤ ਜਾਂ ਕਰਮ-ਕਾਂਡ ਦਾ ਅਸਲ ਮੰਤਵ ਜੀਵ ਨੂੰ ਪਰਮਾਰਥੀ ਗੁਣਾਂ ਦੇ ਨਿਰਮਾਣ ਵਿਚ ਸਹਾਇਤਾ ਦੇਣਾ ਹੈ। ਸ਼ਰੀਅਤ ਨੂੰ ਇਨ੍ਹਾਂ ਗੁਣਾਂ ਦੇ ਵਿਕਾਸ ਦਾ ਵਸੀਲਾ ਬਣਾਈਏ ਤਾਂ ਸ਼ਰੀਅਤ ਧੰਨ ਹੈ, ਪਰ ਸ਼ਰੀਅਤ ਨੂੰ ਹੀ ਸੱਚੀ

ਰੂਹਾਨੀਅਤ ਸਮਝ ਕੇ ਬੈਠ ਜਾਈਏ ਤਾਂ ਉਹ ਮੰਜ਼ਿਲ ਉੱਤੇ ਪਹੁੰਚਣ ਦੇ ਵਸੀਲੇ ਦੀ ਥਾਂ, ਰਾਹ ਦੀ ਰੁਕਾਵਟ ਬਣ ਜਾਂਦੀ ਹੈ।

ਉਪਰੋਕਤ ਦੋਹਾਂ ਸ਼ਲੋਕਾਂ ਨੂੰ ਅਗਲੇ ਤਿੰਨਾਂ ਸ਼ਲੋਕਾਂ ਨਾਲ ਰਲਾ ਕੇ ਪੜ੍ਹਿਆਂ ਪਤਾ ਲੱਗਦਾ ਹੈ ਕਿ ਬਾਬਾ ਫ਼ਰੀਦ ਜੀਵ ਨੂੰ ਆਪਣੀ ਦ੍ਰਿਸ਼ਟੀ ਅਤੇ ਰਹਿਣੀ ਨੂੰ ਉਸ ਢੰਗ ਨਾਲ ਢਾਲਣ ਦਾ ਉਪਦੇਸ਼ ਦਿੰਦੇ ਹਨ, ਜਿਸ ਨਾਲ ਉਹ ਰੱਬ ਦਾ ਸੱਚਾ ਭਗਤ ਬਣ ਸਕੇ।

(128)

ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥
ਅਣਹੋਦੇ ਆਪੁ ਵੰਡਾਏ॥ ਕੋ ਐਸਾ ਭਗਤੁ ਸਦਾਏ॥

ਸ਼ਬਦਾਰਥ: ਮਤਿ=ਬੁੱਧੀ, ਗਿਆਨ। ਤਾਣ=ਜ਼ੋਰ, ਸ਼ਕਤੀ। ਅਣਹੋਦੇ=ਕੁਝ ਵੀ ਕੋਲ ਨਾ ਹੋਣ ਤੇ।

ਭਾਵਾਰਥ: ਉੱਪਰਲੇ ਸ਼ਲੋਕ ਵਿਚ ਰੱਬ ਦੇ ਭਗਤ ਨੂੰ ਨਿਮਰਤਾ, ਸਹਿਣਸ਼ੀਲਤਾ ਅਤੇ ਮਿਠਾਸ ਦੇ ਗੁਣ ਧਾਰਨ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ। ਇਸ ਸ਼ਲੋਕ ਵਿਚ ਆਪ ਉਸ ਨੂੰ ਕੁਝ ਹੋਰ ਗੁਣਾਂ ਦਾ ਨਿਰਮਾਣ ਕਰਨ ਦਾ ਉਪਦੇਸ਼ ਦਿੰਦੇ ਹਨ। ਕੋ ਐਸਾ ਭਗਤੁ ਸਦਾਏ—ਰੱਬ ਦਾ ਸੱਚਾ ਭਗਤ ਉਹੀ ਅਖਵਾ ਸਕਦਾ ਹੈ ਜੋ ਪੂਰਨ ਗਿਆਨੀ ਹੋਣ ਦੇ ਬਾਵਜੂਦ ਨਿਆਣਿਆਂ ਵਾਂਗ ਭੋਲ਼ਾ-ਭਾਲ਼ਾ ਬਣਿਆ ਰਹਿੰਦਾ ਹੈ। ਅਪਾਰ ਰੂਹਾਨੀ ਸ਼ਕਤੀ ਦਾ ਮਾਲਕ ਹੁੰਦਿਆਂ ਹੋਇਆ ਵੀ ਉਹ ਕਦੇ ਇਸ ਸ਼ਕਤੀ ਦਾ ਦਿਖਾਵਾ ਨਹੀਂ ਕਰਦਾ ਅਤੇ ਗ਼ਰੀਬੀ ਤੇ ਤੰਗਦਸਤੀ ਵਿਚ ਵੀ ਸਦਾ ਦਾਤਾ ਬਣ ਕੇ ਰਹਿੰਦਾ ਹੈ, ਮੰਗਤਾ ਬਣ ਕੇ ਨਹੀਂ।

(129)

ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥

ਸ਼ਬਦਾਰਥ: ਨ ਗਾਲਾਇ=ਨਾ ਬੋਲ। ਧਣੀ=ਮਾਲਕ, ਸਾਈਂ, ਸੁਆਮੀ। ਹਿਆਉ=ਹਿਰਦਾ। ਕੈਹੀ=ਕਿਸੇ ਦਾ ਵੀ। ਠਾਹਿ=ਢਾਹ। ਮਾਣਕ=ਮੋਤੀ।

ਭਾਵਾਰਥ: ਬਾਬਾ ਫ਼ਰੀਦ ਉਪਦੇਸ਼ ਦਿੰਦੇ ਹਨ ਕਿ ਹਮੇਸ਼ਾ ਯਾਦ ਰੱਖ ਕਿ ਉਹ ਸੱਚਾ ਮਾਲਕ ਹਰ ਇਕ ਦੇ ਅੰਦਰ ਹੈ। ਇਸ ਲਈ ਤੂੰ ਕਿਸੇ ਨਾਲ ਵੀ ਕੌੜਾ-ਫਿੱਕਾ ਬਚਨ ਨਾ ਬੋਲ, ਕਿਸੇ ਦਾ ਦਿਲ ਨਾ ਦੁਖਾ (ਢਾਹ)। ਸਭ ਲੋਕ ਅਤੇ ਸਭ ਦੇ ਦਿਲ ਮੋਤੀਆਂ, ਹੀਰਿਆਂ ਵਾਂਗ ਅਮੋਲਕ ਹਨ।

(130)

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥

ਸ਼ਬਦਾਰਥ: ਸਭਨਾ=ਸਭ ਦੇ। ਠਾਹਣੁ=ਢਾਹੁਣਾ, ਦੁਖਾਉਣਾ। ਮੂਲਿ=ਉੱਕਾ ਹੀ, ਬਿਲਕੁਲ। ਮਚਾਂਗਵਾ=ਚੰਗਾ ਨਹੀਂ। ਤਉ=ਤੈਨੂੰ। ਸਿਕ=ਚਾਹ, ਤੜਪ।

ਭਾਵਾਰਥ: ਆਪ ਪਿਛਲੇ ਸ਼ਲੋਕ ਵਾਲੇ ਭਾਵ ਨੂੰ ਅੱਗੇ ਤੋਰਦੇ ਹੋਏ ਕਹਿੰਦੇ ਹਨ ਕਿ ਸਭ ਜੀਵਾਂ ਦੇ ਮਨ ਮੋਤੀਆਂ ਸਮਾਨ ਕੀਮਤੀ ਹਨ ਇਸ ਲਈ ਕਿਸੇ ਦਾ ਵੀ ਦਿਲ ਢਾਹੁਣਾ ਜਾਂ ਦਿਲ ਦੁਖਾਉਣਾ ਠੀਕ ਨਹੀਂ। ਜੇ ਤੇਰੇ ਹਿਰਦੇ ਵਿਚ ਉਸ ਪਿਆਰੇ ਨਾਲ ਮਿਲਣ ਦੀ ਤੜਪ ਹੈ ਤਾਂ ਕਦੇ ਕਿਸੇ ਦਾ ਦਿਲ ਨਾ ਢਾਹੀਂ।

ਉਪਰੋਕਤ ਦੋਹਾਂ ਸ਼ਲੋਕਾਂ ਵਿਚ ਪ੍ਰਗਟ ਹੋਏ ਇਹ ਭਾਵ ਧਿਆਨ ਦੀ ਮੰਗ ਕਰਦੇ ਹਨ:

1 'ਜੇ ਤਉ ਪਿਰੀਆ ਦੀ ਸਿਕ'— ਜੇ ਤੂੰ ਰੱਬ ਨਾਲ ਮਿਲਣ ਦੀ ਚਾਹ ਰੱਖਦਾ ਹੈਂ ਤਾਂ ਇਹ ਗੱਲ ਯਾਦ ਰੱਖ ਕਿ 'ਸਭਨਾ ਮਹਿ ਸਚਾ ਧਣੀ'— ਉਹ ਸੱਚਾ ਖ਼ੁਦਾਵੰਦ ਕਿਸੇ ਇਕ ਮਜ਼ਬ ਜਾਂ ਧਰਮ ਦੇ ਮੰਨਣ ਵਾਲਿਆਂ ਦੇ ਅੰਦਰ ਹੀ ਨਹੀਂ ਹੈ, ਉਹ ਸਭ ਦੇ ਅੰਦਰ ਹੈ। ਉਹ ਸਿਰਫ਼ ਇਨਸਾਨਾਂ ਦੇ ਅੰਦਰ ਹੀ ਨਹੀਂ ਹੈ, ਬਲਕਿ ਪਸ਼ੂਆਂ, ਪੰਛੀਆਂ ਅਤੇ ਸਾਰੀ ਬਨਸਪਤੀ ਦੇ ਅੰਦਰ ਵੀ ਸਮਾਇਆ ਹੋਇਆ ਹੈ।

2. 'ਮਾਣਕ ਸਭ ਅਮੋਲਵੇ' ਅਤੇ 'ਸਭਨਾ ਮਨ ਮਾਣਿਕ'—ਸਭ ਦੇ ਮਨ, ਸਭ ਦੇ ਹਿਰਦੇ ਮੋਤੀਆਂ ਵਾਂਗ ਕੀਮਤੀ ਹੀ ਨਹੀਂ, ਸਗੋਂ ਅਮੁੱਲ ਅਤੇ ਅਮੋਲਕ ਹਨ। ਕਿਸੇ ਖ਼ਾਸ ਧਰਮ ਦੇ ਨਹੀਂ, ਸੰਸਾਰ ਦੇ ਸਭ ਧਰਮਾਂ ਦੇ ਸਭ ਲੋਕ ਤੇਰੇ ਪਿਆਰ ਦੇ ਹੱਕਦਾਰ ਹਨ ਕਿਉਂਕਿ ਉਨ੍ਹਾਂ ਦੇ ਅੰਦਰ ਉਹ ਸੱਚਾ ਖ਼ੁਦਾਵੰਦ ਬੈਠਾ ਹੋਇਆ ਹੈ, ਜਿਸ ਦੇ ਮਿਲਾਪ ਦੀ ਸਾਡੇ ਅੰਦਰ ਤੜਪ ਹੈ।

ਬਾਬਾ ਫ਼ਰੀਦ ਮਨੁੱਖ ਅਤੇ ਮਨੁੱਖ ਵਿਚਕਾਰ ਭਰਾਤਰੀ-ਭਾਵ (brotherhood of man) ਦਾ ਅਸਲ ਅਧਾਰ ਰੱਬ ਦੇ ਪ੍ਰਤੀ ਪਿਤਰੀ-ਭਾਵ (fatherhood of God) ਨੂੰ ਮੰਨਦੇ ਹਨ। ਜਦ ਤਕ ਕੋਈ ਜੀਵ ਨਿੱਜੀ ਰੂਹਾਨੀ ਅਭਿਆਸ ਦੁਆਰਾ ਪਰਮਾਤਮਾ ਨੂੰ ਪਿਤਾ ਰੂਪ ਵਿਚ ਪ੍ਰਤੱਖ ਨਹੀਂ ਦੇਖ ਲੈਂਦਾ, ਉਹ ਸੰਸਾਰ ਦੇ ਦੂਸਰੇ ਜੀਵਾਂ ਨੂੰ ਆਪਣੇ ਭੈਣ-ਭਰਾ ਨਹੀਂ ਸਮਝ ਸਕਦਾ। ਭਰਾਤਰੀ-ਭਾਵ, ਪਿਤਰੀ-ਭਾਵ ਦਾ ਸੁਭਾਵਕ ਅੰਗ ਹੈ, ਪਰ ਬਿਨਾਂ ਪਿਤਰੀ-ਭਾਵ ਦੇ ਭਰਾਤਰੀ-ਭਾਵ ਅਸੰਭਵ ਹੈ।

ਜਦ ਕੋਈ ਵਿਅਕਤੀ ਆਪਣੇ ਅੰਦਰ ਉਸ ਪਰਮਾਤਮਾ ਦਾ ਪ੍ਰਕਾਸ਼ ਦੇਖ ਲੈਂਦਾ ਹੈ ਤਾਂ ਉਸ ਨੂੰ ਹਰ ਇਨਸਾਨ ਦੇ ਅੰਦਰ ਉਸ ਇਕ ਕਰਤਾ ਦਾ ਨੂਰ ਸਮਾਇਆ ਹੋਇਆ ਨਜ਼ਰ ਆਉਂਦਾ ਹੈ। ਉਸ ਸੂਰਤ ਵਿਚ ਉਹ ਨਾ ਕਿਸੇ ਨੂੰ ਬੁਰਾ ਸਮਝ ਸਕਦਾ ਹੈ, ਨਾ ਕਿਸੇ ਨੂੰ ਬੁਰਾ ਕਹਿ ਸਕਦਾ ਹੈ ਅਤੇ ਨਾ ਹੀ ਕਿਸੇ ਨਾਲ ਬੁਰਾ ਸਲੂਕ ਕਰ ਸਕਦਾ ਹੈ। ਪਰਮਾਤਮਾ ਦੇ ਸੱਚੇ ਆਸ਼ਿਕ ਕੁਦਰਤੀ ਤੌਰ ਤੇ ਮਨੁੱਖਤਾ ਦੇ ਸੱਚੇ ਪ੍ਰੇਮੀ, ਸੇਵਕ ਅਤੇ ਹਮਦਰਦ ਬਣ ਜਾਂਦੇ ਹਨ।

ਕਾਮਲ ਦਰਵੇਸ਼ ਹਜ਼ਰਤ ਮਗ਼ਰਬੀ ਕਹਿੰਦੇ ਹਨ ਕਿ ਕਿਸੇ ਦੇ ਦਿਲ ਨੂੰ ਦੁਖਾਉਣ ਨਾਲ ਰੱਬ ਕਦੇ ਖ਼ੁਸ਼ ਨਹੀਂ ਹੁੰਦਾ ਚਾਹੇ ਕੋਈ ਹਜ਼ਾਰਾਂ ਕਿਸਮ ਦੀ ਪੂਜਾ ਕਰ ਲਵੇ, ਬੰਦਗੀ ਅਤੇ ਤੋਬਾ (ਪ੍ਰਾਸਚਿਤ) ਕਰ ਲਵੇ, ਹਜ਼ਾਰਾਂ ਰੋਜ਼ੇ ਰੱਖ ਲਵੇ, ਹਜ਼ਾਰਾਂ ਨਮਾਜ਼ਾਂ ਪੜ੍ਹ ਲਵੇ ਅਤੇ ਹਜ਼ਾਰਾਂ ਰਾਤਾਂ ਰੱਬ ਦੀ ਯਾਦ ਵਿਚ ਜਾਗ ਕੇ ਗੁਜ਼ਾਰ ਦੇਵੇ। ਉਸ ਖ਼ੁਦਾਵੰਦ ਨੂੰ ਇਹ ਕੁਝ ਵੀ ਕਬੂਲ ਨਹੀਂ ਹੈ, ਜੇ ਕੋਈ ਇਨਸਾਨ ਇਕ ਦਿਲ ਵੀ ਦੁਖਾਉਂਦਾ ਹੈ।*

ਖ਼੍ਵਾਜਾ ਹਾਫ਼ਿਜ਼ ਕਹਿੰਦੇ ਹਨ ਕਿ ਸ਼ਰਾਬ ਪੀਣਾ, ਕੁਰਾਨ ਸ਼ਰੀਫ਼ ਨੂੰ ਜਲਾਉਣਾ, ਕਾਅਬੇ ਨੂੰ ਅੱਗ ਲਾਉਣਾ, ਘੋਰ ਪਾਪ ਹਨ, ਪਰ ਇਨਸਾਨ ਦਾ ਦਿਲ ਦੁਖਾਉਣਾ ਅਜਿਹਾ ਗੁਨਾਹੇ-ਅਜ਼ੀਮ ਹੈ, ਜਿਸ ਦੀ ਕਦੇ ਮਾਫ਼ੀ ਨਹੀਂ ਮਿਲਦੀ।†

ਇਸ਼ਕੇ-ਖ਼ੁਦਾ ਅਤੇ ਖ਼ਿਦਮਤੇ-ਖ਼ੁਦਾ ਸੰਸਾਰ ਦੇ ਸਭ ਕਾਮਲ ਦਰਵੇਸ਼ਾਂ, ਸੰਤਾਂ-ਮਹਾਤਮਾਵਾਂ ਅਤੇ ਵਲੀਆਂ-ਪੈਗ਼ੰਬਰਾਂ ਦੇ ਉਪਦੇਸ਼ ਦਾ ਦੋ ਹਰਫ਼ੀ ਸਾਰ ਹੈ। 'ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥'[46] ਸਭ ਪੂਰਨ ਸੰਤ-ਮਹਾਤਮਾਂ ਇਨਸਾਨ ਨੂੰ ਖ਼ੁਦਾ ਦੀ ਖ਼ਲਕਤ ਨਾਲ ਪਿਆਰ ਕਰਨ ਅਤੇ ਖ਼ਲਕਤ ਦੀ ਸੇਵਾ ਨੂੰ ਖ਼ੁਦਾ ਦੀ ਸੇਵਾ ਸਮਝਣ ਦਾ ਉਪਦੇਸ਼ ਦਿੰਦੇ ਹਨ। ਉਹ ਕਹਿੰਦੇ ਹਨ ਕਿ ਖ਼ਲਕਤ ਵਿਚ ਖ਼ਾਲਕ ਦਾ ਹੀ ਨੂਰ ਸਮਾਇਆ ਹੋਇਆ ਹੈ ਇਸ ਲਈ ਤੁਸੀਂ ਖ਼ਾਲਿਕ ਦੁਆਰਾ ਪੈਦਾ ਕੀਤੀ ਹੋਈ ਖ਼ਲਕਤ ਦੀ ਸੇਵਾ ਨੂੰ ਖ਼ਾਲਿਕ ਦੀ ਹੀ ਸੇਵਾ ਸਮਝੋ।

---

* ਹਜ਼ਾਰ ਜ਼ੁਹਦੋ-ਇਬਾਦਤ ਹਜ਼ਾਰ ਇਸਤਿਗ਼ਫ਼ਾਰ।
ਹਜ਼ਾਰ ਰੋਜ਼ਾ ਓ ਹਰ ਰੋਜ਼ਾ ਰਾ ਨਮਾਜ਼ ਹਜ਼ਾਰ॥
ਹਜ਼ਾਰ ਤਾਅਤੇ-ਸ਼ਬਹਾ ਹਜ਼ਾਰ ਬੇਦਾਰੀ।
ਕਬੂਲ ਨੀਸਤ ਅਗਰ ਖ਼ਾਤਰੇ ਬਯਾਜ਼ਾਰੀ॥[44]

† ਮੈ ਖ਼ੁਰੋ ਮਸਹਫ਼ ਬ ਸੋਜ਼ ਆਤਿਸ਼ ਅੰਦਰ ਕਾਅਬਾ ਜ਼ਨ।
ਹਰ ਕਿਹ ਖ਼ਾਹੀ ਕੁਨ ਵ-ਲੇਕਿਨ ਮਰਦੁਮ ਆਜ਼ਾਰੀ ਮਕੁਨ॥[45]

(1)

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥ 1 ॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥ 1 ॥ ਰਹਾਉ ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥ 2 ॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ॥ 3 ॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ॥ 4 ॥[47]

ਸ਼ਬਦਾਰਥ: ਦਿਲਹੁ ਮੁਹਬਤਿ ਜਿੰਨ੍-ਜਿਨ੍ਹਾਂ ਦੀ ਮੁਹੱਬਤ ਦਿਲੋਂ ਹੈ। ਸਚਿਆ=ਸੱਚੇ ਆਸ਼ਕ। ਕਾਂਢੇ=ਕਹੇ ਜਾਂਦੇ ਹਨ। ਕਚਿਆ=ਕੱਚੀ ਪ੍ਰੀਤ ਵਾਲੇ। ਰਤੇ-ਰੰਗੇ ਹੋਏ। ਦਰਿ ਦਰਵੇਸ ਸੇ=ਉਹ ਪਰਮਾਤਮਾ ਦੇ ਦਰ ਦੇ ਸੱਚੇ ਦਰਵੇਸ਼ ਹਨ। ਜਣੇਦੀ=ਜੇਮਣ ਵਾਲੀ। ਮਾਉ=ਮਾਂ। ਪਰਵਦਗਾਰ=ਪਾਲਣਹਾਰ। ਮੂੰ=ਮੈਂ। ਪਨਹ=ਸ਼ਰਨ। ਬਖਸੰਦਗੀ=ਬਖਸ਼ਣ ਵਾਲਾ। ਫਰੀਦੈ=ਫ਼ਰੀਦ ਨੂੰ।

ਭਾਵਾਰਥ: ਜੋ ਸੱਚੇ ਦਿਲੋਂ ਰੱਬ ਦੇ ਪ੍ਰੇਮ ਦੇ ਰੰਗ ਵਿਚ ਰੰਗੇ ਹੋਏ ਹਨ, ਉਹੀ ਸੱਚੇ ਆਸ਼ਕ, ਭਗਤ ਜਾਂ ਦਰਵੇਸ਼ ਹਨ। ਜੋ ਬਾਹਰੋਂ ਦਰਵੇਸ਼ੀ ਦਾ ਦਾਵਾ ਕਰਦੇ ਹਨ ਪਰ ਅੰਦਰੋਂ ਦੁਨੀਆਦਾਰ ਹਨ, ਉਹ ਕੱਚੇ ਆਸ਼ਕ ਕਹਾਉਂਦੇ ਹਨ।

ਜਿਨ੍ਹਾਂ ਦੇ ਅੰਦਰ ਰੱਬ ਦੇ ਦੀਦਾਰ ਤੋਂ ਛੁੱਟ ਕੋਈ ਦੂਜੀ ਖ਼ਾਹਸ਼ ਨਹੀਂ, ਉਹ ਸੱਚੇ ਆਸ਼ਕ ਹਨ। ਜਿਨ੍ਹਾਂ ਨੇ ਰੱਬ ਦਾ ਨਾਮ ਭੁਲਾ ਦਿੱਤਾ ਹੈ, ਉਹ ਧਰਤੀ ਉੱਤੇ ਭਾਰ ਹਨ।

ਜਿਨ੍ਹਾਂ ਨੂੰ ਉਹ ਕਰਤਾ ਖ਼ੁਦ ਆਪਣੇ ਨਾਲ ਮਿਲਾ ਲੈਂਦਾ ਹੈ, ਉਹੀ ਉਸਦੇ ਦਰ ਦੇ ਸੱਚੇ ਦਰਵੇਸ਼ ਹਨ। ਦਰਵੇਸ਼ ਦੀ ਮਾਤਾ ਧੰਨ ਹੈ, ਜਿਸ ਨੇ ਦਰਵੇਸ਼ ਨੂੰ ਜਨਮ ਦਿੱਤਾ ਹੈ ਅਤੇ ਦਰਵੇਸ਼ ਦਾ ਸੰਸਾਰ ਵਿਚ ਆਉਣਾ ਧੰਨ ਹੈ।

ਹੇ ਪ੍ਰਭੂ, ਤੂੰ ਸਭ ਦਾ ਪਾਲਣਹਾਰ ਹੈਂ; ਤੂੰ ਅਗੰਮ, ਅਪਾਰ, ਅਨੰਤ, ਅਥਾਹ ਹੈਂ। ਤੂੰ ਸਦਾ ਥਿਰ ਰਹਿਣ ਵਾਲਾ ਆਦਿ ਸੱਚ ਹੈਂ। ਜਿਹੜੇ ਤੇਰੀ ਪਛਾਣ ਕਰ ਲੈਂਦੇ ਹਨ, ਮੈਂ ਉਨ੍ਹਾਂ ਦੇ ਪੈਰ ਚੁੰਮਦਾ ਹਾਂ।

ਐ ਖ਼ੁਦਾ, ਮੈਂ ਤੇਰੀ ਪਨਾਹ ਵਿਚ ਆ ਗਿਆ ਹਾਂ। ਤੂੰ ਬਖ਼ਸ਼ਿੰਦ ਹੈਂ, ਗੁਨਾਹਗਾਰਾਂ ਨੂੰ ਬਖ਼ਸ਼ਣ ਵਾਲਾ ਹੈਂ। ਤੂੰ ਮੈਨੂੰ ਵੀ ਬਖ਼ਸ਼ ਦੇ। ਮੈਂ ਤੇਰੇ ਦਰ ਦਾ ਭਿਖਾਰੀ ਹਾਂ। ਤੂੰ ਦਇਆ-ਮਿਹਰ ਕਰ ਕੇ ਮੈਨੂੰ ਆਪਣੀ ਬੰਦਗੀ ਦਾ ਦਾਨ ਦੇ ਦੇ।

(2)

ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥ 1॥
ਆਜੁ ਮਿਲਾਵਾ ਸੇਖ ਫਰੀਦ
ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥ 1 ॥ ਰਹਾਉ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ॥
ਝੂਠੀ ਦੁਨੀਆ ਲਗਿ ਨ ਆਪੁ ਵਞਾਈਐ॥ 2॥
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥ 3॥
ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ॥
ਕੰਚਨ ਵੰਨੇ ਪਾਸੇ ਕਲਵਤਿ ਚੀਰਿਆ॥ 4॥
ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥
ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥ 5॥
ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ॥
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ॥ 6॥
ਚਲੇ ਚਲਣਹਾਰ ਵਿਚਾਰਾ ਲੇਇ ਮਨੋ॥
ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ॥ 7॥
ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥ 8॥[48]

ਸ਼ਬਦਾਰਥ: ਹੋਸੀ-ਹੋ ਜਾਏਗਾ। ਗੋਰ-ਕਬਰ। ਆਜੁ=ਅੱਜ ਇਸ ਜਨਮ ਵਿਚ। ਟਾਕਿਮ-ਰੋਕ ਕੇ ਰੱਖ, ਕਾਬੂ ਰੱਖ। ਕੂੰਜੜੀਆ-ਇੰਦਰੀਆਂ। ਮਨਹੁ ਮਚਿੰਦੜੀਆ=ਮਨ ਨੂੰ ਮਚਾਉਣ ਵਾਲੀਆਂ। ਜੇ ਜਾਣਾ=ਜਦ ਇਹ ਪਤਾ ਹੈ। ਘੁਮਿ=ਮੁੜ ਕੇ। ਵਞਾਈਐ=ਖੁਆਰ ਨਾ ਕਰੀਏ। ਵਾਟ-ਰਸਤਾ। ਮੁਰੀਦਾ=ਮੁਰੀਦ। ਜੋਲੀਐ=ਤੁਰਨਾ ਚਾਹੀਦਾ ਹੈ। ਛੈਲ=ਬਾਂਕੇ ਜਵਾਨ, ਸੰਤ ਜਨ। ਗੋਰੀ ਮਨੁ ਧੀਰਿਆ-ਸੁੰਦਰ ਇਸਤਰੀ ਦਾ ਮਨ ਧੀਰਜ ਕਰਦਾ ਹੈ। ਕੰਚਨ ਵੰਨੇ ਪਾਸੇ-ਕੰਚਨ ਦਾ ਅਰਥ ਹੈ ਸੋਨਾ। ਜੋ ਧਨ ਦੌਲਤ-ਵਾਲੇ ਪਾਸੇ ਲੱਗੇ ਰਹੇ। ਕਲਵਤਿ ਚੀਰਿਆ-ਆਰੇ ਨਾਲ ਚੀਰੇ ਗਏ। ਆਸਣਿ=ਥਾਂ। ਬੈਸਿ ਗਇਆ=ਬਹਿ ਕੇ ਚਲੇ ਗਏ ਹਨ। ਚੇਤਿ-ਚੇਤ ਦੇ ਮਹੀਨੇ ਵਿਚ। ਡਉ-ਜੰਗਲ ਦੀ ਅੱਗ। ਸਾਵਣਿ=ਸਾਵਣ ਦੇ ਮਹੀਨੇ ਵਿਚ। ਸੋਹੰਦੀਆਂ=ਸੋਹਣੀਆਂ ਲੱਗਦੀਆਂ ਹਨ। ਪਿਰ ਗਲਿ ਬਾਹੜੀਆਂ-ਪਤੀ ਦੇ ਗਲ ਵਿਚ ਪਈਆਂ ਬਾਹਾਂ। ਛਿਅ ਮਾਹ=ਛੇ ਮਹੀਨੇ। ਹਿਕੁ ਖਿਨੋ=ਇਕ ਪਲ। ਖੇਵਟ=ਮਲਾਹ। ਕਿੰਨਿ-ਕਿੰਨੇ, ਕਿਤਨੇ ਕੁ। ਜਾਲਣ ਗੋਰਾਂ ਨਾਲਿ-ਕਬਰਾਂ ਵਿਚ ਦੁਖ ਸਹਾਰਦੇ ਹਨ।

ਭਾਵਾਰਥ: ਬਾਬਾ ਫ਼ਰੀਦ ਉਤਸ਼ਾਹ ਦਿੰਦੇ ਹਨ ਕਿ ਮੇਰੇ ਪਿਆਰਿਓ, ਮਨੁੱਖ ਜਨਮ ਦਾ ਲਾਭ ਉਠਾ ਕੇ ਆਪਣੀ ਲਿਵ ਰੱਬ ਨਾਲ ਜੋੜ ਲਵੋ। ਇਕ ਦਿਨ ਸਰੀਰ ਨੇ ਮਿੱਟੀ ਦੀ ਢੇਰੀ ਬਣ ਕੇ ਕਬਰ ਵਿਚ ਜਾ ਸਮਾਉਣਾ ਹੈ। ਉਸ ਤੋਂ ਪਹਿਲਾਂ ਆਪਣਾ ਕਾਰਜ ਪੂਰਾ ਕਰ ਲਵੋ।

ਰੱਬ ਦਾ ਮਿਲਣਾ ਮੁਸ਼ਕਲ ਨਹੀਂ। ਤੁਸੀਂ ਅੱਜ ਅਤੇ ਹੁਣੇ ਰੱਬ ਨਾਲ ਵਸਾਲ ਕਰ ਸਕਦੇ ਹੋ, ਜੇ ਮਨ ਨੂੰ ਵਿਸ਼ੇ-ਵਿਕਾਰਾਂ ਨਾਲ ਮਚਾਉਣ ਵਾਲੀਆਂ ਇੰਦਰੀਆਂ ਨੂੰ ਕਾਬੂ ਕਰ ਲਵੋ। ਰੂਹ ਅਤੇ ਰੱਬ ਦੇ ਦਰਮਿਆਨ ਅਸਲ ਰੁਕਾਵਟ ਮਨ, ਇੰਦਰੀਆਂ ਦੀ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, 'ਮਨਿ ਜੀਤੈ ਜਗੁ ਜੀਤੁ॥'[49]

ਜਦ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਮੌਤ ਯਕੀਨੀ ਹੈ ਅਤੇ ਮੌਤ ਤੋਂ ਬਾਦ ਮੁੜ ਮਨੁੱਖ ਜਨਮ ਪ੍ਰਾਪਤ ਹੋਣ ਦਾ ਕੋਈ ਭਰੋਸਾ ਨਹੀਂ ਤਾਂ ਇਸ ਨਾਸ਼ਵਾਨ ਸੰਸਾਰ ਦੇ ਮੋਹ ਵਿਚ ਪੈ ਕੇ ਕੁਰਾਹੇ ਨਹੀਂ ਪੈਣਾ ਚਾਹੀਦਾ।

ਨਾਸ਼ਵਾਨ ਚੀਜ਼ਾਂ ਦਾ ਮੋਹ ਤੱਜ ਦੇਣਾ ਚਾਹੀਦਾ ਹੈ; ਝੂਠੇ ਮਾਰਗ ਦਾ ਤਿਆਗ ਕਰ ਦੇਣਾ ਚਾਹੀਦਾ ਹੈ; ਪ੍ਰਭੂ ਰੂਪੀ ਸੱਚ ਨਾਲ ਲਿਵ ਜੋੜ ਕੇ ਸਚਿਆਰ ਬਣਨ ਦਾ ਉਪਰਾਲਾ ਕਰਨਾ ਚਾਹੀਦਾ ਹੈ ਅਤੇ ਇਹੋ ਸੱਚਾ ਧਰਮ ਹੈ ਜਿਸਦੀ ਹਰ ਇਕ ਨੂੰ ਪਾਲਣਾ ਕਰਨੀ ਚਾਹੀਦੀ ਹੈ। ਇਸ ਧਰਮ ਦੀ ਪਾਲਣਾ ਕਰਨ ਦੀ ਜੁਗਤੀ ਗੁਰੂ ਤੋਂ ਮਿਲਦੀ ਹੈ। ਗੁਰੂ ਦੇ ਦੱਸੇ ਮਾਰਗ ਉੱਤੇ ਚੱਲ ਕੇ ਸੱਚ ਦੀ ਮੰਜ਼ਲ ਉੱਤੇ ਪਹੁੰਚਣ ਦਾ ਉਪਰਾਲਾ ਕਰਨਾ ਚਾਹੀਦਾ ਹੈ।

ਬਾਬਾ ਫ਼ਰੀਦ ਉੱਪਰਲੀਆਂ ਪੰਕਤੀਆਂ ਵਿਚ ਕਹਿ ਚੁੱਕੇ ਹਨ ਕਿ ਜੋ 'ਵਾਟ' ਜਾਂ ਮਾਰਗ ਮੁਰਸ਼ਦ ਦੱਸਦਾ ਹੈ, ਮੁਰੀਦਾਂ ਨੂੰ ਉਸ ਉੱਤੇ ਚੱਲਣਾ ਚਾਹੀਦਾ ਹੈ। ਹੁਣ ਫ਼ਰਮਾ ਰਹੇ ਹਨ ਕਿ ਜਿਹੜੇ ਅਲਬੇਲੇ ਅਤੇ ਦਲੇਰ ਸਾਧਕ ਮੁਰਸ਼ਦ ਵਿਚ ਭਰੋਸਾ ਰੱਖ ਕੇ ਉਸਦੇ ਦੱਸੇ ਹੋਏ ਮਾਰਗ ਉੱਤੇ ਚੱਲਣਾ ਸ਼ੁਰੂ ਕਰ ਦਿੰਦੇ ਹਨ, ਉਹ ਸਹਿਜੇ ਹੀ ਭਵਸਾਗਰ ਤੋਂ ਪਾਰ ਹੋ ਜਾਂਦੇ ਹਨ। ਉਨ੍ਹਾਂ ਨੂੰ ਦੇਖ ਕੇ ਕਈ ਨਿਰਬਲ ਅਤੇ ਕਮਜ਼ੋਰ ਦਿਲ ਰੂਹਾਂ (ਗੋਰੀ) ਨੂੰ ਵੀ ਹੌਸਲਾ ਹੋ ਜਾਂਦਾ ਹੈ ਅਤੇ ਉਹ ਵੀ ਮੁਰਸ਼ਦ ਦੇ ਦੱਸੇ ਮਾਰਗ ਉੱਤੇ ਚੱਲ ਕੇ ਪਰਮਾਰਥ ਵਿਚ ਸਫਲਤਾ ਪ੍ਰਾਪਤ ਕਰ ਲੈਂਦੀਆਂ ਹਨ। ਇਸ ਤੋਂ ਉਲਟ ਜਿਨ੍ਹਾਂ ਰੂਹਾਂ ਦਾ ਧਿਆਨ ਸੋਨੇ (ਕੰਚਨ) ਵਾਲੇ ਪਾਸੇ ਅਰਥਾਤ, ਸੰਸਾਰ ਦੀ ਧਨ-ਦੌਲਤ, ਐਸ਼ੋ-ਇਸ਼ਰਤ ਅਤੇ ਮਾਣ-ਵਡਿਆਈ ਵਿਚ ਖਚਿਤ ਰਹਿੰਦਾ ਹੈ, ਉਨ੍ਹਾਂ ਨੂੰ ਮੌਤ ਤੋਂ ਬਾਦ ਆਰਿਆਂ ਨਾਲ਼ ਚੀਰਿਆ ਜਾਂਦਾ ਹੈ, ਭਾਵ, ਉਨ੍ਹਾਂ ਨੂੰ ਨਰਕਾਂ ਦੇ ਦੁੱਖ ਸਹਿਣੇ ਪੈਂਦੇ ਹਨ।

'ਜਗਿ ਨ ਕੋਈ ਥਿਰੁ ਰਹਿਆ॥' ਸੰਸਾਰ ਵਿਚ ਨਾ ਕੋਈ ਸਦਾ ਰਿਹਾ ਹੈ, ਨਾ ਰਹਿ ਹੀ ਸਕਦਾ ਹੈ। ਜਿਸ ਥਾਂ (ਆਸਣਿ) ਉੱਤੇ ਅੱਜ ਅਸੀਂ ਬੈਠੇ ਹੋਏ ਹਾਂ, ਸਾਡੇ ਤੋਂ

ਪਹਿਲੋਂ ਅਨੇਕ ਲੋਕ ਇਸ ਉੱਤੇ ਬੈਠ ਚੁੱਕੇ ਹਨ, ਭਾਵ, ਸਾਥੋਂ ਪਹਿਲੋਂ ਅਨੇਕ ਲੋਕ ਏਥੋਂ ਜਾ ਚੁੱਕੇ ਹਨ ਅਤੇ ਅਸੀਂ ਵੀ ਇਕ ਦਿਨ ਏਥੋਂ ਚਲੇ ਜਾਣਾ ਹੈ।

ਸੰਸਾਰ ਸਮੇਂ ਦੇ ਚੱਕਰ ਨਾਲ ਬੱਝਾ ਅੱਗੇ ਤੁਰਦਾ ਜਾ ਰਿਹਾ ਹੈ। ਕੱਤਕ ਵਿਚ ਕੂੰਜਾਂ ਦਿਖਾਈ ਦਿੰਦੀਆਂ ਹਨ; ਚੇਤ ਵਿਚ ਜੰਗਲਾਂ ਵਿਚ ਅੱਗ ਭੜਕ ਪੈਂਦੀ ਹੈ,* ਸਾਵਣ ਦੇ ਮਹੀਨੇ ਬਿਜਲੀਆਂ ਚਮਕਦੀਆਂ ਹਨ ਅਤੇ ਸਿਆਲਾਂ ਵਿਚ ਪਤਨੀ ਪਤੀ ਦਾ ਸਾਥ ਚੁੰਡਦੀ ਹੈ। ਜਿਸ ਤਰ੍ਹਾਂ ਪਰਿਵਰਤਨ ਦਾ ਸਿਲਸਿਲਾ ਚੱਲਦਾ ਜਾ ਰਿਹਾ ਹੈ, ਉਸੇ ਤਰ੍ਹਾਂ ਜ਼ਿੰਦਗੀ ਅਤੇ ਮੌਤ ਦਾ ਚੱਕਰ ਚੱਲ ਰਿਹਾ ਹੈ। ਜੋ ਆਏ ਹਨ, ਉਨ੍ਹਾਂ ਨੇ ਸਦਾ ਏਥੇ ਨਹੀਂ ਰਹਿਣਾ। ਜੋ ਬਣਿਆ ਹੈ, ਟੁੱਟੇਗਾ, ਜੋ ਆਇਆ ਹੈ, ਇਕ ਦਿਨ ਚਲਿਆ ਜਾਵੇਗਾ। ਕਿੰਨਾ ਵੱਡਾ ਅਸਚਰਜ ਹੈ ਕਿ ਚੀਜ਼ ਦੇ ਬਣਨ ਵਿਚ ਤਾਂ ਬਹੁਤ ਸਮਾਂ ਲਗਦਾ ਹੈ ਪਰ ਉਸ ਦੇ ਬਿਨਸਣ ਵਿਚ ਪਲ-ਛਿਣ ਹੀ ਲੱਗਦਾ ਹੈ।

ਜ਼ਮੀਨ, ਅਸਮਾਨ ਨੂੰ ਪੁੱਛਦੀ ਹੈ ਕਿ ਆਪਣੀਆਂ ਵਡਿਆਈਆਂ ਦੀਆਂ ਡੀਂਗਾ ਮਾਰਨ ਵਾਲੇ ਅਤੇ ਦੂਸਰਿਆਂ ਨੂੰ ਪਾਰ ਲਿਜਾਣ ਦਾ ਦਾਵਾ ਕਰਨ ਵਾਲੇ ਖੇਵਟ (ਮਲਾਹ) ਕਿੱਥੇ ਗਏ? ਅਸਮਾਨ ਜਵਾਬ ਦਿੰਦਾ ਹੈ ਕਿ ਉਹ ਕਬਰਾਂ ਵਿਚ ਸਮਾ ਗਏ ਹਨ ਅਤੇ ਉਨ੍ਹਾਂ ਦੀਆਂ ਰੂਹਾਂ ਸੰਸਾਰ ਵਿਚ ਕੀਤੇ ਕਰਮਾਂ ਦਾ ਫਲ ਭੋਗ ਰਹੀਆਂ ਹਨ।

(3)

ਤਪਿ ਤਪਿ ਲੁਹਿ ਲੁਹਿ ਹਾਥ ਮਰੋਉ॥ ਬਾਵਲਿ ਹੋਈ ਸੋ ਸਹੁ ਲੋਰਉ॥
ਤੈ ਸਹਿ ਮਨ ਮਹਿ ਕੀਆ ਰੋਸੁ॥ ਮੁਝੁ ਅਵਗਨ ਸਹ ਨਾਹੀ ਦੋਸੁ॥
ਤੈ ਸਾਹਿਬ ਕੀ ਮੈ ਸਾਰ ਨ ਜਾਨੀ॥ ਜੋਬਨੁ ਖੋਇ ਪਾਛੈ ਪਛੁਤਾਨੀ॥ ਰਹਾਉ॥
ਕਾਲੀ ਕੋਇਲ ਤੂ ਕਿਤ ਗੁਨ ਕਾਲੀ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ॥
ਵਿਧਣ ਖੂਹੀ ਮੁੰਧ ਇਕੇਲੀ॥ ਨਾ ਕੋ ਸਾਥੀ ਨਾ ਕੋ ਬੇਲੀ॥
ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥
ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥
ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ॥[51]

ਸ਼ਬਦਾਰਥ: ਤਪਿ ਤਪਿ=ਦੁਖੀ ਹੋ ਕੇ, ਸੜਦੀ-ਬਲਦੀ। ਲੁਹਿ ਲੁਹਿ=ਲੁਛਦੀ ਹੋਈ, ਤੜਫਦੀ ਹੋਈ। ਹਾਥ ਮਰੋਰਉ=ਹਥ ਮਲਦੀ ਹਾਂ, ਪਛਤਾਉਂਦੀ ਹਾਂ। ਬਾਵਲਿ ਹੋਈ=ਕਮਲੀ

* ਡਾ. ਨਜ਼ੀਰ ਅਹਿਮਦ ਨੇ 'ਚੇਤਿ ਡਉ' ਦਾ ਇਹ ਅਰਥ ਕੀਤਾ ਹੈ ਕਿ ਚੇਤ ਦੇ ਮਹੀਨੇ ਵਿਚ ਜੰਗਲ ਵਿਚ ਫੁੱਲਾਂ ਦੀ ਏਨੀ ਭਰਮਾਰ ਹੁੰਦੀ ਹੈ ਕਿ ਫੁੱਲ ਅੱਗ ਵਾਂਗ ਭੱਖ ਰਹੇ ਪ੍ਰਤੀਤ ਹੁੰਦੇ ਹਨ।[50]

ਹੋਈ। ਲੋਰਉ-ਲਭਦੀ ਫਿਰਦੀ ਹਾਂ। ਸਹਿ=ਪਤੀ ਦੇ। ਹਉ=ਮੈਂ। ਜਾਲੀ=ਜਲੀ ਹੋਈ, ਸੜੀ ਹੋਈ। ਪਿਰਹਿ ਬਿਹੂਨ-ਪ੍ਰੀਤਮ ਤੋਂ ਵਿਛੜੀ ਹੋਈ। ਕਤਹਿ=ਕਿਵੇਂ। ਵਿਧਣ ਖੂਹੀ-ਵੀਰਾਨ ਖੂਹ। ਮੁੰਧ=ਇਸਤਰੀ। ਬੇਲੀ-ਸਾਥੀ, ਮਿੱਤਰ। ਵਾਟ-ਸਫ਼ਰ। ਖਰੀ ਉਡੀਣੀ-ਬਹੁਤ ਔਖਾ, ਕਠਿਨ ਅਤੇ ਪਰੇਸ਼ਾਨੀ ਭਰਿਆ ਹੈ। ਖੰਨਿਅਹੁ ਤਿਖੀ=ਖੰਡੇ ਦੀ ਧਾਰ ਨਾਲੋਂ ਤਿੱਖੀ ਹੈ; ਬਹੁਤੁ ਪਿਈਣੀ-ਬਹੁਤ ਤੇਜ਼ ਧਾਰ ਵਾਲੀ ਹੈ; ਸਮ੍ਹਾਰਿ=ਸੰਭਾਲ। ਸਵੇਰਾ-ਸਵਖਤੇ, ਜਲਦੀ।

ਭਾਵਾਰਥ: ਜੀਵਾਤਮਾ ਰੂਪੀ ਇਸਤਰੀ ਕਹਿੰਦੀ ਹੈ ਕਿ ਮੈਂ ਆਪਣੇ ਪ੍ਰੀਤਮ ਦੀ ਬਿਰਹਾ ਵਿਚ ਸੜਦੀ-ਬਲਦੀ, ਤੜਫਦੀ-ਲੁਛਦੀ, ਕਮਲੀ-ਝੱਲੀ ਹੋਈ, ਉਹਦੀ ਤਲਾਸ਼ ਕਰ ਰਹੀ ਹਾਂ। ਉਹ ਕਹਿੰਦੀ ਹੈ ਕਿ ਹੇ ਮੇਰੇ ਪਿਆਰੇ, ਤੂੰ ਮੇਰੇ ਨਾਲ ਰੁੱਸ ਗਿਆ ਹੈਂ। ਇਹ ਮੇਰੇ ਹੀ ਔਗੁਣਾਂ ਦਾ ਨਤੀਜਾ ਹੈ, ਇਸ ਵਿਚ ਤੇਰਾ ਕੋਈ ਦੋਸ਼ ਨਹੀਂ। ਮੇਰੇ ਸਹਿਬਾ, ਮੈਂ ਤੇਰੀ ਮਹਿਮਾ ਨਾ ਜਾਣ ਸਕੀ ਅਤੇ ਮੈਂ ਤੇਰੀ ਪਰਵਾਹ ਨਾ ਕੀਤੀ। ਮੈਂ ਆਪਣੇ ਜੋਬਨ ਦੇ ਉੱਤਮ ਸਮੇਂ ਨੂੰ ਝੂਠੀ ਦੁਨੀਆ ਦੇ ਝੂਠੇ ਮੋਹ ਵਿਚ ਵਿਅਰਥ ਗੁਆ ਲਿਆ। ਜਿਸ ਕਾਰਨ ਹੁਣ ਮੈਨੂੰ ਆਪਣੀ ਮੂਰਖਤਾ ਉੱਤੇ ਪਛਤਾਵਾ ਹੋ ਰਿਹਾ ਹੈ।

ਆਤਮਾ ਰੂਪੀ ਕੋਇਲ ਨੂੰ ਪੁੱਛਿਆ ਜਾਵੇ ਕਿ ਤੂੰ ਕਾਲੀ ਕਿਉਂ ਹੋ ਗਈ ਹੈਂ ਤਾਂ ਉਹ ਕਹੇਗੀ ਮੈਂ ਆਪਣੇ ਪ੍ਰੀਤਮ ਦੇ ਵਿਛੋੜੇ ਦੀ ਤਪਸ਼ ਨਾਲ ਕਾਲੀ ਹੋ ਗਈ ਹਾਂ। ਇਹ ਗੱਲ ਹੈ ਵੀ ਸੱਚ। ਆਪਣੇ ਪ੍ਰੀਤਮ ਤੋਂ ਵਿੱਛੜੀ ਕੋਈ ਇਸਤਰੀ ਸੁਖੀ ਕਿਵੇਂ ਹੋ ਸਕਦੀ ਹੈ? ਉਹ ਪ੍ਰੀਤਮ ਉਹਦੇ ਤੇ ਦਇਆ ਕਰ ਕੇ, ਉਹਨੂੰ ਆਪਣੇ ਨਾਲ ਮਿਲਾ ਲਵੇ ਤਾਂ ਹੀ ਉਹਨੂੰ ਉਹਦੇ ਮਿਲਾਪ ਦਾ ਸੁਖ ਨਸੀਬ ਹੋ ਸਕਦਾ ਹੈ। ਜੀਵਾਤਮਾ ਰੂਪੀ ਇਸਤਰੀ ਸੰਸਾਰ ਰੂਪੀ ਡਰਾਉਣੇ ਖੂਹ ਵਿਚ ਡਿੱਗੀ ਹੋਈ ਸੀ। ਉਹਦਾ ਕੋਈ ਸੰਗੀ, ਸਾਥੀ, ਹਮਦਰਦ ਨਹੀਂ ਸੀ, ਜਿਹੜਾ ਉਹਨੂੰ ਇਸ ਖੂਹ ਵਿੱਚੋਂ ਕੱਢ ਸਕੇ। ਜਦ ਪ੍ਰਭੂ ਨੇ ਕਿਰਪਾ ਕਰ ਕੇ ਉਹਨੂੰ ਪੂਰਨ ਸਾਧੂ ਦੀ ਸੰਗਤ ਬਖ਼ਸ਼ ਦਿੱਤੀ ਤਾਂ ਉਹ ਕੀ ਦੇਖਦੀ ਹੈ ਕਿ ਉਹ ਪ੍ਰਭੂ ਉਹਦਾ ਮਿੱਤਰ ਬਣ ਗਿਆ ਹੈ।

ਪ੍ਰੀਤਮ ਦੇ ਦੇਸ਼ ਨੂੰ ਜਾਂਦਾ ਰਸਤਾ ਲੰਮਾ ਅਤੇ ਕਠਿਨ ਹੈ। ਇਹ ਰਸਤਾ ਖੰਡੇ ਦੀ ਧਾਰ ਤੋਂ ਵੀ ਤਿੱਖਾ ਅਤੇ ਬਰੀਕ ਹੈ। ਜੀਵਾਤਮਾ ਨੂੰ ਜੀਵਨ ਦੇ ਅੰਤ ਵਿਚ ਇਸ ਰਸਤੇ ਉੱਤੋਂ ਲੰਘ ਕੇ ਜਾਣਾ ਪਵੇਗਾ। ਇਸ ਲਈ ਬਾਬਾ ਫ਼ਰੀਦ ਜੀਵਾਤਮਾ ਨੂੰ ਚੇਤਾਵਨੀ ਦਿੰਦੇ ਹਨ ਕਿ ਅਜਿਹੇ ਲੰਮੇ ਅਤੇ ਮੁਸ਼ਕਲ ਰਸਤੇ ਨੂੰ ਤੈਅ ਕਰਨ ਲਈ ਤੈਨੂੰ ਛੇਤੀ ਤੋਂ ਛੇਤੀ ਸਫ਼ਰ ਸ਼ੁਰੂ ਕਰ ਦੇਣਾ ਚਾਹੀਦਾ ਹੈ।

(4)

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥ 1॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥
ਇਕ ਆਪੀਨੈ੍ ਪਤਲੀ ਸਹ ਕੇਰੇ ਬੋਲਾ॥
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ॥ 2॥
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥ 3॥[52]

ਸ਼ਬਦਾਰਥ: ਬੇੜਾ ਬੰਧਿ ਨ ਸਕਿਓ=ਬੇੜਾ ਤਿਆਰ ਨਾ ਕੀਤਾ। ਬੰਧਨ ਕੀ ਵੇਲਾ=ਜਦੋਂ ਤਿਆਰ ਕਰਨ ਦਾ ਸਮਾਂ ਸੀ। ਭਰਿ ਸਰਵਰੁ ਜਬ ਊਛਲੈ=ਜਦੋਂ ਸਮੁੰਦਰ ਵਿਚ ਤੂਫ਼ਾਨ ਆ ਗਿਆ। ਤਬ ਤਰਣੁ ਦੁਹੇਲਾ=ਫਿਰ ਬੇੜੇ ਦਾ ਪਾਰ ਲੰਘਣਾ ਕਠਿਨ ਹੋ ਜਾਵੇਗਾ। ਹਥੁ ਨ ਲਾਇ ਕਸੁੰਭੜੈ=ਮਾਇਆ ਰੂਪੀ ਕਸੁੰਭੜੇ ਨੂੰ ਹੱਥ ਨਾ ਲਾਈਂ। ਜਲਿ ਜਾਸੀ ਢੋਲਾ=ਪਿਆਰਿਆ ਤੇਰੇ ਹੱਥ ਸੜ ਜਾਣਗੇ। ਆਪੀਨੈ੍=ਉਹ। ਪਤਲੀ=ਮਾੜੀ, ਦੋਸ਼ਣ। ਸਹ ਕੇਰੇ ਬੋਲਾ=ਉਹਦਾ ਪਤੀ ਉਹਦੇ ਨਾਲ ਕੀ ਗੱਲ ਕਰੇ, ਕਿਵੇਂ ਗੱਲ ਕਰੇ। ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ=ਜਿਸ ਤਰ੍ਹਾਂ ਇਕ ਵਾਰ ਗਈ ਜਵਾਨੀ ਵਾਪਸ ਨਹੀਂ ਆ ਸਕਦੀ, ਉਸੇ ਤਰ੍ਹਾਂ ਪ੍ਰਭੂ ਨਾਲ ਮਿਲਾਪ ਦਾ ਮੌਕਾ ਦੋਬਾਰਾ ਨਹੀਂ ਮਿਲੇਗਾ। ਸਹੁ ਅਲਾਏਸੀ=ਉਹ ਪਤੀ ਵਾਜ ਮਾਰੇਗਾ, ਸੱਦੇਗਾ। ਹੰਸੁ=ਜੀਵਾਤਮਾ। ਡੁੰਮਣਾ=ਦੁਚਿੱਤੀ ਵਿਚ, ਜੱਕੋ-ਤੱਕੋ ਵਿਚ। ਅਹਿ ਤਨੁ ਢੇਰੀ ਥੀਸੀ=ਇਹ ਸਰੀਰ ਮਿੱਟੀ ਦੀ ਢੇਰੀ ਬਣ ਜਾਵੇਗਾ।

ਭਾਵਾਰਥ: ਇਸ ਸ਼ਬਦ ਦੇ ਅਰਥ ਇਸ ਪੰਕਤੀ ਤੋਂ ਸ਼ੁਰੂ ਕਰਨੇ ਚਾਹੀਦੇ ਹਨ: 'ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥' ਆਪ ਕਹਿੰਦੇ ਹਨ ਕਿ ਐ ਪਿਆਰੀ ਜੀਵਾਤਮਾ, ਤੂੰ ਮਾਇਆ ਰੂਪੀ ਕਸੁੰਭੜੇ ਵਿਚ ਖਚਿਤ ਨਾ ਹੋ, ਇਸ ਨਾਲ ਤੇਰੇ ਹੱਥ ਜਲ ਜਾਣਗੇ। ਕਸੁੰਭੜੇ ਦੇ ਫੁੱਲ ਦੇਖਣ ਨੂੰ ਸੋਹਣੇ ਲਗਦੇ ਹਨ ਪਰ ਇਹ ਝੱਟ ਮੁਰਝਾ ਜਾਂਦੇ ਹਨ। ਉਨ੍ਹਾਂ ਦਾ ਰੰਗ ਕੱਚਾ ਹੁੰਦਾ ਹੈ ਅਤੇ ਕਸੁੰਭੜੇ ਦੇ ਮਹੀਨ ਕੰਡੇ ਹੱਥਾਂ ਵਿਚ ਚੁੱਭ ਜਾਂਦੇ ਹਨ ਜਿਸ ਕਾਰਨ ਬਹੁਤ ਦੇਰ ਤਕ ਹੱਥਾਂ ਵਿਚ ਜਲਨ ਹੁੰਦੀ ਰਹਿੰਦੀ ਹੈ, ਜਿਸਨੂੰ ਆਪ 'ਜਲਿ ਜਾਸੀ ਢੋਲਾ' ਕਹਿ ਰਹੇ ਹਨ।

ਬਾਬਾ ਫ਼ਰੀਦ ਸਮਝਾ ਰਹੇ ਹਨ ਕਿ ਐ ਪਿਆਰੀ ਜੀਵਾਤਮਾ, ਤੂੰ ਮਾਇਆ ਰੂਪੀ ਕਸੁੰਭੜੇ ਨਾਲ ਮੋਹ ਪਾਉਣ ਦੀ ਥਾਂ ਪ੍ਰਭੂ ਦੀ ਭਗਤੀ ਅਤੇ ਨਾਮ ਦਾ ਬੇੜਾ ਬੰਨ੍ਹ ਲੈ। ਜਦ ਬੁਢਾਪੇ ਅਤੇ ਮੌਤ ਦਾ ਹੜ੍ਹ ਆ ਜਾਵੇਗਾ ਤਾਂ ਉਸ ਸਮੇਂ ਬੇੜਾ ਬੰਨ੍ਹਣਾ ਅਸੰਭਵ ਹੋ ਜਾਵੇਗਾ। ਜੇ ਬੇੜਾ ਬੰਨ੍ਹ ਕੇ ਸਮੇਂ ਸਿਰ ਪਾਰ ਨਹੀਂ ਜਾਏਂਗੀ ਤਾਂ ਉਸ ਪ੍ਰੀਤਮ ਨੂੰ ਕਿਵੇਂ ਮਿਲ ਸਕੇਂਗੀ?

ਬਾਬਾ ਫ਼ਰੀਦ ਜੀਵਾਤਮਾ ਰੂਪੀ ਇਸਤਰੀ ਨੂੰ ਸਾਵਧਾਨ ਕਰਦੇ ਹਨ ਕਿ ਜੇ ਤੂੰ ਮਾਇਆ ਦੀਆਂ ਉਪਾਧੀਆਂ ਕਾਰਨ ਪਤਲੀ ਅਤੇ ਗੁਣਹੀਣ ਰਹੇਂਗੀ ਤਾਂ ਤੇਰਾ ਤੇਰੇ ਪਤੀ ਨਾਲ ਮਿਲਾਪ ਨਹੀਂ ਹੋ ਸਕੇਗਾ ਅਤੇ ਤੇਰਾ ਜੋਬਨ ਅਤੇ ਜੀਵਨ ਵਿਅਰਥ ਚਲਿਆ ਜਾਵੇਗਾ। ਗੁਰੂ ਨਾਨਕ ਸਾਹਿਬ ਦੀ ਬਾਣੀ ਹੈ:

ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ॥
ਮੈ ਮਤ ਜੋਬਨਿ ਗਰਬਿ ਗਾਲੀ ਦੁਧਾ ਥਣੀ ਨ ਆਵਏ॥[53]

ਅਰਥਾਤ ਜੋਬਨ ਤੇ ਹਾਰ-ਸ਼ਿੰਗਾਰ ਦਾ ਹੰਕਾਰ ਅਤੇ ਮਾਇਆ ਦੇ ਸਭ ਭੋਗ ਝੂਠੇ ਹਨ। ਜਦ ਤਕ ਆਤਮਾ ਦਾ ਪਰਮਾਤਮਾ ਨਾਲ ਮਿਲਾਪ ਨਹੀਂ ਹੁੰਦਾ, ਉਹ ਸੱਚੀ ਸੁਹਾਗਣ ਨਹੀਂ ਅਖਵਾ ਸਕਦੀ ਅਤੇ ਇਸ ਕਾਰਜ ਲਈ ਮਿਲਿਆ ਮਨੁੱਖਾ ਜਨਮ ਦਾ ਸੁਨਹਿਰੀ ਮੌਕਾ ਬਾਰ-ਬਾਰ ਨਸੀਬ ਨਹੀਂ ਹੁੰਦਾ।

ਬਾਬਾ ਫ਼ਰੀਦ ਉਪਦੇਸ਼ ਦਿੰਦੇ ਹਨ ਕਿ ਅੰਤ ਵਿਚ ਪ੍ਰਭੂ ਰੂਪੀ ਸ਼ਹੁ ਨੇ ਆਤਮਾ ਰੂਪੀ ਲਾੜੀ ਨੂੰ ਸੱਦਾ ਭੇਜ ਦੇਣਾ ਹੈ। ਜੇ ਇਹ ਮਾਇਆ ਵਿਚ ਗ਼ਲਤਾਨ ਰਹੀ ਅਤੇ ਨਾਮ ਦੀ ਕਮਾਈ ਦੁਆਰਾ ਆਕਬਤ ਦਾ ਤੋਸਾ ਤਿਆਰ ਨਾ ਕੀਤਾ ਤਾਂ ਅੰਤ ਸਮੇਂ ਆਤਮਾ ਰੂਪੀ ਹੰਸ ਦੁਚਿੱਤੀ ਵਿੱਚ ਪੈ ਜਾਵੇਗਾ। ਆਤਮਾ ਸੰਸਾਰ ਤੋਂ ਜਾਣਾ ਨਹੀਂ ਚਾਹੇਗੀ ਪਰ ਏਥੇ ਰਹਿ ਵੀ ਨਹੀਂ ਸਕੇਗੀ। ਉਸ ਵੇਲੇ ਇਹਨੂੰ ਪਛਤਾਵਾ ਲੱਗੇਗਾ ਕਿ ਮੈਂ ਸਮੇਂ ਸਿਰ ਮਾਇਆ ਵੱਲੋਂ ਮੂੰਹ ਮੋੜ ਕੇ ਪ੍ਰਭੂ ਦੇ ਪ੍ਰੇਮ ਅਤੇ ਨਾਮ ਦੀ ਕਮਾਈ ਦੁਆਰਾ ਪ੍ਰਭੂ-ਰੂਪੀ ਪਤੀ ਨਾਲ ਮਿਲਾਪ ਕਿਉਂ ਨਾ ਕਰ ਲਿਆ। ਉਸ ਵੇਲੇ ਇਸ ਪਛਤਾਵੇ ਦਾ ਕੋਈ ਲਾਭ ਨਹੀਂ ਹੋਵੇਗਾ। ਬਾਬਾ ਫ਼ਰੀਦ ਖ਼ਬਰਦਾਰ ਕਰ ਰਹੇ ਹਨ ਕਿ ਅੰਤ ਸਮੇਂ ਨਾਲ ਜਾਣ ਵਾਲੀ ਇੱਕੋ ਚੀਜ਼ ਰੱਬ ਦਾ ਇਸ਼ਕ ਅਤੇ ਰੱਬ ਦੀ ਬੰਦਗੀ ਹੈ। ਜੋ ਲੋਕ ਸਮੇਂ ਸਿਰ ਇਹ ਦੌਲਤ ਇਕੱਠੀ ਨਹੀਂ ਕਰਦੇ, ਉਨ੍ਹਾਂ ਨੂੰ ਅੰਤ ਸਮੇਂ ਪਛਤਾਉਣਾ ਪੈਂਦਾ ਹੈ।

# ਕਾਵਿ-ਕਲਾ

ਇਸ ਪੁਸਤਕ ਦਾ ਮੰਤਵ ਬਾਬਾ ਫ਼ਰੀਦ ਦੇ ਕਲਾਮ ਦਾ ਸਾਹਿਤਕ ਅਧਿਐਨ ਨਹੀਂ ਹੈ, ਪਰ ਬਾਬਾ ਫ਼ਰੀਦ ਦੀ ਬਾਣੀ ਨੂੰ ਸਾਹਿਤਕ ਦ੍ਰਿਸ਼ਟੀ ਤੋਂ ਵਿਚਾਰਨ ਦੇ ਚਾਹਵਾਨ ਪਾਠਕਾਂ ਦੀ ਸਹੂਲਤ ਲਈ, ਆਪ ਦੇ ਕਲਾਮ ਦੇ ਸਾਹਿਤਕ ਪਹਿਲੂਆਂ ਬਾਰੇ ਵੀ ਸੰਖੇਪ ਵਿਚ ਚਰਚਾ ਕੀਤੀ ਜਾ ਰਹੀ ਹੈ।

**ਆਵੇਸ਼ਮਈ ਕਲਾਮ**

ਬਾਬਾ ਫ਼ਰੀਦ ਆਦਿ ਦਰਵੇਸ਼ ਕਲਾਮ ਸਿਰਜਦੇ ਨਹੀਂ, ਉਨ੍ਹਾਂ ਨੂੰ ਕਲਾਮ ਉੱਤਰਦਾ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ, 'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥'[1] ਆਪ ਕਹਿੰਦੇ ਹਨ, 'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥'[2] ਪੂਰਨ ਸੰਤ ਜਾਂ ਵਲੀ-ਅੱਲਾ ਆਵੇਸ਼ ਦੀ ਅਵਸਥਾ ਵਿਚ ਜੋ ਬਾਣੀ ਸਹਿਜ-ਰੂਪ ਵਿਚ ਉਚਾਰਦੇ ਹਨ, ਉਨ੍ਹਾਂ ਦੇ ਸੇਵਕ ਪ੍ਰੇਮ-ਪੂਰਵਕ ਉਸਦਾ ਉਤਾਰਾ ਕਰਦੇ ਜਾਂਦੇ ਹਨ। ਇਹ ਬਾਣੀ ਬਣਾਈ ਜਾਂ ਘੜੀ ਨਹੀਂ ਜਾਂਦੀ, ਬਣੀ-ਬਣਾਈ ਅਤੇ ਘੜੀ-ਘੜਾਈ ਉੱਤਰਦੀ ਹੈ। ਸੂਫ਼ੀ ਦਰਵੇਸ਼ ਇਸ ਨੂੰ 'ਵਹੀ ਦਾ ਨਾਜ਼ਲ ਹੋਣਾ' ਕਹਿੰਦੇ ਹਨ।

ਸੰਸਾਰ ਦੇ ਸਭ ਸੰਤਾਂ-ਮਹਾਤਮਾਵਾਂ ਦੀ ਤਰ੍ਹਾਂ ਬਾਬਾ ਫ਼ਰੀਦ ਦਾ ਕਲਾਮ ਵੀ ਆਵੇਸ਼ਮਈ ਹੈ। ਆਪ ਦੀ ਲਿਵ ਅੰਦਰ ਖ਼ੁਦਾਵੰਦ ਕਰੀਮ ਨਾਲ ਜੁੜੀ ਹੋਈ ਸੀ ਅਤੇ ਆਪ ਨੇ ਜੋ ਵੀ ਕਲਾਮ ਉਚਾਰਿਆ, ਅੰਦਰੋਂ ਮਿਲੀ ਸਿੱਧੀ ਪ੍ਰੇਰਨਾ ਦੇ ਅਧਾਰ ਤੇ ਉਚਾਰਿਆ। ਇਹ ਕਲਾਮ ਉਚਾਰੇ ਜਾਣ ਦਾ ਮੁੱਖ ਉਦੇਸ਼ ਲੁਕਾਈ ਦੀ ਭਲਾਈ ਹੈ। ਇਸ ਲਈ ਆਪ ਨੇ ਥਾਂ-ਪਰ-ਥਾਂ ਲੋਕਾਂ ਨੂੰ ਅਗਿਆਨਤਾ ਦੇ ਅੰਧਕਾਰ ਵਿੱਚੋਂ ਨਿੱਕਲ ਕੇ ਨਿਰਮਲ ਗਿਆਨ ਦੇ ਪ੍ਰਕਾਸ਼ ਵਿਚ ਆਉਣ ਦਾ ਦੈਵੀ-ਸੰਦੇਸ਼ ਦਿੱਤਾ ਹੈ।

ਅੱਜ ਅਸੀਂ ਸੰਤਾਂ-ਮਹਾਤਮਾਵਾਂ ਦੇ ਕਲਾਮ ਨੂੰ ਸਾਹਿਤ ਦੀ ਦ੍ਰਿਸ਼ਟੀ ਤੋਂ ਵਿਚਾਰਨ ਦੇ ਆਦੀ ਹੋ ਗਏ ਹਾਂ, ਪਰ ਬਾਬਾ ਫ਼ਰੀਦ ਆਦਿ ਕਿਸੇ ਵੀ ਪੂਰਨ ਪੁਰਖ ਦਾ ਬਾਣੀ ਉਚਾਰਨ ਦਾ ਮੰਤਵ ਕਲਾ ਦਾ ਦਿਖਾਵਾ ਕਰਨਾ ਨਹੀਂ ਹੁੰਦਾ। ਪੂਰਨ ਸੰਤ-ਮਹਾਤਮਾਂ ਕਰੜੀ ਘਾਲਣਾ ਤੋਂ ਬਾਅਦ ਉੱਚੀ ਰੂਹਾਨੀ ਅਵਸਥਾ ਪ੍ਰਾਪਤ

ਕਰਦੇ ਹਨ। ਉਹ ਨਿਰੋਲ ਉਪਕਾਰ ਦੀ ਭਾਵਨਾ ਨਾਲ ਆਪਣੇ ਰੂਹਾਨੀ ਅਨੁਭਵ ਆਪਣੇ ਕਲਾਮ ਵਿਚ ਬਿਆਨ ਕਰ ਦਿੰਦੇ ਹਨ ਤਾਂ ਜੋ ਦੂਸਰੇ ਲੋਕ ਵੀ ਇਨ੍ਹਾਂ ਅਨੁਭਵਾਂ ਤੋਂ ਫ਼ਾਇਦਾ ਉਠਾ ਸਕਣ। ਬਾਬਾ ਫ਼ਰੀਦ ਆਦਿ ਮਹਾਂਪੁਰਖ ਆਪਣੀ ਬਾਣੀ ਵਿਚ ਉਨ੍ਹਾਂ ਮੁਸ਼ਕਲਾਂ ਅਤੇ ਰੁਕਾਵਟਾਂ ਦਾ ਹਾਲ ਬਿਆਨ ਕਰਦੇ ਹਨ, ਜਿਨ੍ਹਾਂ ਦਾ ਉਨ੍ਹਾਂ ਨੂੰ ਆਪਣੀ ਰੂਹਾਨੀ ਸਾਧਨਾ ਦੇ ਦੌਰਾਨ ਸਾਹਮਣਾ ਕਰਨਾ ਪਿਆ ਅਤੇ ਉਨ੍ਹਾਂ ਜੁਗਤੀਆਂ ਤੇ ਸਾਧਨਾਂ ਵੱਲ ਇਸ਼ਾਰਾ ਕਰਦੇ ਹਨ, ਜਿਨ੍ਹਾਂ ਦੀ ਸਹਾਇਤਾ ਨਾਲ ਉਹ ਰਾਹ ਦੀਆਂ ਰੁਕਾਵਟਾਂ ਨੂੰ ਪਾਰ ਕਰ ਕੇ ਮੰਜ਼ਲ ਉੱਤੇ ਪਹੁੰਚਣ ਵਿਚ ਸਫਲ ਹੋਏ।

ਅਸੀਂ ਆਪਣੀ ਲਿਖਤ ਨੂੰ ਬਾਰ-ਬਾਰ ਸੋਧਦੇ ਹਾਂ। ਕਾਮਲ ਦਰਵੇਸ਼ ਜਿਹੜੀ ਬਾਣੀ ਉਚਾਰਦਾ ਹੈ, ਉਹ ਸੁਭਾਵਿਕ ਰੂਪ ਵਿਚ, ਪੂਰਨ ਹੁੰਦੀ ਹੈ। ਪੰਜਾਬੀ ਦੇ ਪ੍ਰਸਿੱਧ ਕਵੀ ਪ੍ਰੋ. ਪੂਰਨ ਸਿੰਘ, ਜੋ ਖ਼ੁਦ ਰੂਹਾਨੀ ਮਾਰਗ ਦੇ ਪਾਂਧੀ ਸੀ, ਕਹਿੰਦੇ ਹਨ ਕਿ ਪੂਰਬ ਵਿਚ ਸਿਰਫ਼ ਸਾਧ-ਬਚਨਾਂ ਨੂੰ ਹੀ ਸੱਚੀ ਕਵਿਤਾ ਜਾਂ ਉੱਚਾ ਸਾਹਿਤ ਮੰਨਿਆ ਜਾਂਦਾ ਹੈ, ਬਾਕੀ ਜੋ ਕੁਝ ਹੈ, ਸਿਰਫ਼ ਵਾਕ-ਰਚਨਾ ਹੈ।* ਆਪ ਦਾ ਭਾਵ ਹੈ ਕਿ ਸੰਤਾਂ-ਮਹਾਤਮਾਵਾਂ ਦੇ ਬਚਨ ਸਹਿਜ-ਗਿਆਨ ਉੱਤੇ ਅਧਾਰਤ ਹੁੰਦੇ ਹਨ ਅਤੇ ਉਨ੍ਹਾਂ ਦਾ ਹਰ ਬਚਨ ਇਲਾਹੀ ਬਾਣੀ ਦਾ ਦਰਜਾ ਰੱਖਦਾ ਹੈ। ਸੰਤਾਂ ਦੇ ਬਚਨ ਉਨ੍ਹਾਂ ਦਾ ਦੈਵੀ ਤੇ ਅਨੂਪਮ ਸੰਦੇਸ਼ ਲੋਕਾਂ ਤਕ ਪਹੁੰਚਾਉਣ ਦਾ ਸਾਧਨ ਹੁੰਦੇ ਹਨ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ, 'ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ॥'[4] ਆਪ ਫ਼ਰਮਾਉਂਦੇ ਹਨ ਕਿ ਸੰਤਾਂ ਦੀ ਬਾਣੀ ਵਿਚ ਝਰਨੇ ਵਾਲਾ ਸੁਭਾਵਿਕ ਪ੍ਰਵਾਹ ਹੁੰਦਾ ਹੈ। ਇਹ ਬਾਣੀ ਅੰਮ੍ਰਿਤ ਦਾ ਅਖੁੱਟ ਭੰਡਾਰ ਹੁੰਦੀ ਹੈ। ਸੰਸਕ੍ਰਿਤ ਦੇ ਪ੍ਰਾਚੀਨ ਗ੍ਰੰਥਾਂ ਵਿਚ ਸਾਹਿਤ ਲਈ ਸਤਿੰ, ਸ਼ਿਵੰ, ਸੁੰਦਰੰ ਦਾ ਜੋ ਆਦਰਸ਼ ਕਾਇਮ ਕੀਤਾ ਗਿਆ ਹੈ, ਸੰਤਾਂ-ਮਹਾਤਮਾਵਾਂ ਦੀ ਬਾਣੀ ਉਸ ਉੱਤੇ ਪੂਰੀ ਉੱਤਰਦੀ ਹੈ। ਭਾਵ ਇਹ ਹੈ ਕਿ ਬਾਬਾ ਫ਼ਰੀਦ ਵਰਗੇ ਪੂਰਨ ਸੰਤਾਂ ਦੀ ਬਾਣੀ ਜਿੰਨੀ ਗਿਆਨਮਈ ਹੁੰਦੀ ਹੈ, ਓਨੀ ਹੀ ਅਨੰਦਮਈ ਅਤੇ ਕਲਿਆਣਕਾਰੀ ਵੀ ਹੁੰਦੀ ਹੈ।

## ਉਪਦੇਸ਼ਾਤਮਕ ਕਲਾਮ

ਬਾਬਾ ਫ਼ਰੀਦ ਦੇ ਕਲਾਮ ਦੇ ਸਰਸਰੀ ਅਧਿਐਨ ਤੋਂ ਵੀ ਪਤਾ ਲੱਗ ਜਾਂਦਾ ਹੈ ਕਿ ਇਹ ਕਲਾਮ ਉਪਦੇਸ਼ਾਤਮਕ ਹੈ। ਆਪ ਲੋਕਾਂ ਨੂੰ ਇਕ ਖ਼ਾਸ ਸੁਨੇਹਾ ਦੇਣਾ ਚਾਹੁੰਦੇ ਹਨ। ਆਪ ਦੇ ਕਲਾਮ ਵਿਚ ਅਨੇਕ ਚੇਤਾਵਨੀਆਂ ਅਤੇ ਨਸੀਹਤਾਂ ਸ਼ਾਮਲ ਹਨ। ਇਹ ਕਲਾਮ ਪਾਠਕਾਂ ਨੂੰ ਪ੍ਰੇਰਨਾ ਦੇ ਕੇ ਇਕ ਖ਼ਾਸ ਦਿਸ਼ਾ ਵੱਲ ਤੋਰਨਾ

---

* ਵਿਸਥਾਰ ਲਈ ਦੇਖੋ: ਖੁਲ੍ਹੇ ਲੇਖ, 'ਕਵਿਤਾ', ਲਾਹੌਰ ਬੁਕ ਸ਼ਾਪ, ਲੁਧਿਆਣਾ, 1971।

ਚਾਹੁੰਦਾ ਹੈ। ਇਹ ਕਲਾਮ ਜੀਵ ਦੀ ਵਰਤਮਾਨ ਦਸ਼ਾ ਦਾ ਵੀ ਉਲੇਖ ਕਰਦਾ ਹੈ, ਜਿਸ ਜਗਤ ਅਤੇ ਵਾਤਾਵਰਨ ਵਿਚ ਉਹ ਵਿਚਰ ਰਿਹਾ ਹੈ, ਉਸਦੀ ਅਸਲੀਅਤ ਵੀ ਉਜਾਗਰ ਕਰਦਾ ਹੈ ਅਤੇ ਉਸ ਸਾਧਨ ਅਤੇ ਮਾਰਗ ਉੱਤੇ ਵੀ ਪ੍ਰਕਾਸ਼ ਪਾਉਂਦਾ ਹੈ, ਜਿਸ ਦੁਆਰਾ ਜੀਵ ਆਪਣੇ ਜੀਵਨ-ਉਦੇਸ਼ ਦੀ ਪ੍ਰਾਪਤੀ ਵਿਚ ਸਫਲ ਹੋ ਸਕਦਾ ਹੈ। ਬਾਬਾ ਫ਼ਰੀਦ ਦੇ ਕਲਾਮ ਦੇ ਹੇਠ ਲਿਖੇ ਪ੍ਰਸੰਗਾਂ ਤੋਂ ਸਾਫ਼ ਪ੍ਰਗਟ ਹੋ ਜਾਂਦਾ ਹੈ ਕਿ ਇਹ ਕਲਾਮ ਉਪਦੇਸ਼ਾਤਮਕ ਅਤੇ ਪ੍ਰੇਰਣਾਤਮਕ ਹੈ:

1. ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥
ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥[5]

2. ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥[6]

3. ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ ॥[7]

4. ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥
ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥[8]

5. ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥
ਇਕੁ ਛਿਜਹਿ ਬਿਆ ਲਤਾੜੀਅਹਿ ॥
ਤਾਂ ਸਾਈ ਦੈ ਦਰਿ ਵਾੜੀਅਹਿ ॥[9]

6. ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥[10]

7. ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥[11]

8. ਫਰੀਦਾ ਸੋਈ ਸਰਵਰੁ ਢੂਢਿ ਲਹੁ ਜਿਥਹੁ ਲਭੀ ਵਥੁ ॥
ਛਪੜਿ ਢੂਢੈ ਕਿਆ ਹੋਵੈ ਚਿਕੜਿ ਡੁਬੈ ਹਥੁ ॥[12]

9. ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥
ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥[13]

10. ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
ਕਬ ਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥[14]

11. ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥
ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ ॥[15]

12. ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥
ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥[16]

13. ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ॥
ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ॥
ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ॥[17]

14. ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥[18]

15. ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥[19]

**ਵਿਸ਼ੇ**

ਦੂਸਰੇ ਸੰਤਾਂ-ਮਹਾਤਮਾਵਾਂ ਵਾਂਗ ਬਾਬਾ ਫ਼ਰੀਦ ਨੇ ਲੌਕਿਕ ਜਾਂ ਦੁਨਿਆਵੀ ਵਿਸ਼ਿਆਂ ਦੀ ਥਾਂ, ਪਾਰਲੌਕਿਕ ਜਾਂ ਪਰਮਾਰਥੀ ਵਿਸ਼ਿਆਂ ਦੀ ਚੋਣ ਕੀਤੀ। ਲੌਕਿਕ ਸਾਹਿਤ ਵਿਚ ਵਿਅਕਤੀ ਦੀਆਂ ਵਿਸ਼ੇਸ਼ ਦੇਸ਼ ਅਤੇ ਕਾਲ ਨਾਲ ਸੰਬੰਧਿਤ ਵਿਸ਼ੇਸ਼ ਭੌਤਿਕ, ਪਰਿਵਾਰਕ, ਸਮਾਜਕ, ਆਰਥਕ, ਰਾਜਨੀਤਕ ਆਦਿ ਸਮੱਸਿਆਵਾਂ ਦਾ ਉਲੇਖ ਕੀਤਾ ਜਾਂਦਾ ਹੈ ਅਤੇ ਇਨ੍ਹਾਂ ਸਮੱਸਿਆਵਾਂ ਦੇ ਹੱਲ ਬਿਆਨ ਕਰਨ ਦਾ ਜਤਨ ਕੀਤਾ ਜਾਂਦਾ ਹੈ। ਇਸ ਤੋਂ ਉਲਟ ਪਰਮਾਰਥੀ ਸਾਹਿਤ ਵਿਚ ਸੰਸਾਰ ਦੀ ਅਸਲੀਅਤ, ਮਨੁੱਖ ਜਨਮ ਦੇ ਉਦੇਸ਼, ਆਤਮਾ ਅਤੇ ਪਰਮਾਤਮਾ ਦੇ ਆਪਸੀ ਰਿਸ਼ਤੇ ਅਤੇ ਉਸ ਸਾਧਨ ਅਤੇ ਮਾਰਗ ਦਾ ਬਿਆਨ ਕੀਤਾ ਜਾਂਦਾ ਹੈ ਜਿਸ ਉੱਤੇ ਚੱਲ ਕੇ ਹਰ ਜੀਵ, ਚਾਹੇ ਉਹ ਕਿਸੇ ਵੀ ਸਮੇਂ ਅਤੇ ਸਥਾਨ ਨਾਲ ਸੰਬੰਧ ਰੱਖਦਾ ਹੋਵੇ, ਪਰਮਾਤਮਾ ਨਾਲ ਮਿਲਾਪ ਕਰ ਕੇ ਪੂਰਨ ਅਤੇ ਅਮਰ ਅਨੰਦ ਪ੍ਰਾਪਤ ਕਰ ਸਕਦਾ ਹੈ। ਇਸ ਤਰ੍ਹਾਂ ਸੰਤਾਂ-ਮਹਾਤਮਾਵਾਂ ਦੇ ਕਲਾਮ ਦੇ ਵਿਸ਼ੇ ਵਕਤੀ ਅਤੇ ਬਦਲਣ ਵਾਲੇ ਨਹੀਂ, ਬਲਕਿ ਸਦੀਵੀ ਅਤੇ ਕਦੇ ਨਾ ਬਦਲਣ ਵਾਲੇ ਹੁੰਦੇ ਹਨ।

ਬਾਬਾ ਫ਼ਰੀਦ ਨੇ ਆਪਣੇ ਕਲਾਮ ਵਿਚ ਮੁੱਖ ਤੌਰ ਤੇ ਖ਼ੁਦਾ ਅਤੇ ਉਸਦੀ ਮੁਹੱਬਤ ਜਾਂ ਭਗਤੀ; ਮਨੁੱਖ ਜਨਮ ਦੇ ਮੂਲ ਉਦੇਸ਼; ਸੰਸਾਰ ਦੀ ਨਾਸ਼ਵਾਨਤਾ; ਮੌਤ ਦੀ ਅਟੱਲਤਾ, ਵਿਆਪਕਤਾ ਅਤੇ ਭਿਆਨਕਤਾ; ਕਰਮ ਅਤੇ ਫਲ ਦੇ ਨੇਮ; ਖ਼ੁਦਾ, ਮੁਰਸ਼ਦ ਅਤੇ ਨਾਮ ਦੇ ਪ੍ਰੇਮ ਆਦਿ ਵਿਸ਼ਿਆਂ ਉੱਤੇ ਪ੍ਰਕਾਸ਼ ਪਾਇਆ ਹੈ। ਇਸਦੇ ਨਾਲ ਹੀ ਆਪ ਨੇ ਬੁਢਾਪੇ ਦੇ ਦੁੱਖਾਂ, ਬਿਰਹਾ ਦੀ ਪੀੜ, ਖ਼ੁਦਾ ਦੀ ਰਹਿਮਤ, ਪਰਮੇਸ਼ਰ ਦੀ ਸ਼ਰਨ, ਸੱਚੇ ਦਰਵੇਸ਼ ਦੇ ਗੁਣ ਆਦਿ ਹੋਰ ਬਹੁਤ ਸਾਰੇ ਵਿਸ਼ਿਆਂ ਉੱਤੇ ਵੀ ਆਪਣੇ ਵਿਚਾਰ ਪ੍ਰਕਟ ਕੀਤੇ ਹਨ। ਆਪ ਇਨਸਾਨ ਨੂੰ ਸੰਸਾਰ ਦੀ ਅਸਲੀਅਤ

ਸਮਝਾਉਣ ਦਾ ਜਤਨ ਕਰਦੇ ਹਨ ਅਤੇ ਅਜਿਹੀ ਜੀਵਨ-ਜੁਗਤੀ ਅਪਣਾਉਣ ਦੀ ਪ੍ਰੇਰਨਾ ਦਿੰਦੇ ਹਨ, ਜਿਸ ਨਾਲ ਉਹ ਸੱਚਾ ਪ੍ਰਭੂ-ਭਗਤ ਬਣ ਕੇ, ਉਸ ਨਾਲ ਮਿਲਾਪ ਕਰਨ ਵਿਚ ਕਾਮਯਾਬ ਹੋ ਜਾਵੇ।

**ਭਾਸ਼ਾ**

ਜਿਸ ਤਰ੍ਹਾਂ ਨਿਰਗੁਣਵਾਦੀ ਸੰਤਾਂ ਨੇ ਸੰਸਕ੍ਰਿਤ ਦੀ ਥਾਂ ਸਾਧ-ਭਾਸ਼ਾ ਨੂੰ ਅਪਣਾਇਆ, ਉਸੇ ਤਰ੍ਹਾਂ ਬਾਬਾ ਫ਼ਰੀਦ ਨੇ ਅਰਬੀ, ਫ਼ਾਰਸੀ ਦੀ ਥਾਂ ਸਾਧ-ਭਾਸ਼ਾ ਮਿਲੀ ਪੰਜਾਬੀ ਵਿਚ ਆਪਣਾ ਸੰਦੇਸ਼ ਦਿੱਤਾ ਅਤੇ ਉਹ ਵੀ ਬਹੁਤੇ ਨਿਰਗੁਣਵਾਦੀ ਸੰਤਾਂ ਤੋਂ ਪਹਿਲੋਂ। ਦਰਅਸਲ ਇਸ ਪੱਖੋਂ ਬਾਬਾ ਫ਼ਰੀਦ ਇਕ ਮਹਾਨ ਮੋਹਰੀ ਅਤੇ ਪਥ-ਪਰਦਰਸ਼ਕ ਹਨ। ਆਮ ਲੋਕਾਂ ਨੂੰ ਉਨ੍ਹਾਂ ਦੀ ਆਪਣੀ ਭਾਸ਼ਾ ਵਿਚ ਪਰਮਾਰਥੀ ਉਪਦੇਸ਼ ਦੇਣ ਵਾਲੇ ਮਹਾਂਪੁਰਖਾਂ ਵਿਚ ਆਪ ਨੂੰ ਬਹੁਤ ਉੱਚਾ ਸਥਾਨ ਪ੍ਰਾਪਤ ਹੈ। ਭਾਸ਼ਾ ਦੀ ਦ੍ਰਿਸ਼ਟੀ ਤੋਂ ਆਪ ਦਾ ਇਹ ਸ਼ਬਦ ਦੇਖਦੇ ਹਾਂ:

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥ ਰਹਾਉ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ॥[20]

ਇਸ ਸ਼ਬਦ ਵਿਚ ਦਿਲ, ਮੁਹੱਬਤ, ਇਸ਼ਕ, ਖ਼ੁਦਾ, ਰੰਗ, ਦੀਦਾਰ, ਦਰ, ਦਰਵੇਸ਼, ਪਰਵਰਦਿਗਾਰ, ਪਨਹ, ਬਖ਼ਸ਼ੰਦਗੀ, ਸ਼ੇਖ਼, ਖ਼ੈਰ ਆਦਿ ਸ਼ਬਦ ਫ਼ਾਰਸੀ ਭਾਸ਼ਾ ਤੋਂ ਅਤੇ ਅਪਾਰ, ਅਗੰਮ, ਬੇਅੰਤ ਸ਼ਬਦ ਸੰਸਕ੍ਰਿਤ ਭਾਸ਼ਾ ਤੋਂ ਹਨ। ਇਹ ਸਾਰੇ ਸ਼ਬਦ ਪੰਜਾਬੀ ਭਾਸ਼ਾ ਵਿਚ ਇਸ ਤਰ੍ਹਾਂ ਘੁਲ-ਮਿਲ ਗਏ ਹਨ ਕਿ ਇਸ ਦਾ ਹੀ ਸੁਭਾਵਿਕ ਅੰਗ ਪ੍ਰਤੀਤ ਹੁੰਦੇ ਹਨ। ਬਾਬਾ ਫ਼ਰੀਦ ਦੁਆਰਾ ਵਰਤੀ ਗਈ ਭਾਸ਼ਾ ਦੀ ਇਹ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ।

ਬਾਬਾ ਫ਼ਰੀਦ ਨੇ ਇਕ ਪਾਸੇ ਮਲਕ, ਮਲਕੁਲ-ਮੌਤ, ਸੁਲਤਾਨ, ਉਜ਼ੂ, ਫ਼ਰਿਸ਼ਤਾ, ਅਕਲ, ਲਤੀਫ਼, ਸ਼ੇਖ਼, ਮਸ਼ਾਇਖ਼, ਹਯਾਤੀ, ਦਰਵੇਸ਼, ਦਰ, ਦਰਗਾਹ,

ਬੰਦਗੀ, ਦੋਜ਼ਖ, ਸੁਬਹ, ਮਸੀਤ, ਰਜ਼ਾ, ਸਬਰ ਆਦਿ ਇਸਲਾਮੀ ਪਿਛੋਕੜ ਵਾਲੇ ਫ਼ਾਰਸੀ ਸ਼ਬਦ ਵਰਤੇ ਹਨ ਤਾਂ ਦੂਜੇ ਪਾਸੇ ਚਾਰ ਪਹਿਰ, ਆਸਣ, ਜੁਗ, ਮਨ, ਮੁਖ, ਨਾਉ, ਕਰਵਤ, ਕੰਚਨ, ਕਾਗ, ਹੰਸ, ਗੁਣ, ਮੰਤਰ (ਮੰਤ), ਪੰਥ, ਚਿਤ ਆਦਿ ਅਨੇਕ ਸ਼ਬਦ ਭਾਰਤ ਦੇ ਧਾਰਮਕ ਪਿਛੋਕੜ ਵਿੱਚੋਂ ਲਏ ਹਨ। ਇਨ੍ਹਾਂ ਵਿਚ ਮਨ, ਚਿਤ, ਸਚ, ਧਰਮ, ਜੁਗ, ਮੰਤ, ਪੰਥ, ਨਾਉ, ਗੁਰ, ਕਿਰਪਾ, ਸਾਧ-ਸੰਗ, ਆਸਨ ਆਦਿ ਸ਼ਬਦ ਵਿਸ਼ੇਸ਼ ਧਿਆਨ ਦੀ ਮੰਗ ਕਰਦੇ ਹਨ ਕਿਉਂਕਿ ਇਹ ਸਾਰੇ ਸ਼ਬਦ ਸੰਕਲਪ-ਵਾਚਕ ਜਾਂ ਪਰਿਭਾਸ਼ਕ ਸ਼੍ਰੇਣੀ ਦੇ ਹਨ। ਇਸ ਤੋਂ ਪਤਾ ਲੱਗਦਾ ਹੈ ਕਿ ਬਾਬਾ ਫ਼ਰੀਦ ਇਕ ਅਜਿਹੀ ਸਰਬ-ਸਾਂਝੀ ਭਾਸ਼ਾ ਦਾ ਨਿਰਮਾਣ ਕਰ ਰਹੇ ਸਨ, ਜਿਹੜੀ ਇੱਕੋ ਸਮੇਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਇਕ ਸਾਂਝਾ ਰੂਹਾਨੀ ਉਪਦੇਸ਼ ਵੀ ਸਮਝਾ ਸਕੇ ਅਤੇ ਦੋਹਾਂ ਦੇ ਅਤੀਤ, ਵਰਤਮਾਨ ਅਤੇ ਲੋਕ-ਅਵਚੇਤਨ ਨਾਲ ਵੀ ਡੂੰਘੀ ਤਰ੍ਹਾਂ ਜੁੜੀ ਹੋਵੇ।

ਬਾਬਾ ਫ਼ਰੀਦ ਨੇ ਸੁਹਾਗਣ, ਦੁਹਾਗਣ, ਸਹੁਰਾ-ਘਰ, ਪੇਕਾ-ਘਰ, ਸਾਹੇ, ਗੰਢ-ਚਿਤਾਵਾ, ਪੀਡੀ ਗੰਢ, ਵਹੁਟੀ ਆਦਿ ਅਨੇਕ ਅਜਿਹੇ ਸ਼ਬਦ ਅਤੇ ਵਾਕੰਸ਼ ਵਰਤੇ ਜਿਹੜੇ ਭਾਰਤੀ ਲੋਕ ਸੰਸਕ੍ਰਿਤੀ ਦਾ ਅਨਿੱਖੜ ਅੰਗ ਬਣ ਚੁੱਕੇ ਸਨ। ਇਸ ਦੇ ਨਾਲ ਹੀ ਆਪ ਨੇ ਫ਼ਰਿਸ਼ਤਾ ਨੂੰ ਫਰੇਸਤਾ, ਵਕਤ ਨੂੰ ਵਖਤ, ਮਸਜਿਦ ਨੂੰ ਮਸੀਤ, ਨਮਾਜ਼ ਨੂੰ ਨਿਵਾਜ, ਵਜ਼ੂ ਨੂੰ ਉਜੂ, ਹਯਾਤ ਨੂੰ ਹਯਾਤੀ, ਪੁਲੇ-ਸਰਾਤ ਨੂੰ ਪੁਰਸਲਾਤ ਆਦਿ ਤਦਭਵ ਰੂਪ ਵਿਚ ਢਾਲ ਕੇ ਵਰਤਿਆ ਤਾਂ ਜੋ ਲੋਕਾਂ ਨੂੰ ਇਹ ਸ਼ਬਦ ਸਮਝਣ ਵਿਚ ਹੀ ਨਹੀਂ, ਅਪਨਾਉਣ ਵਿਚ ਵੀ ਔਖ ਮਹਿਸੂਸ ਨਾ ਹੋਵੇ। ਇਸ ਪਰਥਾਇ ਬਾਬਾ ਫ਼ਰੀਦ ਦਾ ਹੇਠ ਲਿਖਿਆ ਸ਼ਬਦ ਦੇਖਦੇ ਹਾਂ:

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਹੁ ਲੋਰਉ ॥
ਤੈ ਸਹਿ ਮਨ ਮਹਿ ਕੀਆ ਰੋਸੁ ॥ ਮੁਝੁ ਅਵਗਨ ਸਹ ਨਾਹੀ ਦੋਸੁ ॥
ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥ ਜੋਬਨੁ ਖੋਇ ਪਾਛੈ ਪਛੁਤਾਨੀ ॥
ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥
ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥
ਵਿਧਣ ਖੂਹੀ ਮੁੰਧ ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ ॥
ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥
ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤੁ ਪਿਈਣੀ ॥
ਉਸੁ ਊਪਰਿ ਹੈ ਮਾਰਗੁ ਮੇਰਾ ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥[21]

ਇਸ ਸ਼ਬਦ ਵਿਚ ਆਏ ਵਰਣਨ ਹਾਥ ਮਰੋਰਉ, ਸੋ ਸਹੁ ਲੋਰਉ, ਕੀਆ ਰੋਸੁ, ਨਾਹੀ ਦੋਸੁ, ਸਾਰ ਨਾ ਜਾਨੀ, ਪਾਛੈ ਪਛੁਤਾਨੀ, ਕਿਤ ਗੁਨ ਕਾਲੀ, ਪ੍ਰੀਤਮ ਕੇ ਹਉ

ਬਿਰਹੈ ਜਾਲੀ, ਪਿਰਹੀ ਬਿਹੂਨ ਕਤਹਿ ਸੁਖੁ ਪਾਏ, ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਇ ਆਦਿ ਸਭ ਵਰਣਨ ਖੜੀ ਬੋਲੀ ਜਾਂ ਹਿੰਦੀ ਦੇ ਬਹੁਤ ਨੇੜੇ ਹਨ। ਇਹ ਨਾਮਦੇਵ, ਕਬੀਰ, ਗੁਰੂ ਰਵਿਦਾਸ, ਗੁਰੂ ਨਾਨਕ, ਗੁਰੂ ਤੇਗ ਬਹਾਦਰ ਆਦਿ ਨਿਰਗੁਣਵਾਦੀ ਸੰਤਾਂ ਦੁਆਰਾ ਵਰਤੀ ਗਈ ਭਾਸ਼ਾ ਨਾਲ ਇਸ ਹੱਦ ਤਕ ਮੇਲ ਖਾਂਦੇ ਹਨ ਕਿ ਸ਼ਬਦ ਦੇ ਅੰਤ ਵਿਚ ਇਨ੍ਹਾਂ ਵਿੱਚੋਂ ਕਿਸੇ ਵੀ ਸੰਤ ਦਾ ਨਾਂ ਦੇ ਦਿੱਤਾ ਜਾਵੇ ਤਾਂ ਇਹ ਪਛਾਣ ਸਕਣਾ ਮੁਸ਼ਕਲ ਹੋ ਜਾਵੇਗਾ ਕਿ ਸ਼ਬਦ ਉਸ ਸੰਤ-ਮਹਾਤਮਾ ਦਾ ਹੈ ਜਾਂ ਬਾਬਾ ਫ਼ਰੀਦ ਦਾ। ਉਪਰੋਕਤ ਪ੍ਰਸੰਗ ਵਿਚ ਵਰਤੇ ਗਏ ਸ਼ਬਦ ਬਾਵਲ, ਸਹੁ, ਮਨ, ਰੋਸ, ਦੋਸ, ਗੁਨ, ਪ੍ਰੀਤਮ, ਸੁਖ, ਕ੍ਰਿਪਾਲ, ਪ੍ਰਭੂ, ਕਿਰਪਾ, ਸਾਧ-ਸੰਗ, ਮਾਰਗ, ਪੰਥ, ਸਵੇਰਾ ਖ਼ਾਸ ਧਿਆਨ ਦੀ ਮੰਗ ਕਰਦੇ ਹਨ। ਸਾਹਿਬ ਅਤੇ ਅਲਹ ਨੂੰ ਛੱਡ ਕੇ ਪੂਰੀ ਸ਼ਬਦਾਵਲੀ ਭਾਰਤੀ ਸਰੋਤਾਂ ਤੋਂ ਹੈ ਅਤੇ ਉਚਾਰਨ ਪੂਰੀ ਤਰ੍ਹਾਂ ਨਿਰਗੁਣਵਾਦੀ ਸੰਤਾਂ ਵਾਲਾ ਹੈ। ਨਾ ਬਾਬਾ ਫ਼ਰੀਦ ਦੇ ਵਿਚਾਰਾਂ ਵਿਚ ਕੋਈ ਕੱਟੜਤਾ ਅਤੇ ਤੰਗਦਿਲੀ ਦਿਖਾਈ ਦਿੰਦੀ ਹੈ ਅਤੇ ਨਾ ਹੀ ਭਾਸ਼ਾ ਅਤੇ ਵਰਣਨ ਵਿਚ।

### ਸਰਬ-ਸਾਂਝਾ ਕਲਾਮ

ਬਾਬਾ ਫ਼ਰੀਦ ਦਾ ਕਲਾਮ ਕਿਸੇ ਖ਼ਾਸ ਧਰਮ ਜਾਂ ਫ਼ਿਰਕੇ ਨੂੰ ਨਹੀਂ ਸਗੋਂ ਸਮੁੱਚੀ ਲੋਕਾਈ ਨੂੰ ਸਰਲ ਭਾਸ਼ਾ ਦੁਆਰਾ ਰੱਬ ਦੇ ਪ੍ਰੇਮ ਅਤੇ ਮਨੁੱਖਤਾ ਦੇ ਪ੍ਰੇਮ ਦਾ ਸੁੰਦਰ ਸੰਦੇਸ਼ ਦਿੰਦਾ ਹੈ। ਬਾਬਾ ਫ਼ਰੀਦ ਨੇ ਕਬੀਰ, ਰਵਿਦਾਸ ਅਤੇ ਗੁਰੂ ਨਾਨਕ ਆਦਿ ਸੰਤਾਂ ਤੋਂ ਲਗਪਗ ਤਿੰਨ ਸੌ ਸਾਲ ਪਹਿਲਾਂ ਆਪਣੀ ਗੱਲ ਇਸ ਢੰਗ ਨਾਲ ਅਤੇ ਅਜਿਹੀ ਭਾਸ਼ਾ ਵਿਚ ਬਿਆਨ ਕੀਤੀ ਜਿਹੜੀ ਉੱਤਰੀ ਭਾਰਤ ਦੇ ਵੱਡੇ ਭਾਗ ਵਿਚ ਅਸਾਨੀ ਨਾਲ ਸਮਝੀ ਜਾ ਸਕਦੀ ਸੀ ਅਤੇ ਜਿਸ ਨੇ ਬਾਦ ਵਿਚ ਆਉਣ ਵਾਲੇ ਸੂਫ਼ੀਆਂ ਅਤੇ ਨਿਰਗੁਣਵਾਦੀ ਸੰਤਾਂ ਲਈ ਰਾਹ ਤਿਆਰ ਕੀਤਾ। ਇਸ ਤੋਂ ਪਹਿਲਾਂ ਸਿਰਫ਼ ਸੰਸਕ੍ਰਿਤ ਅਤੇ ਅਰਬੀ, ਫ਼ਾਰਸੀ ਆਦਿ ਸਨਾਤਨੀ ਭਾਸ਼ਾਵਾਂ ਨੂੰ ਰੂਹਾਨੀ ਸਿਧਾਂਤਾਂ ਦੀ ਪੇਸ਼ਕਾਰੀ ਲਈ ਵਰਤਿਆ ਜਾਂਦਾ ਸੀ। ਜਿਸ ਢੰਗ ਨਾਲ ਬਾਬਾ ਫ਼ਰੀਦ ਨੇ ਭਾਸ਼ਾ ਨੂੰ ਵਰਤਿਆ, ਉਸ ਤੋਂ ਪਤਾ ਲੱਗਦਾ ਹੈ ਕਿ ਇਹ ਭਾਸ਼ਾ ਸੰਸਾਰ ਦੇ ਉੱਚਤਮ ਰੂਹਾਨੀ ਉਪਦੇਸ਼ ਦੀ ਪੇਸ਼ਕਾਰੀ ਦੇ ਪੂਰੀ ਤਰ੍ਹਾਂ ਸਮਰੱਥ ਹੈ।

### ਸ਼ਬਦਾਂ ਦੀ ਵਰਤੋਂ ਅਤੇ ਸ਼ਬਦਾਂ ਦਾ ਨਿਰਮਾਣ

ਬਾਬਾ ਫ਼ਰੀਦ ਸ਼ਬਦਾਂ ਦੀ ਵਰਤੋਂ ਹੀ ਨਹੀਂ ਕਰਦੇ, ਸ਼ਬਦਾਂ ਦਾ ਨਿਰਮਾਣ ਵੀ ਕਰਦੇ ਹਨ। ਆਪ ਦੀ ਕਾਵਿ-ਕਲਾ ਵਿੱਚੋਂ ਉਸ ਸੁੰਦਰ ਤੇ ਪਰਬੀਨ ਸ਼ਬਦ ਟਕਸਾਲ ਦੇ ਦਰਸ਼ਨ ਹੁੰਦੇ ਹਨ ਜਿਸ ਵਿਚ ਸ਼ਬਦਾਂ ਨੂੰ ਨਵੇਂ ਰੂਪਾਂ ਅਤੇ ਅਰਥਾਂ ਵਿਚ ਘੜਿਆ ਜਾਂਦਾ ਹੈ। ਆਪ ਕਹਿੰਦੇ ਹਨ, 'ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ

ਕੰਨ॥'[22] ਏਥੇ 'ਪਤੀਣੇ' ਅਤੇ 'ਰੀਣੇ' ਨੂੰ ਅਸਲੋਂ ਨਵੇਂ ਅਰਥਾਂ ਵਿਚ ਵਰਤਿਆ ਹੈ। ਅੱਖ ਤੋਂ 'ਅਖੀਂ' ਬਹੁ-ਵਚਨ ਬਣਾ ਲਿਆ ਹੈ। ਇਹ ਜੁਗਤੀ ਰਾਤ ਤੋਂ 'ਰਾਤੀਂ', ਗੱਲ ਤੋਂ 'ਗਾਲੀਂ' ਜਾਂ 'ਗਲੀਂ' ਆਦਿ ਸ਼ਬਦਾਂ ਵਿਚ ਵੀ ਦਿਖਾਈ ਦਿੰਦੀ ਹੈ। ਆਪ ਦੂਜੇ ਪ੍ਰਸੰਗ ਵਿਚ ਕਹਿੰਦੇ ਹਨ, 'ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ॥'[23] ਏਥੇ 'ਕਾਲੀਂ' ਅਤੇ 'ਧਉਲੀ' ਬਹੁਵਚਨ ਹਨ। ਇਨ੍ਹਾਂ ਦਾ ਉਚਾਰਨ 'ਕਾਲੀਂ' ਅਤੇ 'ਧਉਲੀਂ' ਹੈ। 'ਕਾਲੀਂ' ਕਾਲ਼ਿਆਂ ਵਾਲ਼ਾਂ ਅਤੇ 'ਧਉਲੀਂ' ਚਿੱਟੇ ਵਾਲ਼ਾਂ ਲਈ ਹੈ। ਆਪ ਦਾ ਭਾਵ ਹੈ ਕਿ ਕਾਲ਼ੇ ਵਾਲ਼ਾਂ ਦੇ ਹੁੰਦੇ ਪ੍ਰਭੂ ਦੀ ਭਗਤੀ ਨਾ ਕੀਤੀ ਜਾਵੇ ਤਾਂ ਵਾਲ਼ ਚਿੱਟੇ ਹੋ ਜਾਣ ਤੇ ਭਗਤੀ ਕਰਨਾ ਮੁਸ਼ਕਲ ਹੈ। ਪਹਿਲੋਂ ਕਾਲ਼ੀ ਨੂੰ ਕਾਲ਼ੀਂ ਅਤੇ ਧਉਲ਼ੀ ਨੂੰ ਧਉਲ਼ੀਂ ਬਣਾਇਆ ਗਿਆ ਹੈ ਅਤੇ ਫਿਰ ਦੋਨਾਂ ਸ਼ਬਦਾਂ ਨੂੰ ਜਵਾਨੀ ਅਤੇ ਬੁਢਾਪੇ ਦੀ ਅਵਸਥਾ ਦਾ ਸੂਚਕ ਬਣਾ ਦਿੱਤਾ ਗਿਆ ਹੈ।

ਬਾਬਾ ਫ਼ਰੀਦ ਲਿਖਦੇ ਹਨ, 'ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ॥'[24] ਇਥੇ ਪਲ਼ਿਆ ਸ਼ਬਦ ਨੂੰ ਵਾਲ਼ਾਂ ਦੇ ਚਿੱਟੇ ਹੋ ਜਾਣ ਦੇ ਅਰਥਾਂ ਵਿਚ ਵਰਤਿਆ ਗਿਆ ਹੈਂ। ਆਪ ਕਹਿੰਦੇ ਹਨ, 'ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥'[25] ਏਥੇ ਫਲ ਦੇ ਪੱਕਣ ਵਾਂਗ ਸ਼ਾਖ਼ ਦਾ ਪੱਕ ਜਾਣਾ ਇਕ ਨਵਾਂ ਪ੍ਰਯੋਗ ਹੈ। ਆਪ ਦਾ ਬਚਨ ਹੈ, 'ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ॥'[26] ਏਥੇ 'ਵਾਰਿਆ' ਸ਼ਬਦ ਨੂੰ ਅਸਲੋਂ ਨਵੇਂ ਅਰਥਾਂ ਵਿਚ ਵਰਤਿਆ ਹੈ। ਵਾਰੇ ਜਾਣ ਦਾ ਅਸਲ ਅਰਥ ਕੁਰਬਾਨ ਜਾਣਾ ਅਤੇ ਨਿਛਾਵਰ ਹੋਣਾ ਹੈ। ਏਥੇ ਇਸ ਨੂੰ 'ਕੁਰਬਾਨ ਨਾ ਜਾਣ' ਦੇ ਅਰਥਾਂ ਵਿਚ ਵਰਤ ਲਿਆ ਹੈ। ਆਪ ਕਹਿੰਦੇ ਹਨ, 'ਜੋ ਸਜਣ ਭੁਇ ਭਾਰੁ ਥੇ ਸੇ ਕਿਉ ਆਵਹਿ ਅਜੁ॥'[27] ਏਥੇ ਧਰਤੀ ਉੱਤੇ ਚਲਦੇ-ਫਿਰਦੇ ਜ਼ਿੰਦਾ ਵਿਅਕਤੀ ਨੂੰ 'ਭੁਇ ਭਾਰ ਥੇ' ਕਹਿ ਕੇ ਬਿਆਨ ਕੀਤਾ ਗਿਆ ਹੈ, ਜੋ ਕਿ ਇਕ ਨਵਾਂ ਪ੍ਰਯੋਗ ਹੈ। ਆਪ ਕਹਿੰਦੇ ਹਨ, 'ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ॥'[28] ਏਥੇ ਪਹਿਲੋਂ ਵੰਨ ਨੂੰ ਵੰਨਵੀ ਅਤੇ ਫਿਰ ਸਵੰਨਵੀ ਭਾਵ ਸੋਹਣੇ ਰੰਗ ਵਾਲੀ, ਬਣਾ ਲਿਆ ਹੈ। ਇਹ ਸ਼ਬਦ ਦੀ ਬਹੁਤ ਸੁੰਦਰ ਘਾੜਤ ਹੈ ਅਤੇ ਘਾੜਤ ਪੂਰੀ ਤਰ੍ਹਾਂ ਪੰਜਾਬੀ ਭਾਸ਼ਾ ਦੇ ਸੁਭਾਉ ਦੇ ਅਨੁਕੂਲ ਹੈ। ਆਪ ਦੀ ਬਾਣੀ ਵਿਚ ਸ਼ਬਦਾਂ ਦੀ ਘਾੜਤ ਦੇ ਅਜਿਹੇ ਬਹੁਤ ਪ੍ਰਮਾਣ ਮਿਲਦੇ ਹਨ। ਆਪ ਦਾ ਸ਼ਲੋਕ ਹੈ:

ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥
ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ॥[29]

ਏਥੇ ਚਬਣ, ਚਲਣ, ਰਤੰਨ ਅਤੇ ਸੁਣੀਅਰ ਸ਼ਬਦ ਲੱਤਾਂ, ਦੰਦਾਂ, ਅੱਖਾਂ ਅਤੇ ਕੰਨਾਂ ਲਈ ਵਰਤੇ ਗਏ ਹਨ ਅਤੇ ਇਨ੍ਹਾਂ ਨੂੰ ਸ਼ਰੀਰ ਦੇ 'ਜਾਨੀ' ਭਾਵ ਦੋਸਤ ਕਿਹਾ

ਗਿਆ ਹੈ। ਸਾਰੇ ਪੰਜਾਬੀ ਸਾਹਿਤ ਵਿਚ ਭਾਸ਼ਾ ਦੇ ਇਸ ਤਰ੍ਹਾਂ ਦੇ ਸੁੰਦਰ ਪ੍ਰਯੋਗ ਦੀ ਦੂਸਰੀ ਉਦਾਹਰਣ ਲੱਭ ਸਕਣਾ ਆਸਾਨ ਨਹੀਂ ਹੋਵੇਗਾ।

ਬਾਬਾ ਫ਼ਰੀਦ ਨੇ ਕੁੱਜੇ ਨੂੰ ਕੂਜੜਾ, ਕੰਬਲੀ ਨੂੰ ਕੰਬਲੜੀ, ਥੋੜੇ ਨੂੰ ਥੋੜੜੇ, ਵਾਤ ਨੂੰ ਵਾਤੜੀ, ਕੰਮ ਨੂੰ ਕੰਮੜੇ, ਕੇਤੇ ਨੂੰ ਕੇਤੜਿਆ, ਖਾਕ ਨੂੰ ਖਾਕੂ, ਮਿੱਤਰਾਂ ਨੂੰ ਮਿਤਾਂ, ਆਇਆਂ ਨੂੰ ਆਇੜਿਆਂ, ਕੋਲਿਆਂ ਨੂੰ ਕੋਇਲਿਆਂ ਵਿਚ ਬਦਲ ਦਿੱਤਾ ਹੈ। ਇਸ ਨਾਲ ਵਰਣਨ ਵਿਚ ਕੋਮਲਤਾ ਅਤੇ ਸੁਹਜਾਤਮਕਤਾ ਭਰ ਗਈ ਹੈ। ਆਪ ਨੇ ਭਵਇਓਮ, ਥੀਓਮ, ਥੀਸੀ, ਹੋਸੀ, ਖਾਸੀ, ਆਵਸੀ ਆਦਿ ਸ਼ੁੱਧ ਮੁਲਤਾਨੀ ਕਿਰਿਆ-ਵਾਚਕ ਸ਼ਬਦਾਂ ਦੀ ਵਰਤੋਂ ਕੀਤੀ ਹੈ। ਇਹ ਸਥਾਨਕ ਉਪ-ਭਾਖਾ ਦੀ ਵਰਤੋਂ ਦਾ ਸੁੰਦਰ ਨਮੂਨਾ ਹੈ। ਇਸ ਨਾਲ ਉਸ ਸਮੇਂ ਦੀ ਭਾਸ਼ਾ ਵਿਚ ਸ਼ਾਮਲ ਅਪਭ੍ਰੰਸ਼ ਦੇ ਅੰਸ਼ਾਂ ਦਾ ਪਤਾ ਚੱਲਦਾ ਹੈ ਅਤੇ ਵਰਣਨ ਵਿਚ ਕੋਮਲਤਾ ਭਰ ਜਾਂਦੀ ਹੈ।

### ਮੁਹਾਵਰਿਆਂ ਦੀ ਵਰਤੋਂ

ਬਾਬਾ ਫ਼ਰੀਦ ਆਪਣੇ ਕਲਾਮ ਵਿਚ ਮੁਹਾਵਰਿਆਂ ਦੀ ਵਰਤੋਂ ਵੀ ਕਰਦੇ ਹਨ ਅਤੇ ਨਵੇਂ ਮੁਹਾਵਰਿਆਂ ਦੀ ਸਿਰਜਣਾ ਵੀ ਕਰਦੇ ਹਨ। ਆਪ ਦੇ ਕਲਾਮ ਵਿਚ ਮੁਹਾਵਰੇ ਦਾ ਏਨਾ ਸਹਿਜ-ਪ੍ਰਯੋਗ ਹੈ ਕਿ ਉਪਰੀ ਨਜ਼ਰੇ ਪਤਾ ਹੀ ਨਹੀਂ ਲੱਗਦਾ ਕਿ ਸਧਾਰਨ ਲਫ਼ਜ਼ਾਂ ਦੀ ਵਰਤੋਂ ਕੀਤੀ ਜਾ ਰਹੀ ਹੈ ਕਿ ਮੁਹਾਵਰਿਆਂ ਦੀ। ਇਸ ਦੇ ਨਾਲ ਹੀ ਬਾਬਾ ਫ਼ਰੀਦ ਦਾ ਕਲਾਮ ਅਣਗਿਣਤ ਅਜਿਹੇ ਕਥਨਾਂ ਨਾਲ ਭਰਪੂਰ ਹੈ, ਜੋ ਮੁਹਾਵਰਿਆਂ ਵਾਂਗ ਵਰਤੇ ਜਾਣ ਲੱਗ ਪਏ ਹਨ। ਆਪ ਕਹਿੰਦੇ ਹਨ:

1. ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ॥[30]
2. ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥<br>ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥[31]
3. ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥[32]
4. ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥<br>ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ॥[33]
5. ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥[34]

### ਸ਼ਬਦ-ਚਿੱਤਰ ਅਤੇ ਭਾਵ-ਚਿੱਤਰ

ਬਾਬਾ ਫ਼ਰੀਦ ਦੀ ਬਾਣੀ ਰੰਗ-ਬ-ਰੰਗੇ ਚਿੱਤਰਾਂ ਦੀ ਇਕ ਵਿਸ਼ਾਲ ਅਤੇ ਅਦਭੁਤ ਚਿੱਤਰਸ਼ਾਲਾ ਹੈ, ਜਿਸ ਵਿਚ ਦ੍ਰਿਸ਼-ਚਿੱਤਰ, ਨਾਦ-ਚਿੱਤਰ, ਗੰਧ-ਚਿੱਤਰ

ਸਪਰਸ਼-ਚਿੱਤਰ, ਰਸ-ਚਿੱਤਰ ਅਤੇ ਭਾਵ-ਚਿੱਤਰ ਸਭ ਮੌਜੂਦ ਹਨ। ਬਾਬਾ ਫ਼ਰੀਦ ਕਹਿੰਦੇ ਹਨ:

ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ॥
ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ॥[35]

ਲੋਹਾਰ ਦੇ ਮੋਢੇ ਉੱਤੇ ਕੁਹਾੜਾ ਹੈ, ਉਹਦੇ ਸਿਰ ਉੱਤੇ ਘੜਾ ਹੈ ਅਤੇ ਉਹ ਜੰਗਲ ਵਿਚ ਤੁਰਿਆ ਜਾ ਰਿਹਾ ਹੈ। ਪਹਿਲੀ ਪੰਕਤੀ ਵਿਚ ਇਕ ਪੂਰਾ ਦ੍ਰਿਸ਼ ਅੱਖਾਂ ਸਾਹਮਣੇ ਆ ਜਾਂਦਾ ਹੈ। ਸ਼ਲੋਕ ਦੀ ਦੂਜੀ ਪੰਕਤੀ ਵਿਚ ਬਾਬਾ ਫ਼ਰੀਦ ਵਰਣਨ ਨੂੰ ਬਿਲਕੁਲ ਨਵਾਂ ਰੰਗ ਪ੍ਰਦਾਨ ਕਰ ਦਿੰਦੇ ਹਨ। ਆਪ ਸੁਆਸਾਂ ਦੀ ਪੂੰਜੀ ਦੇ ਕੋਲ਼ੇ ਬਣਾ ਰਹੇ ਦੁਨੀਆਦਾਰ ਦਾ ਰੱਬ ਦੀ ਭਗਤੀ ਵਿਚ ਲੱਗੇ ਸੱਚੇ ਭਗਤ ਨਾਲ ਮੁਕਾਬਲਾ ਕਰਦੇ ਹਨ, ਜਿਸ ਨਾਲ ਧਿਆਨ ਆਪ ਦੇ ਉਪਦੇਸ਼ ਵੱਲ ਚਲਿਆ ਜਾਂਦਾ ਹੈ। ਦੋਵੇਂ ਚਿੱਤਰ ਮਿਲ ਕੇ ਇਕ ਡੂੰਘੇ ਭਾਵ ਅਤੇ ਸਿਧਾਂਤ ਦੀ ਸਿਰਜਣਾ ਕਰਦੇ ਹਨ। ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥
ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥[36]

ਆਪ ਇਕ ਬਿਰਧ ਦੀ ਤਸਵੀਰ ਖਿੱਚ ਰਹੇ ਹਨ, ਜਿਸ ਦੇ ਕੰਨ ਸੁਣਦੇ ਨਹੀਂ ਅਤੇ ਅੱਖਾਂ ਦੇਖਦੀਆਂ ਨਹੀਂ। ਆਪ ਉਸ ਦਾ ਟਾਕਰਾ ਉਸ ਪੱਕੀ ਹੋਈ ਅਰਥਾਤ ਸੁੱਕ ਚੁੱਕੀ ਸ਼ਾਖ਼ ਨਾਲ ਕਰਦੇ ਹਨ, ਜਿਸ ਦੀ ਰਸ-ਭਰੀ ਹਰਿਆਲੀ ਖ਼ਤਮ ਹੋ ਚੁੱਕੀ ਹੈ। ਚਿੱਤਰ ਵਿਚ ਇਕ ਦ੍ਰਿਸ਼ ਵੀ ਹੈ, ਪਰ ਇਕ ਡੂੰਘੀ ਸੰਵੇਦਨਾ ਵੀ ਛੁਪੀ ਹੋਈ ਹੈ। ਇਕ ਹੋਰ ਸ਼ਲੋਕ ਵਿਚ ਕਹਿੰਦੇ ਹਨ:

ਤਤੀ ਤੋਇ ਨ ਪਲਵੈ ਜੇ ਜਲਿ ਟੁਬੀ ਦੇਇ॥
ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ॥[37]

ਆਪ ਉਸ ਕੋਮਲ ਤੂਈ ਦੀ ਤਸਵੀਰ ਖਿੱਚਦੇ ਹਨ ਜੋ ਧੁੱਪ ਦੇ ਸੇਕ ਨਾਲ ਸੜ ਚੁੱਕੀ ਹੈ ਅਤੇ ਹੁਣ ਹਰੀ ਹੋਣ ਦਾ ਨਾਂ ਨਹੀਂ ਲੈਂਦੀ। ਇਸ ਵਰਣਨ ਨੂੰ ਆਪ ਪ੍ਰੀਤਮ ਦੇ ਵਿਛੋੜੇ ਦੇ ਸੇਕ ਨਾਲ ਸੜੀ ਹੋਈ ਅਤੇ ਝੂਰ ਰਹੀ ਦੁਹਾਗਣ ਨਾਲ ਜੋੜ ਦਿੰਦੇ ਹਨ। ਇਸ ਤਰ੍ਹਾਂ ਬਾਬਾ ਫ਼ਰੀਦ ਇੰਦਰਿਆਵੀ ਦ੍ਰਿਸ਼ਾਂ ਨੂੰ ਭਾਵਮਈ ਦ੍ਰਿਸ਼ਾਂ ਵਿਚ ਬਦਲ ਦਿੰਦੇ ਹਨ। ਇਹ ਆਪ ਦੀ ਬਾਣੀ ਦਾ ਵਿਸ਼ੇਸ਼ ਗੁਣ ਹੈ।

ਇਕ ਹੋਰ ਸ਼ਲੋਕ ਦੀ ਪਹਿਲੀ ਪੰਕਤੀ ਵਿਚ ਕਹਿੰਦੇ ਹਨ, 'ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥' ਇਕ ਅਖਾਉਤੀ ਦਰਵੇਸ਼ ਦਾ

ਦ੍ਰਿਸ਼ ਪੇਸ਼ ਕੀਤਾ ਗਿਆ ਹੈ, ਜਿਸਨੇ ਮੋਢੇ ਉੱਤੇ ਮੁਸੱਲਾ ਰੱਖਿਆ ਹੋਇਆ ਹੈ, ਗਲ਼ ਵਿਚ ਸੂਫ਼ ਦਾ ਚੋਲ਼ਾ ਪਾਇਆ ਹੈ, ਜੋ ਮੂੰਹੋਂ ਮਿੱਠੇ-ਮਿੱਠੇ ਬਚਨ ਉਚਾਰਦਾ ਹੈ, ਪਰ ਜਿਸ ਦੇ ਦਿਲ ਵਿਚ ਕਪਟ ਦੀ ਕੈਂਚੀ ਹੈ। ਆਪ ਸ਼ਲੋਕ ਦੀ ਦੂਜੀ ਪੰਕਤੀ ਵਿਚ ਕਹਿੰਦੇ ਹਨ, 'ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥'[38] ਇਹ ਪੰਕਤੀ ਅਖਾਉਤੀ ਦਰਵੇਸ਼ ਦੀ ਬਾਹਰਲੀ ਅਵਸਥਾ ਨੂੰ, ਉਸ ਦੇ ਮਨ ਦੀ ਅਵਸਥਾ ਨਾਲ ਜੋੜ ਦਿੰਦੀ ਹੈ।

ਬਾਬਾ ਫ਼ਰੀਦ ਇਕ ਹੋਰ ਸ਼ਲੋਕ ਦੀ ਪਹਿਲੀ ਪੰਕਤੀ ਵਿਚ ਕਹਿੰਦੇ ਹਨ, 'ਫਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ॥' ਇਸ ਨਾਲ ਉਸ ਇਨਸਾਨ ਦਾ ਦ੍ਰਿਸ਼ ਸਾਹਮਣੇ ਆਉਂਦਾ ਹੈ, ਜਿਸ ਦੇ ਸਿਰ, ਦਾੜ੍ਹੀ ਅਤੇ ਮੁੱਛਾਂ ਦੇ ਵਾਲ਼ ਚਿੱਟੇ ਹੋ ਚੁੱਕੇ ਹਨ। ਇਸ ਸ਼ਲੋਕ ਦੀ ਦੂਜੀ ਪੰਕਤੀ, 'ਰੇ ਮਨ ਗਹਿਲੇ ਬਾਵਲੇ ਮਾਣਹਿ ਕਿਆ ਰਲੀਆਂ॥'[39] ਦੁਆਰਾ ਇਸ ਨੂੰ ਭਾਵ-ਦ੍ਰਿਸ਼ ਬਣਾ ਦਿੰਦੇ ਹਨ। ਆਪ ਦਾ ਸ਼ਲੋਕ ਹੈ:

> ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ॥
> ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ॥[40]

ਇਕ ਜੋਬਨ-ਮੱਤੀ ਮੁਟਿਆਰ ਨਹਾ-ਧੋ ਕੇ ਅਤੇ ਹਾਰ-ਸ਼ਿੰਗਾਰ ਕਰ ਕੇ ਨਿਸਚਿੰਤ ਹੋ ਕੇ ਸੇਜ ਉੱਤੇ ਲੇਟ ਜਾਂਦੀ ਹੈ ਕਿ ਮੇਰੀ ਸੁੰਦਰਤਾ ਅਤੇ ਮੇਰੇ ਹਾਰ-ਸ਼ਿੰਗਾਰ ਕਾਰਨ ਮੇਰਾ ਪਤੀ ਆਪੇ ਮੈਨੂੰ ਗਲ਼ ਲਾ ਲਵੇਗਾ। ਪਰ ਉਹਦੀ ਜੋਬਨ, ਸੁੰਦਰਤਾ ਅਤੇ ਹਾਰ-ਸ਼ਿੰਗਾਰ ਰੂਪੀ ਕਸਤੂਰੀ ਵਰਗੀ ਸੁਗੰਧ, ਹਉਮੈ ਰੂਪੀ ਹਿੰਗ ਵਰਗੀ ਦੁਰਗੰਧ ਵਿਚ ਬਦਲ ਜਾਂਦੀ ਹੈ, ਜਿਸ ਕਾਰਨ ਉਹ ਪਤੀ ਦੇ ਮਿਲਾਪ ਤੋਂ ਵਾਂਝੀ ਰਹਿ ਜਾਂਦੀ ਹੈ। ਇਸ ਸ਼ਲੋਕ ਵਿਚ ਬਾਹਰੋਂ ਇਕ ਸੁੰਦਰੀ ਦੀ ਕਥਾ ਚੱਲ ਰਹੀ ਹੈ ਪਰ ਗੁੱਝੇ ਅਰਥਾਂ ਵਿਚ ਉਸ ਪ੍ਰੇਮ-ਵਿਹੂਣੀ ਜੀਵਾਤਮਾ ਦੀ ਅਗਿਆਨਤਾ ਦਾ ਵਰਣਨ ਹੋ ਰਿਹਾ ਹੈ, ਜੋ ਸ਼ੁਭ-ਕਰਮਾਂ ਦੀ ਹਉਮੈ ਕਾਰਨ, ਪਰਮਾਤਮਾ ਰੂਪੀ ਪਤੀ ਦੇ ਮਿਲਾਪ ਤੋਂ ਖ਼ਾਲੀ ਰਹਿ ਜਾਂਦੀ ਹੈ। 'ਕਥੂਰੀ' ਅਤੇ 'ਹਿੰਙੁ' ਦੁਆਰਾ ਸਿਰਜੇ ਗੰਧ-ਚਿੱਤਰ ਦੋ ਭਾਵਾਤਮਕ ਅਵਸਥਾਵਾਂ ਦੇ ਸੂਚਕ ਬਣ ਜਾਂਦੇ ਹਨ। ਇਕ ਹੋਰ ਸ਼ਲੋਕ ਵਿਚ ਆਪ ਫ਼ਰਮਾਉਂਦੇ ਹਨ:

> ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥
> ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥[40]

ਇਸ ਸ਼ਲੋਕ ਵਿਚ ਵੀ ਇਹੋ ਕਲਾਤਮਕ ਜੁਗਤ ਕਾਰਗਰ ਦਿਖਾਈ ਦਿੰਦੀ ਹੈ। ਦੇਖਣ ਨੂੰ ਕਾਰਜ ਸਰੀਰਕ ਪੱਧਰ ਉੱਤੇ ਚੱਲ ਰਿਹਾ ਹੈ, ਪਰ ਦੋ ਸਰੀਰਕ ਅਵਸਥਾਵਾਂ

ਦਰਅਸਲ ਦੋ ਭਾਵਾਤਮਕ ਅਵਸਥਾਵਾਂ ਦਾ ਭੇਦ ਬਣ ਜਾਂਦੀਆਂ ਹਨ ਅਤੇ ਦੁਹਾਗਣ (ਮਨਮੁਖ) ਅਤੇ ਸੁਹਾਗਣ (ਗੁਰਮੁਖ) ਦੇ ਸੰਕਲਪਾਂ ਨੂੰ ਸਾਕਾਰ ਕਰ ਜਾਂਦੀਆਂ ਹਨ। ਸਰੀਰਕ ਕਾਰਜ, ਭਾਵਾਤਮਕ ਸਰੂਪ ਵਿਚ ਬਦਲ ਜਾਂਦਾ ਹੈ, ਭਾਵ ਸੰਕਲਪਾਂ ਵਿਚ ਢਲ ਜਾਂਦੇ ਹਨ ਅਤੇ ਸੰਕਲਪ ਸਹਿਜੇ ਹੀ ਇਕ ਫ਼ਲਸਫ਼ੇ ਦਾ ਨਿਰਮਾਣ ਕਰ ਦਿੰਦੇ ਹਨ। ਇਹ ਸਾਰਾ ਕਾਰਜ ਬਿਲਕੁਲ ਸਹਿਜ ਅਤੇ ਸੁਭਾਵਿਕ ਰੂਪ ਵਿਚ ਹੁੰਦਾ ਹੈ। ਬਾਬਾ ਫ਼ਰੀਦ ਲਿਖਦੇ ਹਨ:

ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ॥[41]

ਆਪ ਪਹਿਲੀ ਪੰਕਤੀ ਵਿਚ ਦਰਿਆ ਦੇ ਕੰਢੇ ਖੇਡਾਂ ਕਰ ਰਹੇ ਇਕ ਬਗਲੇ ਦੀ ਤਸਵੀਰ ਖਿੱਚਦੇ ਹਨ। ਦੂਜੀ ਪੰਕਤੀ ਵਿਚ ਉਸ ਬਗਲੇ ਉੱਤੇ ਝਪਟਾ ਮਾਰਨ ਵਾਲੇ ਬਾਜ਼ ਦਾ ਦ੍ਰਿਸ਼ ਉਲੀਕਦੇ ਹਨ। ਚੌਥੀ ਪੰਕਤੀ ਵਿਚ 'ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ' ਦੁਆਰਾ ਸਾਰੇ ਦ੍ਰਿਸ਼ ਨੂੰ ਦੁਨੀਆ ਦੇ ਰੰਗ ਤਮਾਸ਼ਿਆਂ ਵਿਚ ਮਸਤ ਉਸ ਦੁਨੀਆਦਾਰ ਨਾਲ ਜੋੜ ਦਿੰਦੇ ਹਨ, ਜਿਸ ਨੂੰ ਮੌਤ ਦੇ ਫ਼ਰਿਸ਼ਤੇ ਅਚਨਚੇਤ ਆਪਣਾ ਆਹਾਰ ਬਣਾ ਲੈਂਦੇ ਹਨ। ਕਈ ਛੋਟੇ-ਛੋਟੇ ਚਿੱਤਰ ਮਿਲ ਕੇ ਇਕ ਵੱਡਾ ਚਿੱਤਰ ਸਿਰਜਦੇ ਹਨ। ਇਹ ਸਾਰੇ ਚਿੱਤਰ ਗਤੀਸ਼ੀਲ ਹਨ। ਇਹ ਚੱਲ-ਚਿੱਤਰ ਵੀ ਹਨ ਅਤੇ ਕਥਾ-ਚਿੱਤਰ ਵੀ ਹਨ। ਨਾਲ ਹੀ ਇਹ ਭਾਵਾਂ ਅਤੇ ਸਿਧਾਂਤਾਂ ਦੀ ਸਿਰਜਣਾ ਵੀ ਕਰਦੇ ਹਨ। ਬਾਬਾ ਫ਼ਰੀਦ ਦਾ ਸ਼ਲੋਕ ਹੈ:

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥
ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥[42]

ਪਹਿਲੀ ਪੰਕਤੀ ਦ੍ਰਿਸ਼ ਚਿਤਰਦੀ ਹੈ ਅਤੇ ਦੂਜੀ ਇਸ ਨੂੰ ਭਾਵਮਈ ਅਤੇ ਫ਼ਲਸਫ਼ਈ ਰੰਗ ਪ੍ਰਦਾਨ ਕਰਦੀ ਹੈ। ਆਪ ਦਾ ਸ਼ਲੋਕ ਹੈ:

ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ॥
ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ॥[43]

ਇਸ ਸ਼ਲੋਕ ਵਿਚ 'ਵੀਵਾਹੀ' ਅਤੇ 'ਕੁਆਰੀ' ਲਫ਼ਜ਼ ਇਕ ਮੁਟਿਆਰ ਦੀ ਬਾਹਰਲੀ ਅਵਸਥਾ ਦੇ ਬਿਆਨ ਦਾ ਭੁਲੇਖਾ ਪਾਉਂਦੇ ਹਨ, ਪਰ ਦਰਅਸਲ ਇਹ ਦੋ ਵਖ-ਵਖ ਭਾਵਾਤਮਕ ਅਵਸਥਾਵਾਂ ਦੇ ਸੂਚਕ ਹਨ।

ਪ੍ਰਤੱਖ ਹੈ ਕਿ ਬਾਬਾ ਫ਼ਰੀਦ ਵਿਚ ਸ਼ਬਦ-ਚਿੱਤਰਾਂ ਨੂੰ ਭਾਵ-ਚਿੱਤਰਾਂ ਵਿਚ ਬਦਲਣ ਦੀ ਅਤੇ ਸ਼ਬਦ-ਚਿੱਤਰਾਂ ਰਾਹੀਂ ਡੂੰਘੇ ਜਜ਼ਬਿਆਂ ਅਤੇ ਸ਼ਕਤੀਸ਼ਾਲੀ ਸੰਕਲਪਾਂ ਦੇ ਦਿਲ-ਟੁੰਬਵੇਂ ਚਿੱਤਰ ਪੇਸ਼ ਕਰਨ ਦੀ ਅਪਾਰ ਸਮਰੱਥਾ ਹੈ, ਜਿਹੜੀ ਆਪ ਨੂੰ ਸੰਸਾਰ ਦੇ ਉੱਚ ਕੋਟੀ ਦੇ ਸੰਤ-ਸਾਹਿਤਕਾਰਾਂ ਦੀ ਪੰਕਤੀ ਵਿਚ ਖੜ੍ਹਾ ਕਰ ਦਿੰਦੀ ਹੈ।

**ਅਲੰਕਾਰ, ਚਿੰਨ੍ਹ ਅਤੇ ਦ੍ਰਿਸ਼ਟਾਂਤ**

ਰੰਗ-ਬ-ਰੰਗੇ ਕੀਮਤੀ ਨਗਾਂ ਵਾਂਗ ਜੜੇ ਚਿੰਨ੍ਹ, ਅਲੰਕਾਰ, ਰੂਪਕ ਅਤੇ ਦ੍ਰਿਸ਼ਟਾਂਤ ਬਾਬਾ ਫ਼ਰੀਦ ਦੇ ਕਲਾਮ ਨੂੰ ਚਾਰ ਚੰਦ ਲਾਉਂਦੇ ਹਨ। ਆਪ ਦਾ ਸ਼ਲੋਕ ਹੈ, 'ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥ ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥'[44] ਇਸ ਵਿਚ ਗਲੀ, ਚਿਕੜ, ਘਰ, ਕੰਬਲੀ ਆਦਿ ਚਿੰਨ੍ਹ ਵਰਤੇ ਗਏ ਹਨ। ਉੱਪਰ ਦਿੱਤੇ ਸ਼ਲੋਕ 'ਦਰਿਆਵੈ ਕੰਨੇ ਬਗਲਾ' ਵਿਚ ਦਰਿਆ, ਬਗਲਾ, ਕੇਲਾਂ, ਬਾਜ ਆਦਿ ਕਈ ਚਿੰਨ੍ਹ ਵਰਤੇ ਗਏ ਹਨ। 'ਜੇ ਜਾਣਾ ਤਿਲ ਥੋਰੜੇ' ਵਿਚ 'ਥੋੜ੍ਹੇ ਤਿਲ' ਅਤੇ 'ਸ਼ਹੁ ਨਢੜਾ' ਚਿੰਨ੍ਹ ਹਨ। ਇਸੇ ਤਰ੍ਹਾਂ ਬਾਬਾ ਫ਼ਰੀਦ ਨੇ ਸਹੁਰੇ, ਪੇਕੇ, ਸੁਹਾਗਣ, ਦੁਹਾਗਣ, ਵਹੁਟੀ, ਵਰ, ਸ਼ੱਕਰ, ਵਿਸ, ਵਿਸ-ਗੰਦਲਾਂ, ਨਾਠੀਅੜੇ (ਪ੍ਰਾਹੁਣਾ), ਖਟੋਲਾ, ਵਾਣ, ਲੇਫ, ਹੰਸ, ਕੋਧਰਾ, ਕੱਲਰ, ਛਪਰੀ, ਰਾਤ, ਕਥੂਰੀ, ਸੂਲਾਂ, ਬੇੜਾ, ਪਾਤਣੀ, ਕੱਪਰ, ਬੁੱਜੇ, ਕਾਗ, ਕੰਧੀ, ਰੁਖੜਾ, ਕੱਚਾ ਭਾਂਡਾ, ਨੀਰ, ਪੰਛੀ, ਕੰਕਰ, ਹੰਸ, ਬਗਲਾ, ਕੂੰਜੜੀਆਂ, ਕਸਤੂਰੀ, ਹਿੰਗ, ਛੈਲ, ਬੇੜਾ, ਪਾਤਣੀ, ਗੋਰੀ ਆਦਿ ਅਨੇਕ ਚਿੰਨ੍ਹ ਵਰਤੇ ਹਨ, ਜਿਹੜੇ ਆਪ ਦੇ ਕਲਾਮ ਦੀ ਫ਼ਲਸਫ਼ਈ ਅਤੇ ਕਲਾਮਈ ਸਮਰੱਥਾ ਵਿਚ ਢੇਰ ਵਾਧਾ ਕਰਦੇ ਹਨ।

ਸਹੁਰੇ-ਪੇਕੇ, ਸੁਹਾਗਣ-ਦੁਹਾਗਣ ਦੇ ਜਿਹੜੇ ਚਿੰਨ੍ਹ ਬਾਬਾ ਫ਼ਰੀਦ ਨੇ ਵਰਤੇ, ਉਹ ਬਾਦ ਵਿਚ ਸਾਰੇ ਸੂਫ਼ੀ ਦਰਵੇਸ਼ਾਂ ਅਤੇ ਨਿਰਗੁਣਵਾਦੀ ਸੰਤਾਂ ਲਈ ਨਮੂਨਾ ਬਣ ਗਏ। ਆਤਮਾ ਅਤੇ ਪਰਮਾਤਮਾ ਦੇ ਰਿਸ਼ਤੇ ਨੂੰ ਪਤਨੀ ਅਤੇ ਪਤੀ ਦੇ ਰਿਸ਼ਤੇ ਦੁਆਰਾ ਪ੍ਰਗਟ ਕਰ ਕੇ ਆਪ ਨੇ ਸੂਫ਼ੀ ਮੱਤ ਦੇ ਇਸ਼ਕੇ-ਹਕੀਕੀ ਦੇ ਸੰਕਲਪ ਨੂੰ ਦੁਨਿਆਵੀ ਇਸ਼ਕ ਦੀ ਸਹਾਇਤਾ ਨਾਲ ਪੇਸ਼ ਕਰ ਕੇ ਬਾਦ ਵਿਚ ਸਦੀਆਂ ਤਕ ਪ੍ਰਵਾਣਿਤ ਰਹਿਣ ਵਾਲੀ ਕਾਵਿ-ਪਿਰਤ ਪਾ ਦਿੱਤੀ। ਧਿਆਨ ਦੇਣ ਦੀ ਲੋੜ ਹੈ ਕਿ ਆਪ ਨੇ ਵਿਦੇਸ਼ੀ ਸੂਫ਼ੀਆਂ ਵਾਂਗ ਜਾਮ, ਸੁਰਾਹੀ, ਪਿਆਲਾ, ਸ਼ਰਾਬ, ਮੈਖ਼ਾਨਾ, ਸਾਕੀ, ਰਿੰਦ, ਜ਼ੁਲਫ਼ ਆਦਿ ਚਿੰਨ੍ਹ ਵਰਤਣ ਦੀ ਥਾਂ ਨਿਰੋਲ ਭਾਰਤੀ ਜੀਵਨ ਅਤੇ ਲੋਕ-ਅਵਚੇਤਨ ਨਾਲ ਜੁੜੇ ਚਿੰਨ੍ਹਾਂ ਦੀ ਵਰਤੋਂ ਕੀਤੀ।

ਆਪ ਦੀ ਬਾਣੀ ਦੇ ਕੁਝ ਪ੍ਰਸੰਗ ਇਸ ਤਰ੍ਹਾਂ ਹਨ, 'ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ॥'[46], 'ਵਿਧਣ ਖੂਹੀ ਮੁੰਧ ਇਕੇਲੀ ਨਾ ਕੋ ਸਾਥੀ ਨਾ ਕੋ ਬੇਲੀ॥'[47] , 'ਕਾਲੀ ਕੋਇਲ ਤੂ ਕਿਤ ਗੁਨ ਕਾਲੀ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥'[48] , 'ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ॥'[49] , 'ਫਰੀਦਾ ਜੋ ਡੋਹਾਗਣਿ ਰਬ ਦੀ ਝੂਰੇਦੀ ਝੂਰੇਇ॥'[50] , 'ਅਜੁ ਨਾ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥'[51] , 'ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨਾ ਜਾਇ॥'[52] , 'ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ॥'[53] , 'ਇਕ ਆਪੀਨੈ ਪਤਲੀ ਸਹ ਕੇਰੇ ਬੋਲਾ॥'[54] , 'ਮੁਝੁ ਅਵਗਨ ਸਹ ਨਾਹੀ ਦੋਸੁ॥'[55] , 'ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ॥'[56] , 'ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥'[57] , 'ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥'[58] ਇਨ੍ਹਾਂ ਸਾਰੇ ਪ੍ਰਸੰਗਾਂ ਵਿਚ ਬਾਬਾ ਫ਼ਰੀਦ ਨੇ ਚਿਨ੍ਹਮਈ ਢੰਗ ਨਾਲ ਜੀਵਾਤਮਾ ਦੀਆਂ ਵੱਖ-ਵੱਖ ਸੰਕਟਮਈ ਅਵਸਥਾਵਾਂ ਨੂੰ ਬਹੁਤ ਖ਼ੂਬਸੂਰਤੀ ਨਾਲ ਚਿਤਰਤ ਕੀਤਾ ਹੈ।

ਬਾਬਾ ਫ਼ਰੀਦ ਨੇ ਭਗਤ ਜਾਂ ਦਰਵੇਸ਼ ਲਈ ਸੁਹਾਗਣ ਅਤੇ ਹੰਸ ਅਤੇ ਮਨਮੁਖ ਜਾਂ ਦੁਨੀਆਦਾਰ ਲਈ ਦੁਹਾਗਣ ਅਤੇ ਬਗਲਾ ਚਿੰਨ੍ਹ ਵਰਤੇ ਜੋ ਬਾਦ ਵਿਚ ਨਿਰਗੁਣਵਾਦੀ ਸੰਤਾਂ ਵਿਚ ਸਰਵ-ਪਰਵਾਨਿਤ ਹੋਏ। ਆਪ ਨੇ ਸੰਸਾਰ ਨੂੰ 'ਕਲਰ ਕੇਰੀ ਛਪਰੀ' ਅਤੇ 'ਕੋਧਰੇ ਦਾ ਖੇਤ' ਕਹਿ ਕੇ ਬਿਆਨ ਕੀਤਾ ਅਤੇ ਇਸ ਦੇ ਮਾਇਆਵੀ ਭੋਗਾਂ ਪਦਾਰਥਾਂ ਨੂੰ ਕਸੁੰਭੜੇ ਦੇ ਫੁੱਲਾਂ ਅਤੇ ਖੰਡ ਵਿਚ ਗਲੇਫ਼ ਕੇ ਰੱਖੀਆਂ ਜ਼ਹਿਰ ਦੀਆਂ ਗੰਦਲਾਂ ਦਾ ਨਾਂ ਦਿਤਾ। ਆਪ ਦਾ ਇਕ ਸ਼ਲੋਕ ਹੈ, 'ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥ ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥'[58] ਆਪ ਸ਼ੈਤਾਨ ਦੇ ਅੱਡੇ ਚੜ੍ਹੇ ਜੀਵ ਦੀ ਦੁੱਖਦਾਈ ਅਵਸਥਾ ਦਾ ਦਰਦਨਾਕ ਚਿੱਤਰ ਖਿੱਚਦੇ ਹਨ। ਸੰਤ-ਮਹਾਤਮਾਂ ਬਥੇਰਾ ਜੀਵ ਨੂੰ ਸਾਵਧਾਨ ਕਰਦੇ ਹਨ ਪਰ ਉਸ ਉੱਤੇ ਉਨ੍ਹਾਂ ਦੇ ਉਪਦੇਸ਼ ਦਾ ਰੱਤੀ ਭਰ ਅਸਰ ਨਹੀਂ ਹੁੰਦਾ ਅਤੇ ਉਹ ਅੰਨ੍ਹੇਂਵਾਹ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਵਿਚ ਖੋਹਿਆ ਰਹਿੰਦਾ ਹੈ। ਉਹ ਵਿਚਾਰਾ ਆਪਣੇ ਵੱਲੋਂ ਭੋਗਾਂ ਨੂੰ ਸ਼ੱਕਰ ਸਮਝ ਕੇ ਭੋਗਦਾ ਹੈ ਪਰ ਉਨ੍ਹਾਂ ਦਾ ਅਸਰ ਜ਼ਹਿਰ ਭਰਿਆ ਨਿਕਲਦਾ ਹੈ, 'ਦੇਖੁ ਫਰੀਦਾ ਜਿ ਥੀਆ ਸਕਰ ਹੋਈ ਵਿਸੁ॥ ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ॥'[60] ਏਥੇ 'ਸ਼ੱਕਰ' ਅਤੇ 'ਵਿੱਸ' ਇੰਦਰੀਆਂ ਦੇ ਭੋਗਾਂ ਦੀ ਬਾਹਰਲੀ ਸੂਰਤ ਅਤੇ ਉਨ੍ਹਾਂ ਦੀ ਅੰਦਰਲੀ ਪ੍ਰਕਿਰਤੀ ਦੇ ਚਿੰਨ੍ਹ ਬਣ ਜਾਂਦੇ ਹਨ। ਆਪ ਦੇ ਸ਼ਲੋਕ ਹਨ:

1. ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥
   ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ॥[61]

